# ਜੂਨ ੮੪ ਘੱਲੂਘਾਰੇ ਦਾ "ਬਦਲਾ"

ਲੇਖਕ
ਮਨਿੰਦਰ ਸਿੰਘ ਬਾਜਾ




ਪ੍ਰਕਾਸ਼ਕ :

**ਗੁਰਮਤਿ ਪੁਸਤਕ ਭੰਡਾਰ** (31 ਨੰਬਰ ਵਾਲੇ)

154, ਘੰਟਾ ਘਰ ਮਾਰਕੀਟ, ਸਕੂਟਰ ਸਟੈਂਡ ਦੇ ਉੱਪਰ,
ਅੰਮ੍ਰਿਤਸਰ। ਫੋਨ : 0183-5101231
ਮੋਬਾਇਲ : 98726-58302, 98151-61234



ਜੂਨ 84
ਘੱਲੂਘਾਰੇ ਦਾ
ਬਦਲਾ
-ਮਨਿੰਦਰ ਸਿੰਘ ਬਾਜਾ

# JUNE 84 GHALUGHARE DA BADLA

**By : Maninder Singh Baja ©**
Mobile : 9815014647

---





**June 84 Ghalughare Da Badla** by Maninder Singh Baja

| | | |
|---|---|---|
| **First Edition** | : | January 2010 |
| **Price** | : | **120/-** |
| **Title** | : | Gurmat Pustak Bhandar |
| **Printed at** | : | Dashmesh Printing Press |
| **Publisher by** | : | Gurmat Pustak Bhandar<br>154, Ghanta Ghar Market,<br>(Ground Floor Scooter Stand),<br>Sri Harimander Sahib,<br>Sri Amritsar. Ph.: 0183-5101231<br>Mb.: 98726-58302, 98151-61234 |

(Printed in India)

# ਤਤਕਰਾ

# ਦੋ ਸ਼ਬਦ

ਗੁਰਮੁਖੀ ਪੰਜਾਬੀ ਦੇ ਤਿੰਨ ਅੱਖਰਾਂ ਦੇ ਸੁਮੇਲ ਨਾਲ ਲਿਖਿਆ "ਬਦਲਾ" ਸ਼ਬਦ ਸਿੱਖ ਧਰਮ ਵਿਚ ਬੜੀ ਅਹਿਮੀਅਤ ਰੱਖਦਾ ਹੈ। ਉਂਜ ਤਾਂ ਦੁਨੀਆਂ ਭਰ ਦੀਆਂ ਸਾਰੀਆਂ ਕੌਮਾਂ, ਮੁਲਕ ਆਪਣੇ ਵਿਰੁੱਧ ਹੋਈ ਧੱਕੇਸ਼ਾਹੀ ਦੇ ਜਵਾਬ ਵਿਚ ਕੀਤੀ ਗਈ ਜਵਾਬੀ ਕਾਰਵਾਈ ਨੂੰ "ਬਦਲਾ" ਲੈਣਾ ਕਹਿੰਦੇ ਹਨ, ਪਰ ਜੇ ਭਾਰਤ ਵਿਚ ਹਿੰਦੂ ਕੌਮ ਅਤੇ ਸਿੱਖ ਕੌਮ ਵੱਲੋਂ ਲਏ ਜਾਂਦੇ "ਬਦਲਾ" ਦੀ ਵਿਆਖਿਆ ਕੀਤੀ ਜਾਵੇ ਤਾਂ ਅਰਥ ਬੜੇ ਵੱਖਰੇ ਨਿਕਲਦੇ ਹਨ।

ਹਿੰਦੂ "ਬਦਲਾ" ਲੈਂਦਾ ਹੈ ਤਾਂ ਵਿਅਕਤੀ ਨਹੀਂ, ਪੂਰੀ ਕੌਮ ਨੂੰ ਯੋਜਨਾਬੱਧ ਤਰੀਕੇ ਨਾਲ ਨਿਸ਼ਾਨਾ ਬਣਾਉਂਦਾ ਹੈ, ਦੋਸ਼ੀ ਅਤੇ ਨਿਰਦੋਸ਼ ਦੇ ਫ਼ਰਕ ਨੂੰ ਬਿਲਕੁਲ ਨਹੀਂ ਸਮਝਦਾ।

ਸਿੱਖ ਜਦੋਂ ਬਦਲਾ ਲੈਂਦਾ ਹੈ ਤਾਂ ਉਸ ਦਾ ਨਿਸ਼ਾਨਾ ਸਿਰਫ ਚੋਟੀ ਦਾ ਬੇਰ ਹੁੰਦਾ ਹੈ। ਸਿੱਖ ਬਦਲਾ ਲੈਂਦਿਆਂ ਉਸ ਦੇ ਜਾਤੀ ਭਾਈਚਾਰੇ ਨੂੰ ਨਿਸ਼ਾਨਾ ਬਣਾਉਣ ਵਿੱਚ ਵਿਸ਼ਵਾਸ ਨਹੀਂ ਰੱਖਦਾ।

– ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ (ਪੰਜਵੇਂ ਪਾਤਸ਼ਾਹ) ਨੂੰ ਹਿੰਦੂ ਚੰਦੂ ਸ਼ਾਹ ਨੇ ਮੁਗਲ ਬਾਦਸ਼ਾਹ ਤੋਂ ਗ੍ਰਿਫਤਾਰੀ ਵਾਰੰਟ ਹਾਸਲ ਕਰ ਕੇ ਗ੍ਰਿਫਤਾਰ ਕਰ ਕੇ ਆਪਣੀ ਲਾਹੌਰ ਹਵੇਲੀ ਵਿਚ ਤਸੀਹੇ ਦਿੱਤੇ, ਤੱਤੀ ਲੋਹ ਉੱਤੇ ਬਿਠਾ ਕੇ ਸੀਸ ਵਿਚ ਤੱਤੀ ਰੇਤਾ ਪਵਾਈ, ਉਬਲਦੀ ਦੇਗ ਵਿਚ ਉਬਾਲਿਆ ਤੇ ਰਾਵੀ ਦਰਿਆ ਵਿਚ ਡੁਬੋ ਕੇ ਸ਼ਹੀਦ ਕਰ ਦਿੱਤਾ।

– ਸਿੱਖਾਂ ਦੇ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸਮਾਂ ਆਉਣ 'ਤੇ ਦੀਵਾਨ ਚੰਦੂ ਸ਼ਾਹ ਤੋਂ ਬਦਲਾ ਲਿਆ, ਨੱਕ ਵਿਚ ਨਕੇਲ ਪਾ ਕੇ ਨਰਕ ਧਾਮ ਪਹੁੰਚਾ ਦਿੱਤਾ। ਉਸ ਨਾਲ ਸਬੰਧਤ ਹਿੰਦੂ ਭਾਈਚਾਰੇ ਨੂੰ ਕੁੱਝ ਨਹੀਂ ਕਿਹਾ।

– ਸ੍ਰੀ ਗੁਰੂ ਤੇਗ ਬਹਾਦਰ ਜੀ (ਨੌਵੇਂ ਪਾਤਸ਼ਾਹ) ਅਤੇ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ, ਭਾਈ ਦਿਆਲਾ ਜੀ ਆਦਿ ਸਿੱਖਾਂ ਨੂੰ ਹਿੰਦੂ ਧਰਮ ਦੀ ਰੱਖਿਆ, ਤਰਫ਼ਦਾਰੀ ਕਰਨ 'ਤੇ ਦਿੱਲੀ ਦੇ ਚਾਂਦਨੀ ਚੌਂਕ ਵਿਚ, ਦਿੱਲੀ ਦੇ ਮੁਗਲ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ 'ਤੇ ਸ਼ਹੀਦ ਕੀਤਾ ਗਿਆ।

– ਸਿੱਖਾਂ ਨੇ ਆਪਣੇ ਰੋਹ ਦਾ ਪ੍ਰਗਟਾਵਾ ਕਰਨ ਲਈ ਔਰੰਗਜ਼ੇਬ ਬਾਦਸ਼ਾਹ ਨਾਲ ਸੰਬੰਧਤ ਮੁਸਲਮਾਨ ਭਾਈਚਾਰੇ 'ਤੇ ਹਮਲਾ ਨਹੀਂ ਕੀਤਾ। ਇਕ ਸਿੱਖ ਨੇ "ਬਦਲਾ" ਦੇ ਪ੍ਰਤੀਕਰਮ ਵਜੋਂ, ਮਸਜਿਦ ਨੂੰ ਆਪਣੇ ਅਮਲੇ ਫੈਲੇ ਸਮੇਤ ਨਮਾਜ਼ ਪੜ੍ਹਨ ਜਾ ਰਹੇ ਔਰੰਗਜ਼ੇਬ ਬਾਦਸ਼ਾਹ, ਜੋ ਕਿ ਪਾਲਕੀ ਵਿਚ ਜਾ ਰਿਹਾ ਸੀ, ਨੂੰ ਇਕ ਪੱਕੀ ਇੱਟ ਮਾਰੀ, ਜਿਸ ਨਾਲ ਔਰੰਗਜ਼ੇਬ ਪਾਲਕੀ ਵਿਚ ਇਕੱਠਾ ਹੋ ਗਿਆ ਤੇ ਕਈ ਦਿਨ ਹਕੀਮਾਂ ਤੋਂ ਸੇਕ ਦਿਵਾਉਂਦਾ ਰਿਹਾ। ਔਰੰਗਜ਼ੇਬ ਬਾਦਸ਼ਾਹ ਨੂੰ ਸਿੱਖ ਵੱਲੋਂ ਇੱਟ ਮਾਰ ਕੇ ਆਪਣੇ ਰੋਹ ਦਾ ਇਜ਼ਹਾਰ ਕਰਨਾ, "ਬਦਲਾ" ਲੈਣਾ ਹੀ ਸੀ।

– ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ, ਬਾਬਾ ਫਤਿਹ ਸਿੰਘ ਨੂੰ ਸਰਹੰਦ ਦੀਆਂ ਨੀਹਾਂ ਵਿਚ ਜਿੰਦਾ ਚਿਣਵਾ ਕੇ ਸ਼ਹੀਦ ਕਰਾਉਣ ਵਾਲੇ ਜ਼ਿੰਮੇਵਾਰ ਹਿੰਦੂ ਦੀਵਾਨ ਸੁੱਚਾ ਨੰਦ ਅਤੇ ਸੂਬਾ ਸਰਹੰਦ ਵਜ਼ੀਰ ਖਾਨ ਹੀ ਸਨ।

– ਬਾਬਾ ਬੰਦਾ ਸਿੰਘ ਬਹਾਦਰ ਨੇ ਇਨ੍ਹਾਂ ਨਾਲ ਜ਼ਾਤੀ ਸਬੰਧ ਰੱਖਣ ਵਾਲੀ ਪਰਜਾ ਨੂੰ ਕੁੱਝ ਨਹੀਂ ਕਿਹਾ। ਸਮਾਂ ਆਉਣ 'ਤੇ ਹਿੰਦੂ ਸੁੱਚਾ ਨੰਦ ਦੀਵਾਨ ਅਤੇ ਵਜ਼ੀਰ ਖਾਨ ਸਰਹੰਦ ਨੂੰ ਮੈਦਾਨੇ ਜੰਗ ਵਿਚ ਮੌਤ ਦੇ ਘਾਟ ਉਤਾਰ ਕੇ ਬਦਲਾ ਲਿਆ।

– ਫੌਜਦਾਰ ਜਸਪਤ ਰਾਏ ਹਿੰਦੂ (ਕਲਾਨੌਰ) ਮੁਗਲ ਫੌਜ ਦੀ ਅਗਵਾਈ ਕਰਦਿਆਂ ਸੰਨ ੧੭੪੬ ਫਰਵਰੀ, ਵਿਚ ਏਮਨਾਬਾਦ ਗੁਰਦੁਆਰਾ ਰੋੜੀ ਸਾਹਿਬ ਵਿਖੇ, ਜਥੇਦਾਰ ਸ਼ਾਮ ਸਿੰਘ ਨਾਰਲਾ ਦੇ ਜਥੇ ਨਾਲ ਮੁੱਠਭੇੜ ਵਿਚ ਭਾਈ ਨਿਬਾਹੂ ਸਿੰਘ ਦੇ ਹੱਥੋਂ ਮਾਰਿਆ ਗਿਆ ਤਾਂ ਉਸ ਦੇ ਭਰਾ ਹਿੰਦੂ ਲਖਪਤ ਰਾਏ ਨੇ ਲਾਹੌਰ ਦੇ ਸੂਬੇਦਾਰ ਯਹੀਆ ਖਾਂ ਅੱਗੇ ਸਿਰ ਤੋਂ ਪੱਗ ਲਾਹ ਕੇ ਰੱਖ ਦਿੱਤੀ ਕਿ ਮੈਨੂੰ ਫੌਜ ਦੀ ਕਮਾਂਡ ਦੇਵੇ, ਮੈਂ ਆਪਣੇ ਭਰਾ ਦੇ ਕਾਤਲਾਂ, ਪੂਰੀ ਸਿੱਖ ਕੌਮ ਦਾ ਸਫਾਇਆ ਕਰ ਕੇ ਆਪਣੇ ਸਿਰ ਉੱਤੇ ਪੱਗ ਬੰਨ੍ਹਾਂਗਾ। ਲਖਪਤ ਰਾਏ ਹਿੰਦੂ ਨੇ ਸਿੱਖ ਕੌਮ ਦੀ ਨਸਲਕੁਸ਼ੀ ਆਰੰਭ ਕੀਤੀ, ਹਜ਼ਾਰਾਂ ਸਿੱਖਾਂ ਨੂੰ ਮੁਗਲ ਫੌਜ ਦੀ ਮਦਦ ਨਾਲ ਮਾਰ ਮੁਕਾਇਆ, ਮਾਰਚ ੧੭੪੬ ਤੋਂ ਜੂਨ ੧੭੪੬ ਤੱਕ ਛੋਟੇ ਘੱਲੂਘਾਰੇ ਦੌਰਾਨ ੨੦ ਹਜ਼ਾਰ ਤੋਂ ਵੱਧ ਸਿੱਖਾਂ ਨੂੰ ਆਪਣੇ ਭਰਾ ਦੀ ਮੌਤ ਦਾ ਬਦਲਾ ਲੈਣ ਵਜੋਂ ਸ਼ਹੀਦ ਕਰ ਦਿੱਤਾ।

– ਸਿੱਖਾਂ ਨੇ ਸਮਾਂ ਆਉਣ 'ਤੇ ਨੇਕਦਿਲ ਹਿੰਦੂ ਦੀਵਾਨ ਮਿੱਠਾ ਮੱਲ ਦੀ ਮਦਦ ਕਰ ਕੇ ਸ਼ਾਹ ਨਿਵਾਜ ਨੂੰ (ਯਹੀਆ ਖਾਂ ਦਾ ਤਖਤਾ ਪਲਟ ਕੇ) ਲਾਹੌਰ ਦਾ ਸੂਬੇਦਾਰ ਕਬਜ਼ਾ ਕਰਵਾ ਦਿੱਤਾ ਤੇ ਲਖਪਤ ਰਾਏ ਸਰਕਾਰ ਤੋਂ ਆਪਣੇ ਹਵਾਲੇ ਕਰਵਾਇਆ। ਲਖਪਤ ਰਾਏ ਨੂੰ ਅੰਮ੍ਰਿਤਸਰ ਵਿਚ ੬ ਮਹੀਨੇ ਟੱਟੀਖਾਨੇ ਵਿਚ ਕੈਦ ਰੱਖ ਕੇ ਉਸ ਦੇ ਸਿਰ ਉੱਤੇ ਟੱਟੀ ਪਿਸ਼ਾਬ ਕਰਦੇ ਰਹੇ, ਜਿਊਂਦੇ ਨੂੰ ਨਰਕ ਵਿਖਾ ਕੇ ਸਿੱਖਾਂ ਦੀ ਨਸਲਕੁਸ਼ੀ ਦਾ ਬਦਲਾ ਲਿਆ ਪਰ ਉਸ ਦੇ ਜਾਤੀ ਭਾਈਚਾਰੇ ਨੂੰ ਕੁੱਝ ਨਹੀਂ ਕਿਹਾ।

– ਸੂਬਾ ਲਾਹੌਰ ਦੀ ਗਸ਼ਤੀ ਫੌਜ ਦਾ ਕਮਾਂਡਰ ਸਮੱਦ ਖਾਂ ਸਿੱਖਾਂ ਦੇ ਬਾਲ ਬੱਚਿਆਂ, ਪਰਿਵਾਰਾਂ ਨੂੰ ਪਿੰਡਾਂ ਵਿਚੋਂ ਫੜ੍ਹ ਕੇ ਲਾਹੌਰ ਲਿਜਾ ਕੇ ਕੈਦ ਕਰਨ ਵਿਚ ਮੋਹਰੀ ਰਹਿੰਦਾ ਸੀ।

– ਨਵਾਬ ਕਪੂਰ ਸਿੰਘ ਨੇ ਰਾਤ ਵੇਲੇ ਹਮਲਾ ਕਰ ਕੇ ਉਸ ਦੇ ਕੈਂਪ ਵਿਚੋਂ ਉਸ ਨੂੰ ਉਸ ਦੇ ਪਰਿਵਾਰ ਸਮੇਤ ਕਾਬੂ ਕਰ ਲਿਆ। ਪਰਿਵਾਰ ਨੂੰ ਬਿਨਾਂ ਕੁੱਝ ਕਹੇ ਉਸ ਦੇ ਘਰ ਪਹੁੰਚਾ ਦਿੱਤਾ। ਸਮੱਦ ਖਾਂ ਨੂੰ ਦੋ ਘੋੜਿਆਂ ਮਗਰ ਬੰਨ੍ਹ ਕੇ ਉਸ ਦੀਆਂ ਸਿੱਖ ਪਰਿਵਾਰਾਂ ਵਿਰੁੱਧ ਕੀਤੀਆਂ ਵਧੀਕੀਆਂ ਦਾ ਬਦਲਾ ਲਿਆ ਤੇ ਘੋੜਿਆਂ ਦੇ ਮਗਰ ਖਿੱਚ-ਧੂਹੀ ਦਾ ਮਾਰਿਆ ਗਿਆ।

– ਜਲੰਧਰ ਦੇ ਫੌਜਦਾਰ ਕੁਤਬਦੀਨ ਨੇ ਪੰਚਮ ਪਾਤਸ਼ਾਹ ਦੇ ਕਰਤਾਰਪੁਰ ਸਾਹਿਬ ਵਿਖੇ ਪਾਵਨ ਅਸਥਾਨ ਗੁਰਦੁਆਰਾ ਥੰਮ੍ਹ ਸਾਹਿਬ ਨੂੰ ਸਾੜ ਦਿੱਤਾ।

ਗੁਰਦੁਆਰੇ ਅੰਦਰ ਗਾਵਾਂ ਨੂੰ ਕਤਲ ਕਰ ਕੇ ਗੁਰਦੁਆਰਾ ਸਾਹਿਬ ਦੀ ਬੇਅਦਬੀ ਕੀਤੀ।

– ਫੌਜਦਾਰ ਕੁਤਬਦੀਨ ਸਤਲੁੱਜ ਦਰਿਆ ਦੇ ਕੰਢੇ ਸਾਥੀਆਂ ਸਮੇਤ ਸ਼ਿਕਾਰ ਖੇਡ ਰਿਹਾ ਸੀ। ਅੱਗੋਂ ਸ. ਬਾਘ ਸਿੰਘ ਹੱਲੋਵਾਲੀਏ ਨਾਲ ਸਾਹਮਣਾ ਹੋ ਗਿਆ। ਸਿੰਘਾਂ ਨੇ ਲਲਕਾਰਿਆ ਤਾਂ ਘੋੜਾ ਭਜਾ ਕੇ ਭੱਜ ਜਾਣ ਦੀ ਕੋਸ਼ਿਸ਼ ਕੀਤੀ ਪਰ ਸਿੰਘਾਂ ਨੇ ਭੱਜੇ ਜਾਂਦੇ ਦਾ ਪਿੱਛਾ ਕਰ ਕੇ ਤਲਵਾਰ ਦੇ ਵਾਰ ਨਾਲ ਘੋੜੇ ਦੀ ਖੁੱਚ ਲਾਹ ਦਿੱਤੀ। ਘੋੜੇ ਤੋਂ ਡਿਗਦਿਆਂ ਸਾਰ ਕੁਤਬਦੀਨ ਨੂੰ ਸ. ਬਾਘ ਸਿੰਘ ਹੱਲੋਵਾਲੀਏ ਨੇ ਕਾਬੂ ਕਰ ਲਿਆ। ਉਸ ਦੇ ਸਾਥੀ ਉਸ ਨੂੰ ਛੱਡ ਕੇ ਭੱਜ ਗਏ। ਕੁਤਬਦੀਨ ਨੂੰ ਜਿਉਂਦੇ ਨੂੰ ਸਾੜ ਕੇ ਗੁਰਦੁਆਰਾ ਥੰਮ੍ਹ ਸਾਹਿਬ ਕਰਤਾਰਪੁਰ ਦਾ "ਬਦਲਾ" ਲਿਆ।

– ਸ੍ਰੀ ਹਰਿਮੰਦਰ ਸਾਹਿਬ ਉੱਪਰ ਸਰਕਾਰੀ ਫੌਜ ਦਾ ਕਬਜ਼ਾ ਜਮਾਈ ਬੈਠੇ ਕਾਜ਼ੀ ਅਬਦੁਲ ਰਹਿਮਾਨ ਤੇ ਉਸ ਦੇ ਪੁੱਤਰ ਸਮੇਤ ਦੋ ਸੌ ਫੌਜੀਆਂ ਨੂੰ ਸ. ਥਰਾਜ ਸਿੰਘ ਅਤੇ ਸ. ਸੁੱਖਾ ਸਿੰਘ ਕੰਬੋਕੀ ਮਾੜੀ ਦੀ ਕਮਾਂਡ ਹੇਠਾਂ ਸਿੰਘਾਂ ਦੇ ਜਥੇ ਨੇ ਅੰਮ੍ਰਿਤਸਰ ਦੇ ਗਿੱਲਵਾਲੀ ਦਰਵਾਜ਼ੇ ਵਿਖੇ ਮਾਰ ਕੇ ਹਰਿਮੰਦਰ ਸਾਹਿਬ ਦੀ ਬੇਅਦਬੀ ਦਾ ਬਦਲਾ ਲਿਆ।

– ਭਾਈ ਮਨੀ ਸਿੰਘ ਜੀ ਦਾ ਬੰਦ-ਬੰਦ ਕੱਟਣ, ਭਾਈ ਗੁਲਜ਼ਾਰ ਸਿੰਘ ਦੀ . . . ਚਰਖੜੀ 'ਤੇ ਚਾੜ੍ਹਨ, ਭਾਈ ਗਰਜਾ ਸਿੰਘ ਦੀਆਂ ਅੱਖਾਂ ਕੱਢਣ, ਭਾਈ ਮੋਹਕਮ ਸਿੰਘ ਨੂੰ ਸੂਲੀ ਚੜ੍ਹਾਉਣ ਦਾ ਫਤਵਾ ਦੇਣ ਵਾਲੇ ਕਾਜ਼ੀ ਅਬਦੁਲ ਰਜ਼ਾਕ ਨੂੰ ਉਸ ਦੇ ਘਰ ਵਿਚ ਹੀ ਪਹੁੰਚ ਕੇ ਭਾਈ ਮਨੀ ਸਿੰਘ ਜੀ ਦੇ ਭਤੀਜੇ ਸ. ਅੱਘੜ ਸਿੰਘ ਨੇ ਕਾਜ਼ੀ ਅਬਦੁਲ ਰਜ਼ਾਕ ਦੇ ਤਲਵਾਰ ਨਾਲ ਨਿੱਕੇ-ਨਿੱਕੇ ਟੋਟੇ ਕਰ ਕੇ, ਸਿੰਘਾਂ ਨੂੰ ਤਸੀਹੇ ਦੇ ਕੇ ਮਾਰਨ ਦੇ ਫਤਵੇ ਸੁਣਾਉਣ ਦਾ ਮਜ਼ਾ ਚਖਾ ਕੇ "ਬਦਲਾ" ਲਿਆ। ਕਿਸੇ ਰਾਹਗੀਰ ਜਾਂ ਕਿਰਤੀ ਮੁਸਲਮਾਨ ਨੂੰ ਕੁੱਝ ਨਹੀਂ ਕਿਹਾ।

– ਅਪ੍ਰੈਲ ਸੰਨ ੧੭੪੦ ਵਿਚ ਅੰਮ੍ਰਿਤਸਰ ਦੇ ਫੌਜਦਾਰ ਮਸਲ-ਉਲ-ਦੀਨ ਉਰਫ ਚੌਧਰੀ ਮੱਸਾ ਰੱਖੜ ਨੇ ਸ੍ਰੀ ਹਰਿਮੰਦਰ ਸਾਹਿਬ ਉੱਤੇ ਲਾਹੌਰ ਸਰਕਾਰ ਦੀ ਤਰਫੋਂ ਕਬਜ਼ਾ ਜਮਾ ਲਿਆ, ਸ੍ਰੀ ਹਰਿਮੰਦਰ ਸਾਹਿਬ ਅੰਦਰ ਸ਼ਰਾਬਾਂ-ਕਬਾਬਾਂ ਦੇ ਦੌਰ ਸ਼ੁਰੂ ਕਰ ਦਿੱਤੇ, ਸਰੋਵਰ ਪੂਰਿਆ ਜਾ ਰਿਹਾ ਸੀ, ਸ੍ਰੀ ਹਰਿਮੰਦਰ ਸਾਹਿਬ ਅੰਦਰ ਕੰਜਰੀਆਂ ਦਾ ਨਾਚ ਕਰਾਉਣ ਲੱਗਾ, ਪਲੰਘ ਡਾਹ ਕੇ ਹੁੱਕਾ ਪੀ ਰਿਹਾ ਸੀ, ਮੁਸਲਮਾਨੀ ਮਹਿਫਲਾਂ ਲੱਗੀਆਂ ਹੋਈਆਂ ਸਨ। ਬੀਕਾਨੇਰ ਦੇ ਸਿੰਘਾਂ ਨੂੰ ਸ. ਬੁਲਾਕਾ ਸਿੰਘ ਕੰਗਾਂਵਾਲਾ ਨੇ ਖ਼ਬਰ ਪਹੁੰਚਾਈ ਤਾਂ ਸਿੰਘਾਂ ਨੇ ਖਾਲਸਾਈ ਰਵਾਇਤਾਂ ਨੂੰ ਕਾਇਮ ਰੱਖਦਿਆਂ, ਕਿਸੇ ਬੇਗੁਨਾਹ ਮੁਸਲਮਾਨ 'ਤੇ ਗੁੱਸਾ ਨਹੀਂ ਕੱਢਿਆ। ਭਾਈ ਸੁੱਖਾ ਸਿੰਘ ਤੇ ਭਾਈ ਮਹਿਤਾਬ ਸਿੰਘ ਨੰਬਰਦਾਰਾਂ ਦੇ ਭੇਸ ਵਿਚ ਮਾਮਲਾ ਤਾਰਨ ਦੇ ਬਹਾਨੇ ਰਵਾਂ-ਰਵੀਂ ੬ ਮਈ ੧੭੪੦ ਨੂੰ ਦੁਪਹਿਰ ਦੇ ੧੨ ਵਜੇ ਪਹੁੰਚੇ ਤੇ ਸ੍ਰੀ ਹਰਿਮੰਦਰ ਸਾਹਿਬ ਦੀ ਕੀਤੀ ਜਾ ਰਹੀ ਬੇਅਦਬੀ ਦਾ ਬਦਲਾ ਚੌਧਰੀ ਮੱਸੇ ਰੰਘੜ ਦਾ ਸਿਰ ਵੱਢ ਕੇ ਲਿਆ ਅਤੇ ਕਾਜ਼ੀ ਮੁਲਾਣੇ ਅਤੇ ਉਸਦੇ ਸੱਜੇ-ਖੱਬੇ ਰਹਿਣ ਵਾਲਿਆਂ ਨੂੰ ਤੇਗ ਦੀ ਭੇਂਟ ਚੜ੍ਹਾਇਆ ਕਿ ਜਿਹੜਾ ਸਿੱਖੀ ਦੇ ਦੁਸ਼ਮਣਾਂ ਦੇ ਸਾਥ ਰਹਿੰਦੇ ਹਨ ਉਨ੍ਹਾਂ ਨੂੰ ਸੋਚ ਲੈਣਾ ਚਾਹੀਦਾ ਹੈ ਕਿ ਸਿੰਘਾਂ ਦੀ ਤੇਗ ਦਾ ਪਰਛਾਵਾਂ

ਉਨ੍ਹਾਂ ਉੱਤੇ ਵੀ ਪੈ ਸਕਦਾ ਹੈ ਤੇ ਉਹ ਆਪਣੀ ਮੌਤ ਦੇ ਖੁਦ ਜ਼ਿੰਮੇਵਾਰ ਹੋਣਗੇ। ਸਿੰਘਾਂ ਸ. ਸੁੱਖਾ ਸਿੰਘ ਕੰਬੋਕੀ ਮਾੜੀ ਅਤੇ ਸ. ਮਹਿਤਾਬ ਸਿੰਘ ਭੰਗੂ ਮੀਰਾਂਕੋਟ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕਰਨ ਵਾਲਿਆਂ ਨੂੰ ਮੌਤ ਦੇ ਖੁੱਲ੍ਹੇ ਗੱਫੇ ਵਰਤਾਏ ਤੇ ਚੌਧਰੀ ਮੱਸੇ ਰੰਘੜ ਦਾ ਸਿਰ ਵੱਢ ਕੇ ਬੁੱਢਾ ਜੋਹੜ ਬੀਕਾਨੇਰ ਲੈ ਗਏ। ਮਹਾਂਦੋਸ਼ੀਆਂ ਨੂੰ ਮੌਤ ਦੇ ਘਾਟ ਉਤਾਰ ਕੇ ਬਦਲਾ ਲਿਆ।

– ੧੩ ਅਪ੍ਰੈਲ ੧੯੧੯ ਦੀ ਵਿਸਾਖੀ ਨੂੰ ਪੰਜਾਬ ਦੇ ਗਵਰਨਰ ਸਰ ਮਾਈਕਲ ਉਡਵਾਇਰ ਨੇ ਜੱਲਿਆਂਵਾਲੇ ਬਾਗ ਅੰਦਰ ਗੋਲੀ ਚਲਾ ਕੇ ਪੰਜਾਬੀਆਂ ਨੂੰ ਹਜ਼ਾਰਾਂ ਦੀ ਗਿਣਤੀ ਵਿਚ ਕਤਲ ਕਰ ਦਿੱਤਾ।

ਇਸ ਜੱਲਿਆਂਵਾਲੇ ਬਾਗ ਦੇ ਖੂਨੀ ਸਾਕੇ ਦੇ ਜ਼ਿੰਮੇਵਾਰ ਸਰ ਮਾਈਕਲ ਉਡਵਾਇਰ ਨੂੰ ੨੧ ਸਾਲ ਬਾਅਦ ਸ. ਊਧਮ ਸਿੰਘ ਸੁਨਾਮ ਨੇ ਲੰਡਨ ਵਿਚ ਗੋਲੀਆਂ ਮਾਰ ਕੇ ਮਾਰਿਆ ਤੇ ਬਦਲਾ ਲਿਆ। ਜੱਲਿਆਂਵਾਲਾ ਬਾਗ ਦੇ ਖੂਨੀ ਸਾਕੇ ਦਾ ਬਦਲਾ ਲੈਣ ਲਈ ਕਿਸੇ ਬੇਦੋਸ਼ੇ ਬਰਤਾਨੀਆ ਦੇ ਵਾਸੀ ਨੂੰ ਨਹੀਂ ਸੀ ਮਾਰਿਆ।

– ਹਿੰਦ ਸਰਕਾਰ ਦਾ ਪਾਲਤੂ ਨਰਕਧਾਰੀ ਗੁਰਬਚਨਾ ਆਪਣੀ ਗੁੰਡਾ ਸੈਨਾ ਨਾਲ ੧੩ ਅਪ੍ਰੈਲ ੧੯੭੮ ਨੂੰ ਵਿਸਾਖੀ ਦੇ ਦਿਹਾੜੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਸਿੱਖ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਨਿੰਦਿਆ ਕਰ ਰਿਹਾ ਸੀ। ਸਿੱਖਾਂ ਨੇ ਸ਼ਾਂਤਮਈ ਰੋਸ ਵਿਖਾਵਾ ਕੀਤਾ ਤਾਂ ਨਰਕਧਾਰੀ ਗੁਰਬਚਨੇ ਨੇ ਆਪਣੇ ਗੁੰਡਾ ਬਿਗ੍ਰੇਡ ਤੋਂ ਗੋਲੀ ਚਲਵਾ ਕੇ ੧੩ ਸਿੰਘ ਸ਼ਹੀਦ ਕਰ ਦਿੱਤੇ ਤੇ ੧੫੦ ਤੋਂ ਵੱਧ ਜ਼ਖਮੀ ਹੋਏ। ਸਰਕਾਰ ਨੇ ਨਰਕਧਾਰੀ ਗੁਰਬਚਨੇ ਦੀ ਮਦਦ ਕੀਤੀ।

– ੧੩ ਅਪ੍ਰੈਲ ੧੯੭੮ ਦੀ ਵਿਸਾਖੀ, ਨਕਲੀ ਨਿਰੰਕਾਰੀਆਂ ਵੱਲੋਂ ਸਿੱਖਾਂ ਦੀ ਕਤਲੇਆਮ ਕਰਕੇ ਵਰਤਾਏ ਖੂਨੀ ਸਾਕੇ ਦਾ ਬਦਲਾ, ਭਾਈ ਰਣਜੀਤ ਸਿੰਘ ਅਤੇ ਸ਼ਹੀਦ ਭਾਈ ਕਾਬਲ ਸਿੰਘ (ਮੱਲਕਟੋਰਾ ਮਲੋਟ) ਨੇ ਨਕਲੀ ਨਿਰੰਕਾਰੀ ਗੁਰਬਚਨੇ ਅਤੇ ਉਸ ਦੇ ਬਾਡੀਗਾਰਡ ਪਰਤਾਪੇ ਨੂੰ ਉਸ ਦੇ ਘਰ ਅੰਦਰ ਹੀ ਗੋਲੀਆਂ ਮਾਰ ਕੇ ੧੩ ਅਪ੍ਰੈਲ ੧੯੭੮ ਦੀ ਵਿਸਾਖੀ ਦੇ ਸ਼ਹੀਦਾਂ ਦਾ ਬਦਲਾ ਲਿਆ।

– ਹਿੰਦੁਸਤਾਨੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਪਿਤਾ-ਪੁਰਖੀ ਕਦਮਾਂ ਉੱਤੇ ਚੱਲਦਿਆਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਹਾੜੇ ੨ ਜੂਨ ੧੯੮੪ ਨੂੰ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਅਤੇ ੩੭ ਹੋਰ ਗੁਰਦੁਆਰਿਆਂ ਉੱਪਰ ਹਿੰਦ ਫੌਜਾਂ ਦਾ ਕਹਿਰੀ ਹਮਲਾ ਕਰਵਾ ਕੇ ਤੋਪਾਂ-ਟੈਂਕਾਂ ਨਾਲ ਗੁਰਧਾਮਾਂ ਨੂੰ ਢਾਹ-ਢੇਰੀ ਕਰ ਦਿੱਤਾ। ਹਜ਼ਾਰਾਂ ਸਿੱਖਾਂ ਬੀਬੀਆਂ, ਬੱਚਿਆਂ, ਬਜ਼ੁਰਗਾਂ, ਨੌਜਵਾਨਾਂ ਨੂੰ ਮਸ਼ੀਨਗੰਨਾਂ ਦੀਆਂ ਗੋਲੀਆਂ ਨਾਲ ਭੁੰਨ ਸੁੱਟਿਆ, ਮੌਤ ਦਾ ਤਾਂਡਵ ਨਾਚ ਨੱਚਿਆ।

– ੩੧ ਅਕਤੂਬਰ ੧੯੮੪ ਨੂੰ ਸ਼ਹੀਦ ਭਾਈ ਬੇਅੰਤ ਸਿੰਘ, ਸ਼ਹੀਦ ਭਾਈ ਸਤਵੰਤ ਸਿੰਘ ਅਤੇ ਸ਼ਹੀਦ ਭਾਈ ਕਿਹਰ ਸਿੰਘ ਨੇ ਸਿੱਖੀ ਸਵੈਮਾਣ ਦੀ ਬਹਾਲੀ ਖ਼ਾਤਰ ਸਿੱਖ ਗੁਰਧਾਮਾਂ ਦੀ ਬੇਅਦਬੀ ਅਤੇ ਹਜ਼ਾਰਾਂ ਸਿੱਖਾਂ ਦੀ ਜੂਨ ੮੪ ਦੇ ਘੱਲੂਘਾਰੇ ਦੌਰਾਨ ਹੋਈ ਸ਼ਹਾਦਤ ਦਾ "ਬਦਲਾ" ਇੰਦਰਾ ਗਾਂਧੀ ਨੂੰ ਉਸ ਦੇ ਘਰ ਅੰਦਰ ਹੀ ਗੋਲੀਆਂ ਮਾਰ ਕੇ ਲਿਆ।

– ਜੂਨ ੧੯੮੪ ਦੇ ਸ੍ਰੀ ਹਰਿਮੰਦਰ ਸਾਹਿਬ ਵਾਪਰੇ ਖੂਨੀ ਘੱਲੂਘਾਰੇ ਦੇ ੨

ਨੰਬਰ ਦੇ ਮਹਾਂਦੋਸ਼ੀ ਭਾਰਤੀ ਫੌਜ ਦੇ ਮੁਖੀ ਜਨਰਲ ਅਰੁਣ ਕੁਮਾਰ ਵੈਦਿਆ ਨੂੰ ਉਸ ਦੇ ਸ਼ਹਿਰ ਪੂਨੇ ਅੰਦਰ ਪਹੁੰਚ ਕੇ ਸ਼ਹੀਦ ਭਾਈ ਮਥਰਾ ਸਿੰਘ ਦੀ ਅਗਵਾਈ ਵਿਚ ਸੂਰਬੀਰ ਜ਼ਾਂਬਾਜ਼ ਯੋਧੇ ਸ਼ਹੀਦ ਭਾਈ ਹਰਜਿੰਦਰ ਸਿੰਘ ਜਿੰਦਾ, ਸ਼ਹੀਦ ਭਾਈ ਸੁਖਦੇਵ ਸਿੰਘ ਸੁੱਖਾ ਨੇ ੧੦ ਅਗਸਤ ੧੯੮੬ ਨੂੰ ਸ਼ਹਿਰ ਦੇ ਚੌਂਕ ਵਿਚ ਕਾਰ ਦੇ ਬਰਾਬਰ ਮੋਟਰਸਾਈਕਲ ਕਰ ਕੇ ਗੋਲੀਆਂ ਮਾਰ ਕੇ ਉਸ ਨੂੰ ਮੌਤ ਦੇ ਘਾਟ ਉਤਾਰ ਕੇ ਜੂਨ ੮੪ ਦੇ ਘੱਲੂਘਾਰੇ ਦਾ "ਬਦਲਾ" ਲਿਆ।

– ਰਾਜੀਵ ਗਾਂਧੀ ਨੇ ਆਪਣੀ ਮਾਂ ਇੰਦਰਾ ਗਾਂਧੀ ਦਾ ਬਦਲਾ ਹਜ਼ਾਰਾਂ ਸਿੱਖਾਂ ਦੀ ਕਤਲੇਆਮ ਕਰ ਕੇ, ਜਿਊਂਦੇ ਸਿੱਖਾਂ ਦੇ ਗਲਾਂ ਵਿਚ ਟਾਇਰ ਪਾ ਕੇ ਸਾੜ ਕੇ ਲਿਆ। ਸਿੱਖ ਬੱਚਿਆਂ ਨੂੰ ਕੋਹ-ਕੋਹ ਕੇ ਮਾਰਿਆ, ਸਿੱਖ ਬੀਬੀਆਂ ਦੀ ਪੱਤ ਲੁੱਟ ਕੇ, ਭਾੜੇ ਦੇ ਗੁੰਡਿਆਂ ਰਾਹੀਂ, ਜਾਇਦਾਦਾਂ ਲੁੱਟ ਕੇ ਲਿਆ। ਪਰ ਪੰਜਾਬ ਵਿਚ ਸਿੱਖਾਂ ਨੇ ਇਸ ਦੇ ਵਿਰੋਧ ਵਿਚ ਇਕ ਵੀ ਹਿੰਦੂ ਨੂੰ ਸਮੂਹਕ ਤੌਰ 'ਤੇ ਕਤਲ ਨਹੀਂ ਕੀਤਾ ਅਤੇ ਨਾ ਹੀ ਹਿੰਦੂ ਬੀਬੀਆਂ ਦੀ ਬੇਪਤੀ ਕੀਤੀ, ਨਾ ਹੀ ਕੋਈ ਜਾਇਦਾਦ ਸਾੜੀ ਜਾਂ ਲੁੱਟੀ।

– ਰਾਜੀਵ ਗਾਂਧੀ ਪ੍ਰਧਾਨ ਮੰਤਰੀ ਵੱਲੋਂ ਆਪਣੀ ਮਾਂ ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਸਿੱਖਾਂ ਦੀ, ਹਿੰਦੁਸਤਾਨੀ ਰਾਜਧਾਨੀ ਦਿੱਲੀ ਵਿਚ ਤੇ ਹੋਰ ਸ਼ਹਿਰਾਂ ਵਿਚ ਨਵੰਬਰ ੧੯੮੪ ਦੌਰਾਨ ਕਰਵਾਈ ਗਈ ਨਸਲਕੁਸ਼ੀ ਦਾ "ਬਦਲਾ" ਲੈਣ ਲਈ ਸ. ਕਰਮਜੀਤ ਸਿੰਘ ਸੁਨਾਮ ਨੇ ੨ ਅਕਤੂਬਰ ੧੯੮੬ ਨੂੰ ਰਾਜੀਵ ਗਾਂਧੀ ਉੱਤੇ ਤਿੰਨ ਗੋਲੀਆਂ ਚਲਾ ਕੇ ਰਾਜਘਾਟ 'ਤੇ ਹਮਲਾ ਕੀਤਾ।

– ਹਿੰਦ ਸਰਕਾਰ ਵੱਲੋਂ ਪੰਜਾਬ ਪੁਲਿਸ ਦਾ ਮੁਖੀ ਜੂਲੀਓ ਫਰਾਂਸਿਸ ਰਿਬੈਰੋ ਨੂੰ ਲਾਇਆ ਗਿਆ, ਜਿਸ ਨੇ ਝੂਠੇ ਪੁਲਿਸ ਮੁਕਾਬਲਿਆਂ ਵਿਚ ਸਿੱਖਾਂ ਦੀ ਕਤਲੇਆਮ ਕਰਨੀ ਆਰੰਭ ਕੀਤੀ। ਰਿਬੈਰੋ ਇਸਾਈ ਸੀ। ਸਿੰਘਾਂ ਨੇ ਝੂਠੇ ਪੁਲਸ ਮੁਕਾਬਲੇ ਬਣਾ ਕੇ ਸਿੱਖਾਂ ਨੂੰ ਮਾਰਨ ਦਾ ਬਦਲਾ, ਰਿਬੈਰੋ ਦੇ ਇਸਾਈ ਭਾਈਚਾਰੇ ਤੋਂ ਲੈਣ ਦੀ ਕੋਸ਼ਿਸ਼ ਨਹੀਂ ਕੀਤੀ ਸਗੋਂ ੩ ਅਕਤੂਬਰ ੧੯੮੬ ਨੂੰ ਜਲੰਧਰ ਪੀ. ਏ. ਪੀ. ਹੈਡ ਕੁਆਰਟਰ ਵਿਚ ਦਲੇਰਾਨਾ ਹਮਲਾ ਕਰ ਕੇ ਸਿੰਘਾਂ ਨੇ ਰਿਬੈਰੋ ਦੀਆਂ ਲੋਟਣੀਆਂ ਲਵਾਈਆਂ। ਦੂਜੀ ਵਾਰ ਰੋਮਾਨੀਆਂ ਵਿਚ ਪਹੁੰਚ ਕੇ ਬੁੱਢਾਰੈਸਟ ਰਾਜਧਾਨੀ ਵਿਚ ਸ਼ਹੀਦ ਭਾਈ ਜੁਗਰਾਜ ਸਿੰਘ ਜੱਗਾ ਸਮਾਲਸਰ ਤੇ ਉਸਦੇ ਸਾਥੀਆਂ ਨੇ ੨੦ ਅਗਸਤ ੧੯੯੧ ਨੂੰ ਗੋਲੀਆਂ ਚਲਾ ਕੇ ਜਖ਼ਮੀ ਕਰ ਕੇ "ਬਦਲਾ" ਲਿਆ।

– ਪ੍ਰਸਿੱਧ ਜੁਝਾਰੂ ਭਾਈ ਮਥਰਾ ਸਿੰਘ ਨੂੰ ੧ ਜੁਲਾਈ ੧੯੮੭ ਨੂੰ ਬੇਅੰਤ ਤਸੀਹੇ ਦੇ ਕੇ, ਹਰਚਰਨ ਸੂਰੀ ਇੰਸਪੈਕਟਰ ਨੇ ਬਾਅਦ ਵਿਚ ਝੂਠਾ ਮੁਕਾਬਲਾ ਦਿਖਾ ਕੇ ਸ਼ਹੀਦ ਕਰ ਦਿੱਤਾ। ਸਿੰਘਾਂ ਨੇ ਹਰਚਰਨ ਸੂਰੀ ਅਤੇ ਰਾਮ ਮੂਰਤੀ ਨੂੰ ਫਿਲੌਰ ਦੇ ਪੁਲਸ ਟਰੇਨਿੰਗ ਸੈਂਟਰ ਵਿਚ ਮੰਜੇ ਥੱਲੇ ਬੰਬ ਰੱਖ ਕੇ ਉਡਾ ਕੇ, ਉਸ ਤੋਂ ਜੁਝਾਰੂ ਭਾਈ ਮਥਰਾ ਸਿੰਘ ਦੀ ਸ਼ਹੀਦੀ ਦਾ ਬਦਲਾ ਲਿਆ।

ਸਿੰਘਾਂ ਵੱਲੋਂ ਬਦਲਾ ਲੈਣ ਦੀ ਲੜੀ ਬਹੁਤ ਲੰਬੀ ਹੈ। ਸਿੱਖ ਖਾਲਸਈ ਰਵਾਇਤਾਂ ਅਨੁਸਾਰ ਜ਼ਾਲਮ ਤੋਂ ਉਸ ਨੂੰ ਸਿੱਧਾ ਟੱਕਰ ਕੇ "ਬਦਲਾ" ਲੈਂਦੇ ਹਨ। ਜ਼ਾਲਮ ਵਿਅਕਤੀ ਦੀ ਜਾਤ-ਬਰਾਦਰੀ ਨੂੰ ਧੀ ਜ਼ੁਲਮਾਂ ਦੀ ਸਜ਼ਾ ਦੇਣਾ ਸਿੰਘਾਂ ਦੀ

ਨੀਤੀ ਨਹੀਂ ਹੈ। ਪਰ ਉਨ੍ਹਾਂ ਲੋਕਾਂ ਦੀ ਅਕਲ ਉੱਤੇ ਤਰਸ ਆਉਂਦਾ ਹੈ, ਜਿਹੜੇ ਇਹ ਕਹਿੰਦੇ ਹਨ ਕਿ ਸਿੱਖ ਵੀ ਹਿੰਦੂਆਂ ਵਿੱਚੋਂ ਹੀ ਹਨ। ਸਿੱਖਾਂ ਦਾ ਵੱਖਰਾ ਰੂਪ, ਵੱਖਰਾ ਧਰਮ, ਵੱਖਰੀ ਪਹਿਚਾਨ, ਵੱਖਰਾ ਸੁਭਾ ਹੈ। ਸੱਚ ਇਹ ਹੈ ਕਿ ਹਿੰਦੂ ਨੀਤੀ ਇਕੱਲੇ-ਕਾਰੇ ਸਿੰਘ ਵੱਲੋਂ ਕੀਤੇ ਦਲੇਰਾਨਾ ਖਾੜਕੂ ਕਾਰਨਾਮੇ ਤੋਂ ਬੁਖਲਾ ਕੇ, ਸਮੁੱਚੀ ਸਿੱਖ ਕੌਮ ਨੂੰ ਹੀ ਬਦਲੇ ਦਾ ਸ਼ਿਕਾਰ ਬਣਾਉਂਦੀ ਆ ਰਹੀ ਹੈ। ਹਿੰਦੂ ਸੋਚ ਜੋ ਹਜ਼ਾਰਾਂ ਦੀ ਗਿਣਤੀ ਵਿਚ ਇਕੱਠੇ ਹੋ ਕੇ ਪੂਰੀ ਕੌਮ ਤੋਂ "ਬਦਲਾ" ਲੈਣ ਵਿਚ ਵਿਸ਼ਵਾਸ ਰੱਖਦੀ ਹੈ। ਸਿੱਖ ਸੋਚ ਗਿਣਤੀ-ਮਿਣਤੀ ਦੇ ਚੱਕਰ ਵਿਚ ਨਹੀਂ ਪੈਂਦੀ, ਸਿੰਘ ਇਕ, ਦੋ ਜਾਂ ਤਿੰਨ ਹੋਣ, ਵੱਡੇ ਤੋਂ ਵੱਡੇ ਦੁਸ਼ਮਣ ਤੋਂ ਬੜੇ ਧੜੱਲੇ ਨਾਲ "ਬਦਲਾ" ਲੈਂਦੇ ਹਨ।

"ਬਦਲਾ" ਲੈਣਾ ਸਿੰਘਾਂ ਦਾ ਹਕੀਕੀ ਸੱਚ ਹੈ।

(ਲੇਖਕ)

# ਸਰਹੰਦ ਸ਼ਹਿਰ

ਸਰਹੰਦ! ਜਿਸ ਨੂੰ ਸਰਹਿੰਦ ਵੀ ਕਿਹਾ ਜਾਂਦਾ ਸੀ, ਹਿੰਦੁਸਤਾਨ ਦਾ ਬਹੁਤ ਹੀ ਅਹਿਮ ਸ਼ਹਿਰ ਮੰਨਿਆ ਜਾਂਦਾ ਰਿਹਾ ਹੈ, ਇਸ ਸ਼ਹਿਰ ਦੀ ਮੁਗਲ ਸਲਤਨਤ ਵੇਲੇ ਬੜੀ ਚੜ੍ਹਤ ਰਹੀ ਹੈ। ਵੱਡੇ-ਵੱਡੇ ਅਮੀਰ ਮੁਗਲ ਇਸ ਸ਼ਹਿਰ 'ਚ ਵੱਸੇ ਹੋਏ ਸਨ। ਦਿੱਲੀ ਤੇ ਲਾਹੌਰ ਦੇ ਵਿਚਕਾਰ, ਮੁਗਲ ਸਲਤਨਤ ਦੀ ਸ਼ਕਤੀਸ਼ਾਲੀ ਸੂਬਾਈ ਰਾਜਧਾਨੀ ਹੋਇਆ ਕਰਦੀ ਸੀ। ਸੰਨ ੧੭੦੪ ਵਿਚ ਇਸ ਸ਼ਹਿਰ ਨੂੰ ਗ੍ਰਹਿਣ ਲੱਗ ਗਿਆ, ਜਦੋਂ ਇਥੋਂ ਦੇ ਸੂਬੇਦਾਰ ਵਜ਼ੀਰ ਖਾਨ ਨੇ ਸਿੱਖਾਂ ਦੇ ਦਸਵੇਂ ਗੁਰੂ ਸਾਹਿਬੇ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ (੯ ਸਾਲ) ਤੇ ਬਾਬਾ ਫਤਿਹ ਸਿੰਘ (੭ ਸਾਲ) ਦੀ ਉਮਰ ਦਿਆਂ ਨੂੰ ਜਿੰਦਾ ਨੀਹਾਂ ਵਿਚ ਚਿਣਵਾ ਕੇ ਸ਼ਹੀਦ ਕਰ ਦਿੱਤਾ ਤੇ ਬਜ਼ੁਰਗ ਮਾਤਾ ਗੁਜਰੀ ਜੀ ਨੂੰ ਵੀ ਸ਼ਹੀਦ ਕਰ ਦਿੱਤਾ। ਤਾਂ ਸਿੱਖ ਕੌਮ ਦੇ ਦਿਲਾਂ ਅੰਦਰ ਮਾਸੂਮ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਹਕੂਮਤ ਵੱਲੋਂ ਕੀਤੀ ਬੇਰਹਿਮੀ ਨਾਲ ਸ਼ਹਾਦਤ ਨੇ ਬਦਲੇ ਦੇ ਭਾਂਬੜ ਬਾਲ ਦਿੱਤੇ। ਦਸਵੇਂ ਪਾਤਸ਼ਾਹ ਵੱਲੋਂ ਥਾਪੇ ਗਏ ਸਿੱਖਾਂ ਦੇ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਦੀ ਕਮਾਂਡ ਹੇਠ ਸਿੰਘਾਂ ਨੇ ਸੰਨ ੧੭੧੦ ਵਿਚ ਸਿੰਘਾਂ ਸਰਹੰਦ ਦੇ ਸੂਬੇਦਾਰ ਨਾਲ ਚੱਪੜਚਿੜੀ ਦੇ ਮੈਦਾਨ ਅੰਦਰ ਘਮਸਾਨ ਦੀ ਖ਼ੂਨ ਡੋਲਵੀਂ ਜੰਗ ਲੜੀ ਤੇ ਵਜੀਰ ਖਾਂ ਸੂਬਾ ਸਰਹੰਦ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਸੱਤ ਹਜ਼ਾਰ ਸਿੰਘਾਂ ਨੇ ਸ਼ਹੀਦੀਆਂ ਦੇ ਕੇ ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ ਬਦਲਾ ਲੈ ਕੇ ਦਰਸਾ ਦਿੱਤਾ ਕਿ ਸਿੰਘ ਆਪਣੇ ਤਿੰਨ ਕੌਮੀ ਸ਼ਹੀਦਾਂ ਦਾ ਬਦਲਾ ਲੈਣ ਲਈ ਜ਼ਾਲਮ ਹਕੂਮਤ ਤੇ ਹਾਕਮ ਨੂੰ ਖਤਮ ਕਰਨ ਲਈ ਸੱਤ ਹਜ਼ਾਰ ਹੋਰ ਸ਼ਹੀਦੀਆਂ ਦੇਣ ਦਾ ਸੌਦਾ ਸਸਤਾ ਸਮਝਦੇ ਹਨ ਪਰ ਸਿੰਘ ਬਦਲਾ ਲੈਣ ਤੋਂ ਪਿੱਛੇ ਨਹੀਂ ਹੱਟਣਗੇ। ਸਿੰਘਾਂ ਸਰਹੰਦ ਫਤਿਹ ਕਰ ਕੇ ਕਬਜ਼ੇ ਵਿਚ ਲੈ ਕੇ ਖਾਲਸਈ ਨਿਸ਼ਾਨ ਸਾਹਿਬ ਝੁਲਾ ਦਿੱਤਾ ਤੇ ਸਰਹੰਦ ਦਾ ਨਾਂ ਫਤਿਹਗੜ੍ਹ ਸਾਹਿਬ ਰੱਖਿਆ। ਇਸ ਸਮੇਂ ਦੌਰਾਨ ਕਈ ਉਤਰਾਅ-ਚੜ੍ਹਾਅ ਆਏ, ਕਦੀ ਮੁਗਲ ਸਰਹੰਦ ਉੱਤੇ ਕਬਜ਼ਾ ਜਮਾਂ ਲੈਂਦੇ, ਕਦੀ ਸਿੰਘ ਸਰਹੰਦ 'ਤੇ ਹੱਲਾ ਕਰ ਕੇ ਫਤਿਹ ਕਰ ਲੈਂਦੇ। ਸਰਹੰਦ ਸ਼ਹਿਰ ਨੂੰ ਅਫਗਾਨ ਬਾਦਸ਼ਾਹ ਨਾਦਰ ਸ਼ਾਹ ਅਤੇ ਅਹਿਮਦ ਸ਼ਾਹ ਅਬਦਾਲੀ ਦੀਆਂ ਧਾੜਵੀ ਫੌਜਾਂ ਦਾ ਵੀ ਸ਼ਿਕਾਰ ਹੋਣਾ ਪਿਆ।

ਸੰਨ ੧੭੧੦ ਵਿਚ ਦਲ ਖਾਲਸਾ ਸਿੰਘਾਂ ਨੇ ਸਰਹੰਦ ਨੂੰ ਫਤਿਹ ਕੀਤਾ ਤੇ ਸਰਹੰਦ ਸ਼ਹਿਰ ਦੇ ਕਿਲ੍ਹੇ ਅਤੇ ਸ਼ਾਹੀ ਮਹਿਲਾਂ ਦੀ ਇੱਟ ਨਾਲ ਇੱਟ ਖੜਕਾ ਦਿੱਤੀ। ਸਿੰਘਾਂ ਨੇ ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਦੀ ਯਾਦਗਾਰ ਗੁਰਦੁਆਰਾ ਸਾਹਿਬ ਦੀ ਉਸਾਰੀ ਕੀਤੀ। ਸਾਹਿਬਜ਼ਾਦਿਆਂ ਦੇ ਸ਼ਹੀਦੀ ਸਥਾਨ ਦੀ ਨਿਸ਼ਾਨਦੇਹੀ ਕਰ ਕੇ, ਨੀਹਾਂ ਦੀ ਖੁਦਾਈ ਕਰ ਕੇ ਜ਼ੁਲਮੀਂ ਦਾਸਤਾਨ ਦੀ ਨਿਸ਼ਾਨੀ ਨੂੰ ਸਦੀਵੀ-ਕਾਲ ਲਈ ਸੰਭਾਲ ਕੇ ਇਤਿਹਾਸ ਦੇ ਕਾਂਡ ਦੀ ਸਿਰਜਣਾ ਕੀਤੀ। ਮੁਗਲ ਬਾਦਸ਼ਾਹ

ਔਰੰਗਜ਼ੇਬ ਅਤੇ ਸਰਹੰਦ ਦਾ ਸੂਬੇਦਾਰ ਵਜ਼ੀਰ ਖਾਨ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਖਾਲਸਈ ਵਿਚਾਰਧਾਰਾ ਨੂੰ ਬਗਾਵਤ ਸਮਝਦੇ ਹੋਏ, ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰ ਕੇ ਸਮਝਦੇ ਸੀ ਕਿ ਅਸੀਂ ਸਿੱਖਾਂ ਦੀ ਖਾਲਸਈ ਵਿਚਾਰਧਾਰਾ ਦੀ ਬਗਾਵਤ ਦੀਆਂ ਚੰਗਿਆੜੀਆਂ ਨੂੰ ਬੁਝਾ ਦਿੱਤਾ ਹੈ। ਪਰ ਇਹ ਨਹੀਂ ਸੀ ਜਾਣਦੇ ਕਿ ਨਿਰਦੋਸ਼ ਬਜ਼ੁਰਗ ਮਾਤਾ ਤੇ ਮਾਸੂਮ ਦੋ ਛੋਟੇ ਸਾਹਿਬਜ਼ਾਦਿਆਂ ਦੀ ਮੌਤ ਮੁਗਲ ਸਲਤਨਤ ਦੇ ਕੱਫਣ ਵਿਚ ਕਿੱਲ ਸਾਬਤ ਹੋਵੇਗੀ ਅਤੇ ਸਿੱਖਾਂ ਦੇ ਦਿਲਾਂ ਅੰਦਰ ਬਦਲੇ ਦੀ ਭਾਵਨਾ ਦੇ ਬੀਜ ਬੀਜੇਗੀ ਤੇ ਸਿੰਘ ਜੰਗਲ ਦੀ ਅੱਗ ਵਾਂਗ ਭੜਕ ਪੈਣਗੇ ਤੇ ਸਾਨੂੰ ਤਬਾਹ ਕਰ ਕੇ ਦਮ ਲੈਣਗੇ। ਸਿੰਘਾਂ ਨੇ ਇਹ ਸੱਚ ਕਰ ਵਿਖਾਇਆ। ਸਰਹੰਦ ਸ਼ਹਿਰ ਦੇ ਖੰਡਰ, ਸਿੰਘਾਂ ਦੇ ਬਦਲੇ ਦੀ ਭਾਵਨਾ ਦੀ ਗਵਾਹੀ ਦੇ ਰਹੇ ਹਨ। ਗੁਰਦੁਆਰਾ ਫਤਿਹਗੜ੍ਹ ਸਾਹਿਬ ਹਕੂਮਤੀ ਜ਼ੁਲਮ ਦੀ ਦਾਸਤਾਨ ਅਤੇ ਸਿੰਘਾਂ ਨੂੰ ਜ਼ਾਲਮ ਹਕੂਮਤਾਂ ਤੋਂ ਆਪਣੇ ਪੁਰਖਿਆਂ ਸ਼ਹੀਦਾਂ ਦੇ ਨਕਸ਼-ਏ-ਕਦਮਾਂ ਉੱਤੇ ਚੱਲਦਿਆਂ ਬਦਲਾ ਲੈਣ ਦੀ ਪ੍ਰੇਰਨਾ ਦੇ ਰਿਹਾ ਹੈ। ਹੁਣ ਸਰਹੰਦ ਤੇ ਸਰਹਿੰਦ ਤਾਂ ਕੋਈ ਵਿਰਲਾ ਹੀ ਕਹਿੰਦਾ। ਹੁਣ ਸਿੰਘਾਂ ਸ਼ਹੀਦਾਂ ਦਾ ਫਤਿਹਗੜ੍ਹ ਸਾਹਿਬ ਹੈ, ਸਿੱਖੀ ਲਈ ਕੁਰਬਾਨੀ ਤੇ ਜਜ਼ਬੇ ਦਾ ਪ੍ਰਤੀਕ ਫਤਿਹਗੜ੍ਹ ਸਾਹਿਬ।

*******

# ਪਿੰਡ ਮੁਸਤਫਾਬਾਦ

## (ਸ਼ਹੀਦ ਭਾਈ ਕਿਹਰ ਸਿੰਘ ਦੇ ਗੁਰਸਿੱਖੀ ਪਰਿਵਾਰ ਦਾ ਪਿਛੋਕੜ)

'ਮੁਸਤਫਾਬਾਦ ਪਿੰਡ ਹੈ' ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦਾ। 'ਮੁਸਤਫਾਬਾਦ' ਗੁਰਦੁਆਰਾ ਫਤਿਹਗੜ੍ਹ ਸਾਹਿਬ ਤੋਂ ਕੁਝ ਕਿ:ਮੀ: ਦੀ ਦੂਰੀ 'ਤੇ ਹੈ।

ਪਿੰਡ ਮੁਸਤਫਾਬਾਦ ਵਿਚ ਹਿੰਦੂ, ਸਿੱਖ, ਮੁਸਲਮਾਨ ਸਾਰੇ ਧਰਮਾਂ ਦੇ ਲੋਕ ਰਹਿੰਦੇ ਸਨ। ਇਸ ਪਿੰਡ ਵਿਚ ਖੱਡੀ ਦਾ ਕੰਮ ਕਰਨ ਵਾਲਾ ਇਕ ਜੁਲਾਹਾ ਪਰਿਵਾਰ ਵੀ ਰਹਿੰਦਾ ਸੀ, ਜੋ ਗੁਰੂ-ਘਰ ਦੇ ਪ੍ਰੇਮੀ ਸੀ। ਪਰਿਵਾਰ ਵਿੱਚੋਂ ਅੰਮ੍ਰਿਤ ਛਕ ਕੇ ਗੁਰਸਿੱਖੀ ਵਿਚ ਪ੍ਰਪੱਕ ਹੋਇਆ ਚੜ੍ਹਤ ਸਿੰਘ! ਚੜ੍ਹਤ ਸਿੰਘ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕ ਕੇ ਗੁਰੂ ਵਾਲਾ ਬਣ ਗਿਆ, ਪਤਨੀ ਤੇ ਬੱਚੇ ਵੀ ਅੰਮ੍ਰਿਤ ਛਕ ਕੇ ਗੁਰਸਿੱਖੀ ਜੀਵਨ ਦੇ ਧਾਰਨੀ ਬਣ ਗਏ। ਚੜ੍ਹਤ ਸਿੰਘ ਦਾ ਪੁੱਤਰ ਭਾਈ ਖੜਕ ਸਿੰਘ ਵੀ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ। ਇਨ੍ਹੀਂ ਦਿਨੀਂ ਭਾਰਤ ਦੀ ਅਜ਼ਾਦੀ ਦੀ ਤਹਿਰੀਖ ਚੱਲ ਰਹੀ ਸੀ ਅਤੇ ਸਿੱਖ ਕੌਮ ਅੰਗਰੇਜ਼ ਹਕੂਮਤ ਤੋਂ ਭਾਰਤ ਦੀ ਆਜ਼ਾਦੀ ਅਤੇ ਅੰਗਰੇਜ਼ਾਂ ਦੇ ਪਿੱਠੂ ਗੁਰਦੁਆਰਿਆਂ ਉੱਤੇ ਕਾਬਜ਼ ਮਹੰਤਾਂ ਤੋਂ ਗੁਰਧਾਮਾਂ ਦੀ ਅਜ਼ਾਦੀ ਲਈ ਗੁਰਦੁਆਰਾ ਸੁਧਾਰ ਲਹਿਰ ਜ਼ੋਰਾਂ 'ਤੇ ਚੱਲ ਰਹੀ ਸੀ। ਭਾਈ ਖੜਕ ਸਿੰਘ ਦੇ ਪੁੱਤਰ ਆਤਮਾ ਸਿੰਘ, ਤਾਰਾ ਸਿੰਘ, ਭਾਗ ਸਿੰਘ ਅੰਮ੍ਰਿਤ ਛਕ ਕੇ ਸਿੱਖੀ ਜੀਵਨ ਵਾਲੇ ਬਣ ਗਏ। ਭਾਗ ਸਿੰਘ ਜੈਤੋ ਦੇ ਮੋਰਚੇ ਵਿਚ ਸ਼ਾਮਲ ਹੋ ਕੇ, ਸਿੱਖੀ ਸਵੈਮਾਣ ਦੀ ਬਹਾਲੀ ਖਾਤਰ ਸੰਘਰਸ਼ ਕਰਦਾ ਰਿਹਾ। ਵੱਡੇ ਭਾਈ ਆਤਮਾ ਸਿੰਘ ਦੀ ਬੀਬੀ ਸ਼ਰਮ ਕੌਰ ਨਾਲ ਸ਼ਾਦੀ ਹੋਈ। ਇਸ ਸੁਭਾਗੀ ਜੋੜੀ ਦੇ ਘਰ ਚਾਰ ਪੁੱਤਰਾਂ ਤੇ ਚਾਰ ਪੁੱਤਰੀਆਂ ਨੇ ਜਨਮ ਲਿਆ। ਵੱਡੇ ਪੁੱਤਰ ਭਾਈ ਪਿਰਥੀ ਸਿੰਘ, ਭਾਈ ਮਹਿਮਾ ਸਿੰਘ, ਭਾਈ ਕਿਹਰ ਸਿੰਘ (ਸ਼ਹੀਦ), ਭਾਈ ਗੁਰਮੁੱਖ ਸਿੰਘ; ਪੁੱਤਰੀਆਂ ਗੁਲਾਬ ਕੌਰ, ਗੁਰਦੇਵ ਕੌਰ, ਸੁਖਦੇਵ ਕੌਰ, ਬਲਦੇਵ ਕੌਰ ਜੀ ਸਨ। ਭਾਈ ਆਤਮਾ ਸਿੰਘ ਜੀ ਪਿੰਡ ਮੁਸਤਫਾਬਾਦ ਵਿਚ ਖੱਡੀ ਦਾ ਕੰਮ ਕਰਦੇ ਸਨ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖੀ ਸਿਧਾਂਤ 'ਕਿਰਤ ਕਰੋ, ਨਾਮ ਜਪੋ, ਵੰਡ ਛਕੋ' ਦੇ ਧਾਰਨੀ ਸਨ।

*******

# ਸ਼ਹੀਦ ਭਾਈ ਕਿਹਰ ਸਿੰਘ ਜੀ

ਕਿਹਰ ਸਿੰਘ! 'ਕਿਹਰ' ਸ਼ਬਦ ਦੀ ਸ਼ਬਦ-ਕੋਸ਼ ਵਿਚ ਬੜੀ ਵੱਡੀ ਵਿਆਖਿਆ ਹੈ। ਇਹ ਕਿਹਾ ਜਾਂਦਾ ਹੈ ਕਿ ਇਕ ਸ਼ੇਰ ੨੧ ਝੋਟਿਆਂ 'ਤੇ ਭਾਰੂ ਹੁੰਦਾ ਹੈ। ਇਕ ਬੱਬਰ ਸ਼ੇਰ ਵਿਚ ੨੧ ਸ਼ੇਰਾਂ ਜਿੰਨੀ ਤਾਕਤ ਹੁੰਦੀ ਹੈ। ਤੇ ਇਕ ਕਿਹਰ ਵਿਚ ੨੧ ਬੱਬਰ ਸ਼ੇਰਾਂ ਜਿੰਨਾ ਬਲ ਹੁੰਦਾ ਹੈ। 'ਕਿਹਰ' ਜਾਨੀ ਬੱਬਰ ਸ਼ੇਰਾਂ ਦਾ ਸਿਰਦਾਰ ਹੁੰਦਾ ਹੈ। ਜਿਸ ਕਿਹਰ ਸਿੰਘ ਦੀ ਆਪਾਂ ਗੱਲ ਕਰਨ ਜਾ ਰਹੇ ਹਾਂ, ਇਸ ਕਿਹਰ ਸਿੰਘ ਦੇ ਆਤਮਿਕ ਬਲ ਦੀ ਵਿਆਖਿਆ ਕਰਨੀ ਜਾਂ ਥਾਹ ਪਾ ਲੈਣਾ ਸਧਾਰਨ ਮਨੁੱਖ ਕਲਪਨਾ ਵੀ ਨਹੀਂ ਕਰ ਸਕਦਾ। ਇਹ ਉਹ ਕਿਹਰ ਸਿੰਘ ਹੈ, ਜਿਸ ਨੇ ਆਪਣੇ ਆਤਮਿਕ ਬਲ ਦੀ ਸੋਝੀ ਨਾਲ ਦਮ ਤੋੜ ਰਹੀ ਨਿਢਾਲ ਹੋਈ ਸਿੱਖ ਕੌਮ ਨੂੰ ਨਵੀਂ ਜ਼ਿੰਦਗੀ ਬਖਸ਼ ਕੇ ਦੁਨੀਆਂ ਦੇ ਨਕਸ਼ੇ ਅਤੇ ਇਤਿਹਾਸ ਦੇ ਪੰਨਿਆਂ 'ਤੇ ਸਿੱਖੀ ਸਵੈਮਾਣ ਦਾ ਪਰਚਮ ਝੂਲਦਾ ਦਰਸਾ ਦਿੱਤਾ ਕਿ ਸਿੰਘਾਂ ਦੇ ਇਰਾਦੇ ਅਟੱਲ ਹਨ, ਜਿਨ੍ਹਾਂ ਨੂੰ ਮੌਤ ਦਾ ਭੈਅ ਦੇ ਕੇ ਵਿਸਾਰਿਆ ਨਹੀਂ ਜਾ ਸਕਦਾ। ਸਿੰਘ ਮਰਦੇ ਰਹਿਣਗੇ, ਮਾਰਦੇ ਰਹਿਣਗੇ, ਮੁੱਕਣਗੇ ਨਹੀਂ। ਭਾਈ ਕਿਹਰ ਸਿੰਘ ਮੁਸਤਫਾਬਾਦ ਨੂੰ ਹਿੰਦੁਸਤਾਨੀ ਸਰਕਾਰ ਨੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਕਤਲ ਦੇ ਵਿਚ ਦੋਸ਼ੀ ਮੰਨਦਿਆਂ ਇੰਦਰਾ ਮਰਡਰ ਕੇਸ ਪਲੈਨਿੰਗ ਗਾਈਡ ਮਾਸਟਰ ਮੰਨਿਆ ਹੈ।

## ਜਨਮ

ਖਾਲਸਾ ਪੰਥ ਦੇ ਸ਼ਹੀਦ ਭਾਈ ਕਿਹਰ ਸਿੰਘ ਜੀ (ਇੰਦਰਾ ਕਾਂਡ) ਦਾ ਜਨਮ ਪਿਤਾ ਸਰਦਾਰ ਆਤਮਾ ਸਿੰਘ ਦੇ ਘਰ ਮਾਤਾ ਸਰਦਾਰਨੀ ਸ਼ਰਮ ਕੌਰ ਦੀ ਕੁੱਖੋਂ ਪਿੰਡ ਮੁਸਤਫਾਬਾਦ (ਨੇੜੇ ਬੱਸੀ ਪਠਾਣਾਂ) ਵਿਖੇ ੧੫ ਅਕਤੂਬਰ ਸੰਨ ੧੯੩੫, ੧ ਕੱਤਕ ਬਿਕਰਮੀ ਸੰਮਤ ੧੯੯੨ ਨੂੰ ਗੁਰਸਿੱਖ ਪਰਿਵਾਰ ਦੇ ਘਰ ਹੋਇਆ। ਮੁਸਤਫਾਬਾਦ ਅੱਜਕੱਲ੍ਹ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਹੈ। ਭਾਈ ਕਿਹਰ ਸਿੰਘ ਜੀ ਅੱਠ ਭੈਣ-ਭਰਾ ਸਨ। ਵੱਡੇ ਭਰਾ ਭਾਈ ਪਿਰਥੀ ਸਿੰਘ, ਮਹਿਮਾ ਸਿੰਘ, ਕਿਹਰ ਸਿੰਘ (ਸ਼ਹੀਦ), ਛੋਟਾ ਭਰਾ ਗੁਰਮੁੱਖ ਸਿੰਘ, ਭੈਣਾਂ ਗੁਲਾਬ ਕੌਰ, ਗੁਰਦੇਵ ਕੌਰ, ਸੁਖਦੇਵ ਕੌਰ, ਬਲਦੇਵ ਕੌਰ ਜੀ ਸਨ। ਪਿਤਾ ਸ. ਆਤਮਾ ਸਿੰਘ ਜੀ ਖੱਡੀ ਦਾ ਕੰਮ ਕਰਦੇ ਸਨ। ਭਾਈ ਕਿਹਰ ਸਿੰਘ ਜੀ ਨੇ ਦਸਵੀਂ ਤੱਕ ਪੜ੍ਹਾਈ ਬੱਸੀ ਪਠਾਣਾਂ ਸਰਕਾਰੀ ਹਾਈ ਸਕੂਲ ਤੋਂ ਕੀਤੀ। ਪਰਿਵਾਰ ਗੁਰਸਿੱਖੀ ਦੇ ਰੰਗ ਵਿਚ ਰੰਗਿਆ ਸੀ, ਪਿਤਾ ਸ. ਆਤਮਾ ਸਿੰਘ ਜੀ ਤੇ ਮਾਤਾ ਜੀ, ਹਰ ਐਤਵਾਰ ਨੂੰ ਆਪਣੇ ਬੱਚਿਆਂ ਨੂੰ ਗੁਰਦੁਆਰਾ ਫਤਿਹਗੜ੍ਹ ਸਾਹਿਬ ਦਰਸ਼ਨ ਕਰਨ ਲਈ ਲਿਜਾਇਆ ਕਰਦੇ ਸਨ। ਭਾਈ ਕਿਹਰ ਸਿੰਘ ਜੀ ਸਕੂਲ ਦੀ ਪੜ੍ਹਾਈ ਸਮੇਂ ਹੀ ਗੁਰਬਾਣੀ ਦੇ ਨਿਤਨੇਮੀ ਬਣ ਗਏ ਸਨ ਤੇ ਤੁਰਦੇ-ਫਿਰਦੇ ਵਾਹਿਗੁਰੂ- ਵਾਹਿਗੁਰੂ ਅਤੇ ਮੂਲ ਮੰਤਰ

ਦਾ ਜਾਪ ਕਰਦੇ ਰਹਿੰਦੇ ਸਨ। ਭਾਈ ਕਿਹਰ ਸਿੰਘ ਜੀ ਖਾਲਸਈ ਜੁਝਾਰੂ ਖਾੜਕੂ ਵਿਚਾਰਧਾਰਾ ਦੀ ਉੱਚੀ ਸੁਰ ਦੇ ਧਾਰਨੀ ਸਨ। ਵਿਦਿਆਰਥੀ ਜੀਵਨ ਵੇਲੇ ਹੀ ਪੰਜਾਂ ਪਿਆਰਿਆਂ ਦੇ ਹੱਥੋਂ ਖੰਡੇ ਬਾਟੇ ਦੀ ਪਾਹੁਲ ਛਕ ਕੇ ਗੁਰਸਿੱਖੀ ਜੀਵਨ ਵਿਚ ਪ੍ਰਪੱਕ ਹੋ ਗਏ ਸਨ। ਦਸਵੀਂ ਪਾਸ ਕਰਨ ਤੋਂ ਬਾਅਦ ਭਾਈ ਕਿਹਰ ਸਿੰਘ ਜੀ ਦੇ ਮਾਸੜ ਜੀ ਸ. ਗੁਰਬਖਸ਼ ਸਿੰਘ ਜੀ ਆਪਣੇ ਕੋਲ ਦਿੱਲੀ ਲੈ ਗਏ। ਉਨ੍ਹਾਂ ਆਪਣੇ ਅਸਰ-ਰਸੂਖ ਨਾਲ ਭਾਈ ਕਿਹਰ ਸਿੰਘ ਨੂੰ 'ਸਪਲਾਈ ਅਤੇ ਡਿਸਪੋਸਲ' ਦੇ ਮਹਿਕਮੇ ਵਿਚ ਕਲਰਕ ਦੀ ਨੌਕਰੀ 'ਤੇ ਲਵਾ ਦਿੱਤਾ। ਭਾਈ ਕਿਹਰ ਸਿੰਘ ਜੀ ਦੇ ਵੱਡੇ ਭਰਾ ਸ਼ਾਦੀ-ਸ਼ੁਦਾ ਸ. ਪਿਰਥੀ ਸਿੰਘ ਦੀ ਭਰ ਜਵਾਨੀ ਵਿਚ ਮੌਤ ਹੋ ਗਈ ਸੀ। ਉਸਦਾ ਇਕ ਛੋਟਾ ਜਿਹਾ ਬੱਚਾ/ਪੁੱਤਰ ਰਜਿੰਦਰ ਸਿੰਘ ਸੀ। ਪਿਰਥੀ ਸਿੰਘ ਦੀ ਮੌਤ ਹੋ ਜਾਣਾ ਤੋਂ ਕੁੱਝ ਚਿਰ ਬਾਅਦ ਦੋਵਾਂ ਪਰਿਵਾਰ ਨੇ ਆਪਸੀ ਸਹਿਮਤੀ ਨਾਲ ਸ. ਪਿਰਥੀ ਸਿੰਘ ਦੀ ਵਿਧਵਾ ਬੀਬੀ ਜਸਬੀਰ ਕੌਰ ਦੇ ਸਿੱਖ ਰਹਿਤ ਮਰਯਾਦਾ ਅਨੁਸਾਰ ਸ. ਕਿਹਰ ਸਿੰਘ ਨਾਲ ਸ਼ਾਦੀ ਕਰ ਦਿੱਤੀ। ਬੀਬੀ ਜਸਬੀਰ ਕੌਰ ਦੀ ਨਵੀਂ ਜ਼ਿੰਦਗੀ ਸ਼ੁਰੂ ਹੋਈ। ਇਸ ਸੁਭਾਗੀ ਜੋੜੀ ਦੇ ਘਰ ਹਰਦੀਪ ਸਿੰਘ, ਸੁਰਿੰਦਰਪਾਲ ਸਿੰਘ, ਸਤਵੰਤ ਸਿੰਘ ਚਰਨਜੀਤ ਸਿੰਘ ਨੇ ਜਨਮ ਲਿਆ।

ਰਜਿੰਦਰ ਸਿੰਘ ਨੂੰ ਆਪਣੇ ਪੁੱਤਰ ਵਜੋਂ ਸਵੀਕਾਰ ਕਰਦਿਆਂ ਸ. ਕਿਹਰ ਸਿੰਘ ਨੇ ਬੜੀ ਸਿਆਣਪ ਨਾਲ ਆਪਣੀਆਂ ਜ਼ਿੰਮੇਵਾਰੀਆਂ ਨੂੰ ਨਿਭਾਇਆ। ਉਸ ਨੂੰ ਪੜ੍ਹਾਇਆ, ਉੱਚੀ ਵਿਦਿਆ ਪ੍ਰਾਪਤ ਕਰਵਾਈ ਜਿਸ ਸਦਕਾ ਸ. ਰਜਿੰਦਰ ਸਿੰਘ ਆਪਣੀ ਯੋਗਤਾ ਦੇ ਅਧਾਰ 'ਤੇ ਕਾਨੂੰਨ ਮੰਤਾਰਾਲੇ ਸੈਂਟਰ ਗੌਰਮਿੰਟ ਵਿਚ ਉੱਚੇ ਅਹੁੱਦੇ 'ਤੇ ਨਿਯੁਕਤ ਹੋ ਗਏ। ਸ. ਰਜਿੰਦਰ ਸਿੰਘ ਦੇ ਸ. ਕਿਹਰ ਸਿੰਘ ਦੇ ਸਪੁੱਤਰ ਵਜੋਂ ਸਾਰੇ ਕਾਨੂੰਨੀ ਕਾਗਜ਼ ਪੱਤਰ ਸਰਕਾਰੀ ਰਿਕਾਰਡ ਵਿਚ ਪ੍ਰਵਾਨ ਹਨ। ਸ. ਰਜਿੰਦਰ ਸਿੰਘ ਦੀ ਸ਼ਾਦੀ ਸ. ਕਿਹਰ ਸਿੰਘ ਨੇ ਆਪ ਕੀਤੀ।

*******

# ਬ੍ਰਾਹਮਣਵਾਦ ਦਾ ਸਿੱਖਾਂ ਨਾਲ ਦੁਸ਼ਮਣੀ ਦਾ ਇਤਿਹਾਸ ਉਨਾ ਹੀ ਪੁਰਾਣਾ ਹੈ ਕਿ ਜਿੰਨਾ ਸਿੱਖ ਧਰਮ. . .!

ਹਿੰਦੂ/ਬ੍ਰਾਹਮਣਵਾਦ ਦਾ ਸਿੱਖ ਕੌਮ ਨਾਲ ਦੁਸ਼ਮਣੀ ਦਾ ਇਤਿਹਾਸ ਉਨਾ ਹੀ ਪੁਰਾਣਾ ਹੈ ਕਿ ਜਿੰਨਾ ਸਿੱਖ ਧਰਮ। ਸਿੱਖ ਧਰਮ ਦੇ ਬਾਨੀ ਸਾਹਿਬ-ਏ-ਕਮਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਹੀ ਬ੍ਰਾਹਮਣਵਾਦੀ ਵਿਚਾਰਧਾਰਾ ਸਿੱਖ ਧਰਮ ਦੀ ਵਿਰੋਧੀ ਚਲੀ ਆ ਰਹੀ ਹੈ ਤੇ ਦੁਸ਼ਮਣੀ ਪਾਲਦੀ/ਰੱਖਦੀ ਆ ਰਹੀ ਹੈ। ਹਿੰਦੂ/ਬ੍ਰਾਹਮਣਵਾਦ ਨੇ ਕਦੇ ਵੀ ਸਿੱਖ ਧਰਮ ਦੀ ਨਿਵੇਕਲੀ ਹੋਂਦ, ਰਹੁ-ਰੀਤਾਂ ਤੇ ਸੱਭਿਆਚਾਰ ਦੀ ਵੱਖਰੀ ਪਛਾਣ ਨੂੰ ਪ੍ਰਵਾਨ ਨਹੀਂ ਕੀਤਾ। ਸਮੇਂ-ਸਮੇਂ ਬ੍ਰਾਹਮਣਵਾਦ ਨੇ ਆਪਣੀ ਸੌੜੀ ਸੋਚ ਦੀ ਗੁਲਾਮ ਜ਼ਿਹਨੀਅਤ ਦਾ ਜੂਲਾ ਸਿੱਖਾਂ ਦੀ ਧੌਣ ਉੱਤੇ ਕੱਸਣ ਦੇ ਯਤਨ ਕੀਤੇ ਹਨ। ਬ੍ਰਾਹਮਣਵਾਦ ਨੂੰ ਆਪਣੇ ਮੂੰਹ 'ਤੇ ਸਿੱਖਾਂ ਦੀ ਕਰਾਰੀ ਚਪੇੜ ਪਈ ਹੈ। ਪਰ ਇਹ ਇਤਨੇ ਢੀਠ ਤੇ ਬੇਸ਼ਰਮ ਹਨ ਕਿ ਇਕ ਤੋਂ ਬਾਅਦ ਦੂਜਾ, ਸਿੱਖ ਧਰਮ ਵਿਰੋਧੀ ਯਤਨ ਜਾਰੀ ਰੱਖਦੇ ਤੇ ਦੂਜੀ ਚਪੇੜ ਮੂੰਹ 'ਤੇ ਵੱਜਣ ਦੇ ਬਾਵਜੂਦ ਰੱਤੀ ਭਰ ਸ਼ਰਮ ਮਹਿਸੂਸ ਨਹੀਂ ਕਰਦੇ।

ਕਦੀ ਬ੍ਰਾਹਮਣ ਦਿਆਲ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਜੰਞੂ ਪਾਉਣ ਆ ਜਾਂਦਾ; ਕਦੀ ਬ੍ਰਾਹਮਣ ਬੀਰਬਲ, ਬਾਦਸ਼ਾਹ ਅਕਬਰ ਨੂੰ ਤੀਸਰੇ ਨਾਨਕ, ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਦੇ ਵਿਰੁਧ ਚੜ੍ਹਾ ਲਿਆਉਂਦਾ ਹੈ। ਤਾਂ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਦੇ ਸਿੱਖ ਧਰਮ ਦੇ ਮਿਸ਼ਨ 'ਪਹਿਲਾਂ ਪੰਗਤ ਫਿਰ ਸੰਗਤ' ਵੇਖ ਕੇ ਬੜਾ ਪ੍ਰਸੰਨ ਹੋਇਆ ਤੇ ਪੰਗਤ ਵਿਚ ਬੈਠ ਕੇ ਲੰਗਰ ਛਕਿਆ। ਇੰਨਾ ਪ੍ਰਭਾਵਤ ਹੋਇਆ ਕਿ ਗੁਰੂ ਕੇ ਲੰਗਰ ਵਾਸਤੇ ਜਗੀਰ ਨਾਂ ਲਵਾ ਗਿਆ। ਇਹ ਵੀ ਬ੍ਰਾਹਮਣਵਾਦ ਦੇ ਮੂੰਹ 'ਤੇ ਇਕ ਕਰਾਰੀ ਚਪੇੜ ਸੀ।

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਪੰਚਮ ਪਾਤਸ਼ਾਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰ ਕੇ ਹਿੰਦੂ ਭਗਤਾਂ, ਦਲਿਤਾਂ, ਮੁਸਲਮਾਨਾਂ, ਪੀਰਾਂ, ਫਕੀਰਾਂ ਦੀ ਬਾਣੀ ਗੁਰੂ ਸਾਹਿਬ ਦੇ ਬਰਾਬਰ ਸਨਮਾਨ ਦੇ ਕੇ ਊਚ-ਨੀਚ ਦੇ ਭਰਮ ਭੇਦ ਮਿਟਾ ਕੇ ਨਵੇਂ ਨਰੋਏ ਸਿੱਖ ਧਰਮ, ਸਭਿਆਚਾਰ, ਨਵੇਂ ਰੀਤੀ ਰਿਵਾਜ, ਜਨਮ ਸੰਸਕਾਰ, ਧਰਮ ਸੰਸਕਾਰ, ਵਿਆਹ ਸੰਸਕਾਰ, ਕਾਰ-ਵਿਹਾਰ ਤੇ ਅੰਤਿਮ ਸੰਸਕਾਰ ਨੂੰ ਇਨ੍ਹਾਂ ਸਾਦਾ ਜੀਵਨ ਜਾਂਚ ਦਾ ਪ੍ਰਤੱਖ ਪ੍ਰਮਾਣ ਕਰ ਕੇ ਅਜਿਹੇ ਸਮਾਜ ਦੀ ਸਿਰਜਣਾ ਕੀਤੀ ਕਿ ਬ੍ਰਾਹਮਣਵਾਦ ਨੂੰ ਆਪਣਾ ਸਿੰਘਾਸਨ ਡੋਲਦਾ ਨਜ਼ਰ ਆਇਆ। ਜੋ ਬ੍ਰਾਹਮਣਵਾਦ ਨੇ ਸਦੀਆਂ ਤੋਂ ਭੋਲੀ-ਭਾਲੀ ਪਰਜਾ ਦੇ ਮਨਾਂ 'ਤੇ ਪਖੰਡਵਾਦ ਦਾ ਗਲਬਾ ਪਾਇਆ ਹੋਇਆ ਸੀ ਗੁਰੂ ਸਾਹਿਬ ਨੇ ਉਸ ਨੂੰ ਲਾਹ ਕੇ ਸਿੱਖਾਂ ਨੂੰ ਭੈ-ਮੁਕਤ ਕਰ ਦਿੱਤਾ। ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨਾਲ ਜੁੜੇ, ਗੁਰੂ ਸਾਹਿਬ ਜੀ ਦੀ ਸਿੱਖਿਆ ਨੂੰ ਜਿਨ੍ਹਾਂ ਨੇ ਪ੍ਰਵਾਨ ਕੀਤਾ, ਉਹ ਸਿੱਖ

ਅਖਵਾਏ ਤੇ ਹੁਣ ਸਿੱਖ, ਬ੍ਰਾਹਮਣਵਾਦ ਨੂੰ ਟਿੱਚ ਸਮਝਣ ਲੱਗੇ। ਸਿੱਖ ਆਪਣੇ ਜੀਵਨ ਸੰਸਕਾਰ ਦੀਆ ਰਸਮਾਂ ਨੂੰ ਖੁਦ ਆਪ ਹੀ ਸੰਪੂਰਨ ਕਰ ਲੈਂਦੇ ਸਨ। ਬ੍ਰਾਹਮਣਵਾਦ ਦੇ ਨਾਲ-ਨਾਲ, ਪੀਰਖਾਨਿਆਂ ਦੇ ਮੁਸਲਮਾਨ ਵੀ ਗੁਰੂ ਸਾਹਿਬ ਵਿਰੁੱਧ ਸਾਜ਼ਿਸ਼ਾਂ ਰਚਣ ਲੱਗੇ ਕਿਉਂਕਿ ਬਹੁਤ ਸਾਰੇ ਮੁਸਲਮਾਨ ਵੀ ਗੁਰੂ ਸਾਹਿਬ ਜੀ ਦੀ ਵਿਚਾਰਧਾਰਾ ਨਾਲ ਜੁੜ ਕੇ ਸਿੱਖ ਬਣ ਰਹੇ ਸਨ। ਜਿਸ ਕਾਰਨ, ਪੱਖੋਕੇ ਨੇੜੇ ਪੀਰਖਾਨਾ ਦਾ ਪੀਰ ਸ਼ੇਖ ਫੱਤਾ, ਲੰਗਾਹੇ ਵਾਲਾ ਪੀਰ, ਸੁਰਹੰਦ ਦਾ ਪੀਰ ਸ਼ੇਖ ਸਰਹੰਦੀ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਈਰਖਾ ਕਰਦੇ ਸਨ ਤੇ ਦਿੱਲੀ ਦੇ ਬਾਦਸ਼ਾਹ ਜਹਾਂਗੀਰ ਪਾਸ ਸ਼ਿਕਾਇਤਾਂ ਭੇਜਦੇ ਸਨ ਕਿ ਜੇ ਸਿੱਖਾਂ ਦੇ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕੋਈ ਪੱਕਾ ਬੰਦੋਬਸਤ ਨਾ ਕੀਤਾ ਤਾਂ ਪੰਜਾਬ ਦੇ ਸਾਰੇ ਹਿੰਦੂ ਤੇ ਮੁਸਲਮਾਨ ਸਿੱਖ ਬਣ ਜਾਣਗੇ। ਦੀਵਾਨ ਚੰਦੂ ਸ਼ਾਹ ਹਿੰਦੂ ਬ੍ਰਾਹਮਣਵਾਦੀ ਨੇ ਆਖਰ ਨੂੰ ਸਾਜ਼ਿਸ਼ਾਂ ਰਚ ਕੇ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗ੍ਰਿਫਤਾਰ ਕਰ ਕੇ, ਲਾਹੌਰ ਆਪਣੀ ਹਵੇਲੀ ਵਿਚ ਕੈਦ ਕਰ ਲਿਆ ਤੇ ਇਲਜ਼ਾਮ ਇਹ ਲਾਇਆ ਕਿ ਦਿੱਲੀ ਦੇ ਬਾਦਸ਼ਾਹ ਦੇ ਪੁੱਤਰ ਬਾਗੀ ਖੁਸਰੋ ਨੂੰ ਗੁਰੂ ਅਰਜਨ ਦੇਵ ਜੀ ਨੇ ਅਸ਼ੀਰਵਾਦ ਦਿੱਤਾ ਹੈ। ਤੇ ਕਈ ਨਿੱਜੀ ਰੰਜਸ਼ਾਂ ਕੱਢਣ ਲਈ ਗੁਰੂ ਸਾਹਿਬ ਨੂੰ ਉਬਲਦੀ ਦੇਗ ਵਿਚ ਉਬਾਲਿਆ, ਤੱਤੀ ਤਵੀ 'ਤੇ ਬਿਠਾਇਆ ਤੇ ਅਖੀਰ ਰਾਵੀ ਦਰਿਆ ਵਿਚ ਡੋਬ ਸ਼ਹੀਦ ਕਰ ਦਿੱਤਾ। ਪੰਜਵੇਂ ਪਾਤਸ਼ਾਹ ਦੀ ਸ਼ਹਾਦਤ ਨਾਲ ਸਿੱਖਾਂ ਦੀਆਂ ਸ਼ਹੀਦੀਆਂ ਦਾ ਜਨਮ ਹੋਇਆ ਤੇ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਗੱਦੀ ਉੱਤੇ ਬੈਠਦਿਆਂ ਸਿੱਖ ਧਰਮ ਨੂੰ ਅਜਿਹਾ ਨਵਾਂ ਰੂਪ ਦੇ ਕੇ ਪ੍ਰਚੰਡ ਕੀਤਾ ਕੇ ਸਿੱਖਾਂ ਦੇ ਹੱਥ ਮਾਲਾ ਦੇ ਨਾਲ ਤਲਵਾਰ ਦੀ ਮੁੱਠ ਉੱਤੇ ਆ ਗਏ। ਸ਼ਬਦ-ਕੀਰਤਨ ਅਤੇ ਸਿਮਰਨ ਦੇ ਨਾਲ-ਨਾਲ, ਸਿੱਖ ਜੰਗਜੂ ਵੀ ਬਣ ਗਏ। ਹੁਣ ਸਿੱਖ ਸਿਰ ਦੇਣਾ ਹੀ ਨਹੀਂ, ਸਗੋਂ ਦੁਸ਼ਮਣ ਦਾ ਸਿਰ ਲੈਣਾ ਵੀ ਜਾਣਦੇ ਸਨ। ਇਸ ਸਮੇਂ ਸਿੱਖਾਂ ਦੀ ਟੱਕਰ ਮੁਗਲ ਹਕੂਮਤ ਦੇ ਜ਼ੁਲਮਾਂ ਨਾਲ ਸਿੱਧੀ ਹੋ ਗਈ। ਹਿੰਦੂ ਵੀ, ਮੁਗਲ ਹਕੂਮਤ ਦੇ ਜ਼ੁਲਮਾਂ ਦਾ ਸ਼ਿਕਾਰ ਬਣ ਰਹੇ ਸਨ। ਇਹ ਉਹ ਸਮਾਂ ਸੀ, ਜਦੋਂ ਜਹਾਂਗੀਰ ਬਾਦਸ਼ਾਹ ਨੇ ਇਹ ਸ਼ਾਹੀ ਫੁਰਮਾਨ ਜਾਰੀ ਕੀਤਾ ਕਿ ਕੋਈ ਹਿੰਦੂ ਦਾਹੜੀ ਨਹੀਂ ਰੱਖ ਸਕਦਾ। ਹਿੰਦੂਆਂ ਦੀਆਂ ਜਬਰੀ ਦਾਹੜੀਆਂ ਮੁੰਨੀਆਂ ਗਈਆਂ। ਜਿਸ ਨੂੰ ਅੱਜ ਹਿੰਦੂ ਫੈਸ਼ਨ ਸਮਝ ਕੇ ਪ੍ਰਵਾਨ ਕਰ ਰਹੇ ਹਨ।

* ਕੋਈ ਵੀ ਹਿੰਦੂ ਸਿਰ ਉੱਤੇ ਪੱਗ ਨਹੀਂ ਬੰਨ੍ਹ ਸਕੇਗਾ।
* ਕੋਈ ਵੀ ਹਿੰਦੂ ਘੋੜ ਸਵਾਰੀ ਨਹੀਂ ਕਰ ਸਕੇਗਾ।
* ਕੋਈ ਵੀ ਹਿੰਦੂ ਚੁਬਾਰਾ ਨਹੀਂ ਪਾ ਸਕੇਗਾ।
* ਕੋਈ ਵੀ ਹਿੰਦੂ ਤਲਵਾਰ ਨਹੀਂ ਰੱਖ ਸਕੇਗਾ।

ਇਨ੍ਹਾਂ ਹਾਲਤਾਂ ਵਿਚ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜਹਾਂਗੀਰ ਦੇ ਹੁਕਮਾਂ ਨੂੰ ਚੈਲੰਜ ਕੀਤਾ ਕਿ ਤੂੰ ਕੀ ਕਹਿ ਰਿਹਾ ਤੇ ਜਹਾਂਗੀਰ ਸਾਡਾ ਵੀ ਫੈਸਲਾ ਸੁਣ। ਛੇਵੇਂ ਪਾਤਸ਼ਾਹ ਨੇ ਸਿੱਖਾਂ ਤੋਂ ਭੇਟਾ ਚੰਗੇ ਸ਼ਸਤਰ, ਘੋੜੇ ਤੇ ਨਰੋਈ ਜਵਾਨੀ ਦੀ ਮੰਗ ਕੀਤੀ ਜਿਸ ਨੂੰ ਸਿੱਖਾਂ ਨੇ ਸਿਰ ਝੁਕਾ ਕੇ ਪ੍ਰਵਾਨ ਕੀਤਾ। ਛੇਵੇਂ ਪਾਤਸ਼ਾਹ ਨੇ ਹਥਿਆਰਬੰਦ ਸਿੱਖ ਫੌਜ ਦੀ ਸਥਾਪਨਾ ਕੀਤੀ। ਜਹਾਂਗੀਰ

ਇਕ ਤਲਵਾਰ ਨਹੀਂ ਸੀ ਰੱਖਣ ਦਿੰਦਾ। ਛੇਵੇਂ ਪਾਤਸ਼ਾਹ ਨੇ ਦੋ ਤਲਵਾਰਾਂ ਧਾਰਨ ਕੀਤੀਆਂ।

ਜਹਾਂਗੀਰ ਨੇ ਇਕ ਪੱਗ 'ਤੇ ਪਾਬੰਦੀ ਲਾਈ ਸੀ, ਗੁਰੂ ਸਾਹਿਬ ਨੇ ਦੋ ਦਸਤਾਰਾਂ ਸਜਾਈਆਂ ਤੇ ਸਿੱਖਾਂ ਨੂੰ ਵੀ ਦੋਹਰੀ ਦਸਤਾਰ ਸਜਾਉਣ ਦਾ ਹੁਕਮ ਦਿੱਤਾ। ਜਹਾਂਗੀਰ ਘੋੜੇ ਦੀ ਸਵਾਰੀ ਨਹੀਂ ਸੀ ਕਰਨ ਦਿੰਦਾ, ਗੁਰੂ ਸਾਹਿਬ ਨੇ ਘੋੜ ਸਵਾਰ ਫੌਜਾਂ ਰੱਖੀਆਂ।

ਜਹਾਂਗੀਰ ਹਿੰਦੂ ਨੂੰ ਚੁਬਾਰਾ ਨਹੀਂ ਸੀ ਪਾਉਣ ਦਿੰਦਾ, ਛੇਵੇਂ ਪਾਤਸ਼ਾਹ ਨੇ ਦਿੱਲੀ ਦੇ ਤਖ਼ਤ ਤੋਂ ਉੱਚੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕੀਤੀ। ਇਸ ਸਮੇਂ ਸਿਰਫ ਛੇਵੇਂ ਪਾਤਸ਼ਾਹ ਦੇ ਸਿੱਖ ਹੀ ਮੁਗਲ ਹਕੂਮਤ ਨਾਲ ਟੱਕਰ ਲੈ ਰਹੇ ਸਨ। ਬ੍ਰਾਹਮਣਵਾਦੀ ਵਿਚਾਰਧਾਰਾ ਪਤਾ ਨਹੀਂ ਕਿਹੜੇ ਪਹਾੜਾਂ ਜਾਂ ਗੁਫਾ ਵਿਚ ਵੜ ਕੇ, ੩੬ ਕਰੋੜ ਦੇਵੀ-ਦੇਵਤਿਆਂ ਦੀ ਪੂਜਾ ਕਰ ਰਹੀ ਸੀ। ਸਮਾਂ ਆਪਣੀ ਚਾਲੇ ਚੱਲਦਾ ਗਿਆ, ਗੁਰੂ ਸਾਹਿਬ ਤੇ ਸਿੱਖ ਆਪਣੀ ਚਾਲੇ ਚੱਲਦੇ ਗਏ। ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਮਹਾਰਾਜ ਪੰਜ ਸਾਲ ਦੀ ਉਮਰ ਵਿਚ ਗੁਰਗੱਦੀ 'ਤੇ ਬਿਰਾਜਮਾਨ ਹੋਏ ਤਾਂ ਪੰਡਤ ਹੁਰੀਂ ਫਿਰ ਪਹਾੜਾਂ ਤੋਂ ਉਤਰ ਆਏ ਤੇ ਗੁਰੂ ਸਾਹਿਬ ਜੀ ਦੀ ਛੋਟੀ ਉਮਰ ਸਮਝ ਕੇ ਸਿੱਖ ਧਰਮ ਦਾ ਵਿਰੋਧ ਕਰਨ ਗਿਆਨ ਗੋਸ਼ਟ ਘੋਟਣ ਲੱਗੇ।

ਅੱਠਵੇਂ ਪਾਤਸ਼ਾਹ ਜੀ ਨੂੰ ਪੰਡਤਾਂ ਨੇ ਇਕੱਠੇ ਹੋ ਕੇ ਕਿਹਾ ਕਿ ਸਾਡਾ ਕ੍ਰਿਸ਼ਨ ਅਵਤਾਰ ਹੋਇਆ ਹੈ, ਉਸ ਨੇ ਗੀਤਾ ਲਿਖੀ ਹੈ, ਤੁਸੀਂ ਸ੍ਰੀ ਗੁਰੂ ਹਰਿਕ੍ਰਿਸ਼ਨ ਅਖਵਾਉਂਦੇ ਹੋ? ਜੇ ਤੁਸੀਂ ਸ੍ਰੀ ਗੁਰੂ ਹਰਿਕ੍ਰਿਸ਼ਨ ਪੂਰੇ ਹੋ ਤਾਂ ਸਾਡੀ ਗੀਤਾ ਦੇ ਅਰਥ ਕਰ ਕੇ ਸੁਣਾਉ? ਨਹੀਂ ਤਾਂ ਸ੍ਰੀ ਗੁਰੂ ਹਰਿਕ੍ਰਿਸ਼ਨ ਹੋਣ ਦਾ ਦਾਅਵਾ ਛੱਡੋ?

ਅੱਠਵੇਂ ਪਾਤਸ਼ਾਹ ਨੇ ਫੁਰਮਾਇਆ- ਪੰਡਤ ਜੀ, ਅਸੀਂ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਬਿਰਾਜਮਾਨ ਹਾਂ! ਗੀਤਾ ਦੇ ਅਰਥ ਤਾਂ ਗੁਰੂ ਨਾਨਕ ਦਾ ਕੋਈ ਵੀ ਸਿੱਖ ਵੀ ਕਰ ਸਕਦਾ ਹੈ। ਗੁਰੂ ਸਾਹਿਬ ਜੀ ਦਾ ਫੁਰਮਾਨ ਸੁਣ ਕੇ ਪੰਡਤਾਂ ਨੇ ਇਕ ਸਿੱਖ ਲੈ ਆਂਦਾ ਜਿਹੜਾ ਜ਼ੁਬਾਨ ਤੋਂ ਗੂੰਗਾ ਸੀ ਤੇ ਕੰਨਾਂ ਤੋਂ ਬੋਲਾ ਸੀ। ਪੰਡਤ ਕਹਿੰਦੇ ਕਿ ਕਰਾਉ ਇਸ ਤੋਂ ਗੀਤਾ ਦੇ ਅਰਥ। ਗੁਰੂ ਸਾਹਿਬ ਜੀ ਨੇ ਸਿੱਖ ਦੇ (ਗੂੰਗੇ-ਬੋਲੇ ਦੇ) ਸਿਰ ਉੱਤੇ ਖੂੰਡੀ ਰੱਖੀ ਤਾਂ ਸਿੱਖ ਗੀਤਾ ਦੇ ਅਰਥ ਕਰਨ ਲੱਗ ਪਿਆ। ਬ੍ਰਾਹਮਣਵਾਦ/ਪੰਡਤਾਂ ਨੂੰ ਸ਼ਰਮਸਾਰ ਹੋ ਕੇ ਜਾਣਾ ਪਿਆ। ਨੌਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਬਾਦਸ਼ਾਹ ਔਰੰਗਜ਼ੇਬ ਹਿੰਦੂਆਂ ਦੇ ਜ਼ਬਰਦਸਤੀ ਸਵਾ-ਸਵਾ ਮਣ ਜੰਞੂ ਰੋਜ਼ ਲਾਹੁੰਦਾ ਸੀ। ਮੁਸਲਮਾਨ ਬਣਾ ਰਿਹਾ ਸੀ, ਮੰਦਰ ਢਾਹ ਰਿਹਾ ਸੀ ਤਾਂ ਬ੍ਰਾਹਮਣਵਾਦ ਵਿੱਚੋਂ ਕੋਈ ਵੀ ਮਾਈ ਦਾ ਲਾਲ ਹਿੰਦੂ ਸੂਰਮਾ ਨਾ ਉੱਠਿਆ ਜਿਹੜਾ ਔਰੰਗਜ਼ੇਬ ਦੇ ਜ਼ੁਲਮ ਵਿਰੁੱਧ ਟੱਕਰ ਲੈ ਕੇ ਹਿੰਦੂ ਧਰਮ ਨੂੰ ਬਚਾ ਸਕੇ। ਇਸੇ ਬ੍ਰਾਹਮਣਵਾਦ ਨੇ ਚਾਣਕੀਆ ਨੀਤੀ ਦਾ ਸਹਾਰਾ ਲੈਂਦਿਆਂ, ਜਿਸ ਸਿੱਖ ਧਰਮ ਦਾ ਇਹ ਕੱਟੜ ਵਿਰੋਧੀ ਸੀ ਉਸੇ ਸਿੱਖ ਧਰਮ ਦੇ ਨੌਵੇਂ ਨਾਨਕ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਬਾਰ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਕੇ ਹਿੰਦੂ ਧਰਮ ਬਚਾਉਣ ਲਈ ਅੱਗੇ ਆਉਣ ਦੀ ਦੁਹਾਈ ਦੇਣ ਲੱਗਾ। ਤਾਂ ਪਰਉਪਕਾਰੀ ਨਿਰਭਉ ਨਿਰਵੈਰ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ

ਸਾਹਿਬ ਜੀ ਨੇ ਕਸ਼ਮੀਰੀ ਬ੍ਰਾਹਮਣਾਂ ਦੀ ਫ਼ਰਿਆਦ ਸੁਣ ਕੇ ਦਿੱਲੀ ਜਾ ਕੇ ਆਪਣੇ ਤਿੰਨ ਪਿਆਰੇ ਸਿੱਖਾਂ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਨਾਲ ਔਰੰਗਜ਼ੇਬ ਬਾਦਸ਼ਾਹ ਨੂੰ ਵੰਗਾਰਿਆ ਕਿ ਬਾਦਸ਼ਾਹ! ਤੂੰ ਸਾਨੂੰ ਮੁਸਲਮਾਨ ਬਣਾ ਲੈ, ਸਾਰਾ ਦੇਸ਼ ਮੁਸਲਮਾਨ ਬਣ ਜਾਵੇਗਾ। ਗੁਰੂ ਸਾਹਿਬ ਜੀ ਨੇ ਤਿੰਨ ਸਿੱਖਾਂ ਸਮੇਤ ਦਿੱਲੀ ਦੇ ਚਾਂਦਨੀ ਚੌਂਕ ਵਿਚ ਸ਼ਹਾਦਤ ਦੇ ਕੇ ਹਿੰਦੂ ਧਰਮ ਦੀ ਰੱਖਿਆ ਕੀਤੀ। ਬ੍ਰਾਹਮਣਾਂ ਦੀ ਕਰਤੂਤ ਵੇਖੋ, ਗੰਗੂ ਬ੍ਰਾਹਮਣ ਨੇ ਗੁਰੂ-ਘਰ ਦਾ ਰਸੋਈਆ ਰਹਿ ਕੇ ਨਮਕਹਰਾਮੀ ਕੀਤੀ ਤੇ ਉਸੇ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸੁਪਤਨੀ ਮਾਤਾ ਗੁਜਰੀ ਜੀ ਅਤੇ ਦੋ ਪੋਤਰੇ ਬਾਬਾ ਜ਼ੋਰਾਵਰ ਸਿੰਘ ੯ ਸਾਲ, ਬਾਬਾ ਫਤਿਹ ਸਿੰਘ ੭ ਸਾਲ ਨੂੰ ਆਪਣੇ ਘਰੋਂ ਮੁਖਬਰੀ ਕਰ ਕੇ ਮੁਗਲ ਹਕੂਮਤ ਨੂੰ ਫੜਾ ਕੇ ਸ਼ਹੀਦ ਕਰਵਾ ਦਿੱਤਾ। ਹਿੰਦੂ ਪਹਾੜੀ ਰਾਜਿਆਂ ਜਿਨ੍ਹਾਂ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੁਗਲ ਬਾਦਸ਼ਾਹ ਜਹਾਂਗੀਰ ਦੀ ਕੈਦ ਵਿੱਚੋਂ ਛੁਡਾਇਆ ਸੀ ਉਨ੍ਹਾਂ ਨੇ ਹੀ ਈਰਖਾ ਵੱਸ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਰੁੱਧ ਅਨੰਦਪੁਰ ਸਾਹਿਬ ਦੀਆਂ ਜੰਗਾਂ ਵਿਚ ਮੁਗਲ ਬਾਦਸ਼ਾਹ ਔਰੰਗਜ਼ੇਬ ਦਾ ਸਾਥ ਦਿੱਤਾ ਤੇ ਸਹੁੰਆਂ ਖਾ ਕੇ (ਗਊ ਦੀਆਂ) ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੁਡਾ ਕੇ ਵਿਸ਼ਵਾਸਘਾਤ ਕਰ ਕੇ ਹਮਲਾ ਕੀਤਾ।

ਮਾਤਾ ਗੁਜਰੀ ਜੀ ਤੇ ਮਾਸੂਮ ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ਜੀ, ਬਾਬਾ ਫਤਿਹ ਸਿੰਘ ਜੀ ਨੂੰ ਸੂਬਾ ਸਰਹੰਦ ਵਜ਼ੀਰ ਖਾਂ ਵੱਲੋਂ ਜ਼ਿੰਦਾ ਨੀਹਾਂ ਵਿਚ ਚਿਣੇ ਜਾਣ ਦੇ ਫੈਸਲੇ ਦਾ ਬਹਾਦਰ ਮੁਸਲਮਾਨ ਜਰਨੈਲ ਸ਼ੇਰ ਮੁਹੰਮਦ ਖਾਂ ਮਲੇਰਕੋਟਲਾ "ਹਾਅ ਦਾ ਨਾਅਰਾ" ਮਾਰਦਾ ਹੋਇਆ ਭਰੀ ਕਚਹਿਰੀ ਵਿਚ ਉੱਠ ਕੇ ਵਿਰੋਧ ਕਰਦਾ ਹੈ ਕਿ 'ਇਸਲਾਮ ਧਰਮ ਇਹ ਇਜਾਜ਼ਤ ਨਹੀਂ ਦਿੰਦਾ ਕਿ ਬਹਾਦਰ ਪਿਤਾ ਦੇ ਗੁਨਾਹਾਂ ਦਾ ਬਦਲਾ ਮਾਸੂਮ ਬੱਚਿਆਂ ਤੇ ਬਜ਼ੁਰਗ ਮਾਤਾ ਤੋਂ ਲਿਆ ਜਾਵੇ।' ਤਾਂ ਸੂਬਾ ਵਜ਼ੀਰ ਖਾਂ ਕਹਿੰਦਾ- ਸ਼ੇਰ ਮੁਹੰਮਦ ਖਾਂ, ਤੇਰੀ ਮਰਦਾਨਗੀ ਨੂੰ ਕੀ ਹੋ ਗਿਆ, ਚਮਕੌਰ ਦੀ ਜੰਗ ਵਿਚ। ਦਸੰਬਰ ੧੭੦੫ ਨੂੰ ਕੁੱਝ ਦਿਨ ਹੀ ਹੋਏ ਹਨ ਤੇਰੇ ਭਰਾ ਨਾਹਰ ਖਾਂ ਮਲੇਰਕੋਟਲਾ ਨੂੰ ਗੁਰੂ ਗੋਬਿੰਦ ਸਿੰਘ ਨੇ ਚਮਕੌਰ ਦੀ ਜੰਗ ਵਿਚ ਮੌਤ ਦੇ ਘਾਟ ਉਤਾਰਿਆ ਹੈ। ਭਰਾ ਦੀ ਮੌਤ ਦਾ ਬਦਲਾ ਆਪਣੇ ਹੱਥੀਂ ਬਾਗੀ ਗੁਰੂ ਦੇ ਬਾਗੀ ਬੱਚਿਆਂ ਨੂੰ ਮਾਰ ਕੇ ਲੈਣਾ ਚਾਹੀਦਾ ਹੈ। ਸ਼ੇਰ ਮੁਹੰਮਦ ਖਾਂ ਨੇ ਕਿਹਾ ਕਿ ਸਰਕਾਰ ਠੀਕ ਹੈ! ਮੇਰਾ ਭਰਾ ਨਾਹਰ ਖਾਂ ਗੁਰੂ ਗੋਬਿੰਦ ਸਿੰਘ ਜੀ ਹੱਥੋਂ ਚਮਕੌਰ ਦੀ ਜੰਗ ਵਿਚ ਮਾਰਿਆ ਗਿਆ ਹੈ। ਉਹ ਬਹਾਦਰ ਸੀ ਤੇ ਬਹਾਦਰ ਬਾਗੀ ਗੁਰੂ ਹੱਥੋਂ ਮਾਰਿਆ ਗਿਆ। ਜੇ ਮੈਂ ਆਪਣੇ ਭਰਾ ਦੀ ਮੌਤ ਦਾ ਬਦਲਾ ਲਿਆ ਤਾਂ ਗੁਰੂ ਗੋਬਿੰਦ ਸਿੰਘ ਤੋਂ ਲਵਾਂਗਾ। ਉਸ ਦੇ ਮਸੂਮ ਪੁੱਤਰਾਂ ਤੇ ਮਾਤਾ ਤੋਂ ਬਦਲਾ ਲੈਣਾ ਬਹਾਦਰੀ ਨਹੀਂ ਬੁਜ਼ਦਿਲੀ ਹੈ। ਸ਼ੇਰ ਮੁਹੰਮਦ ਖਾਂ ਮਲੇਰਕੋਟਲਾ ਫੈਸਲੇ ਦਾ ਵਿਰੋਧ ਕਰਦਾ ਹੋਇਆ ਕਚਹਿਰੀ ਵਿੱਚੋਂ ਬਾਹਰ ਆ ਗਿਆ ਤੇ ਆਪਣੇ ਵਫ਼ਾਦਾਰ ਸਾਥੀ ਘੋੜ ਸਵਾਰ ਹੱਥ ਆਪਣੇ ਵਿਚਾਰ ਤੇ ਸੂਬੇ ਵਜ਼ੀਰ ਖਾਂ ਦੇ ਗਲਤ ਫੈਸਲੇ ਦੀ ਰਿਪੋਰਟ ਦਿੱਲੀ ਔਰੰਗਜ਼ੇਬ ਬਾਦਸ਼ਾਹ ਵੱਲ ਵੀ ਭੇਜੀ। ਸ਼ੇਰ ਮੁਹੰਮਦ ਖਾਂ ਦੇ ਹਾਅ ਦੇ ਨਾਅਰੇ ਦਾ ਸੂਬਾ ਵਜ਼ੀਰ ਖਾਂ ਦੇ ਮਨ 'ਤੇ ਅਸਰ ਹੋਇਆ ਤਾਂ ਉਸ ਨੇ ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਛੱਡਣਾ ਚਾਹਿਆ ਤਾਂ ਸੂਬਾ ਸਰਹੰਦ ਦੇ ਮੰਤਰੀ

ਬ੍ਰਾਹਮਣਵਾਦੀ ਹਿੰਦੂ ਸੁੱਚਾ ਨੰਦ ਨੇ ਕਹਿਣਾ ਸ਼ੁਰੂ ਕਰ ਦਿੱਤਾ ਤੇ ਸਜ਼ਾ ਦੇਣ ਦੀ ਵਕਾਲਤ ਕੀਤੀ ਕਿ ਬਾਗੀ ਗੁਰੂ ਦੇ ਬੱਚੇ ਵੀ ਬਾਗੀ ਹਨ, ਤੇ ਵੱਡੇ ਹੋ ਕੇ ਇਹ ਵੀ ਹਕੂਮਤ ਨੂੰ ਵਖਤ ਪਾਈ ਰੱਖਣਗੇ, ਸੱਪਾਂ ਦੇ ਬੱਚੇ ਛੋਟੇ ਹੀ ਮਾਰ ਦੇਣੇ ਚਾਹੀਦੇ ਹਨ। ਸੂਲਾਂ ਜੰਮਦੀਆਂ ਦੇ ਮੂੰਹ ਤਿੱਖੇ ਹੁੰਦੇ ਹਨ। ਇਹ ਇਸਲਾਮ ਧਰਮ ਕਬੂਲ ਨਹੀਂ ਕਰਦੇ ਤਾਂ ਇਨ੍ਹਾਂ ਨੂੰ ਖਤਮ ਕਰ ਦੇਣਾ ਹੀ ਹਕੂਮਤ ਦੇ ਹੱਕ ਵਿਚ ਹੈ, ਇਸ ਲਈ ਹਕੂਮਤ ਨੂੰ ਬਗਾਵਤ ਤੋਂ ਬਚਾਇਆ ਜਾ ਸਕਦਾ ਹੈ। ਸੁੱਚਾ ਨੰਦ ਹਿੰਦੂ ਦੀ ਕਮੀਨੀ ਸਿਫਾਰਸ਼ 'ਤੇ ਸੂਬਾ ਸਰਹੰਦ ਨੇ ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਾ ਦਿੱਤਾ। ਇਹ ਸ਼ਹੀਦੀਆਂ ਮੁਗਲ ਰਾਜ ਦੇ ਤੇ ਸਰਹੰਦ ਰਾਜਧਾਨੀ ਦੇ ਕਫਨ ਵਿਚ ਕਿੱਲ ਸਾਬਤ ਹੋਈਆਂ। ਸਰਹੰਦ ਸਿੰਘਾਂ ਨੇ ਉਜਾੜ ਦਿੱਤੀ ਜਿਸ ਸਦਕਾ ਕੁਝ ਸਮੇਂ ਬਾਅਦ ਹੀ ਮੁਗਲ ਰਾਜ ਦਾ ਖਾਤਮਾ ਹੋ ਗਿਆ। ਸੁੱਚਾ ਨੰਦ ਵੀ ਸਿੰਘਾਂ ਨੇ ਤਲਵਾਰ ਦੀ ਭੇਟ ਚੜ੍ਹਾਇਆ ਤੇ ਇਸ ਦੀ ੧੫ ਸਾਲਾਂ ਦੀ ਧੀ ਨੂੰ ਵੀ ਹਿੰਦੂ ਪਿਤਾ ਦੇ ਸਿੱਖੀ ਵਿਰੋਧੀ ਜ਼ੁਲਮਾਂ ਦੀ ਸਜ਼ਾ ਭੁਗਤਣੀ ਪਈ, ਸਿੰਘਾਂ ਨੇ ਉਸ ਨੂੰ ਅਪਰਾਧੀ ਕਿਸਮ ਦੇ ਚੰਡਾਲਾ ਦੇ ਹਵਾਲੇ ਕਰ ਦਿੱਤਾ ਸੀ ਜੋ ਸਾਰੀ ਉਮਰ ਪਿਉ ਦੇ ਮੰਦੇ ਕੰਮਾਂ ਨੂੰ ਕੋਸਦੀ ਰਹੀ।

ਹਿੰਦੂਆਂ ਨੇ ਸਿੱਖ ਧਰਮ ਵਿਰੋਧੀ ਆਪਣੀ ਦੁਸ਼ਮਣੀ ਨੂੰ ਕਦੀ ਵੀ ਨਹੀਂ ਤਿਆਗਿਆ, ਇਸ ਦੇ ਪਾਤਰਾਂ ਦੇ ਨਾਂ ਹੀ ਬਦਲੇ ਹਨ, ਸੋਚ ਨਹੀਂ ਬਦਲੀ। ਕਦੀ ਲਾਹੌਰ ਦੇ ਸੂਬਾ ਯਹੀਆ ਖਾਂ ਦਾ ਮੰਤਰੀ ਲਖਪਤ ਰਾਏ, ਇਹ ਐਲਾਨ ਕਰਦਾ ਰਿਹਾ ਕਿ ਗੁਰੂ ਨਾਨਕ ਦੇਵ ਖੱਤਰੀ ਨੇ ਸਿੱਖ ਬਣਾਏ ਸਨ ਤੇ ਇਕ ਖੱਤਰੀ ਲਖਪਤ ਰਾਏ ਸਿੱਖਾਂ ਨੂੰ ਖਤਮ ਕਰ ਕੇ ਸਿਰ ਉੱਤੇ ਪੱਗ ਬੰਨ੍ਹੇਗਾ। ਛੋਟਾ ਘੱਲੂਘਰਾ ੧੦ ਮਾਰਚ ੧੭੪੬ ਤੋਂ ੬ ਜੂਨ ੧੭੪੬ ਤੱਕ ਸਿੱਖਾਂ ਦੀ ਕਤਲੇਆਮ ਕਰਦਾ ਰਿਹਾ। ਸਿੱਖਾਂ ਨੂੰ ਖਤਮ ਕਰਦਾ ਸੀ। ਸਿੱਖਾਂ ਦੇ ਕਾਬੂ ਆ ਗਿਆ, ੬ ਮਹੀਨੇ ਪਖਾਨੇ ਵਿਚ ਕੈਦ ਰਹਿ ਕੇ ਨਰਕ ਭੋਗਦਾ ਮਰ ਗਿਆ, ਸਿਰ ਉੱਤੇ ਪੱਗ ਤਾਂ ਕੀ ਬੰਨ੍ਹਣੀ ਸੀ, ਕੱਫਣ ਵੀ ਨਸੀਬ ਨਾ ਹੋਇਆ।

ਵੀਹਵੀਂ ਸਦੀ ਦੌਰਾਨ ਹਿੰਦੁਸਤਾਨ ਦੀ ਅਜ਼ਾਦੀ ਦੇ ਠੇਕੇਦਾਰ ਗਾਂਧੀ-ਨਹਿਰੂ ਜੁੰਡਲੀ ਨੇ ਅਜ਼ਾਦੀ ਤੋਂ ਪਹਿਲਾਂ ਸਿੱਖ ਕੌਮ ਨਾਲ ਬੜੇ ਵੱਡੇ-ਵੱਡੇ ਵਾਅਦੇ ਕੀਤੇ ਸਨ ਪਰ ਅਖੌਤੀ ਅਜ਼ਾਦੀ ਤੋਂ ਬਾਅਦ ਅਖੌਤੀ ਮਹਾਤਮਾਂ ਜੀ ਸਾਫ਼ ਮੁਕਰ ਗਏ। ਇਥੇ ਹੀ ਬਸ ਨਹੀਂ ੧੯੪੭ ਤੋਂ ਬਾਅਦ ਸਿੱਖਾਂ ਨਾਲ ਵਿਸ਼ੇਸ਼ ਤੌਰ 'ਤੇ ਬਦਸਲੂਕੀਆਂ ਵੱਡੇ ਪੱਧਰ 'ਤੇ ਸ਼ੁਰੂ ਕਰ ਦਿੱਤੀਆਂ ਅਤੇ ਸਿੱਖਾਂ ਨੂੰ ਦਬਾਉਣਾ ਸ਼ੁਰੂ ਕਰ ਦਿੱਤਾ। ਇਨ੍ਹਾਂ ਨੇ ਸਿੱਖਾਂ ਦਾ ਵੱਡੇ ਪੱਧਰ 'ਤੇ ਨੁਕਸਾਨ ਕੀਤਾ।

ਇਸ ਜੁੰਡਲੀ ਵੱਲੋਂ ਪਾਕਿਸਤਾਨ ਬਣਨ ਦਾ ਵਿਰੋਧ ਕਰਨਾ, ਸਿੱਖਾਂ ਨੂੰ ਪਾਕਿਸਤਾਨ ਦੇ ਨਿਰਮਾਤਾ ਮੁਹੰਮਦ ਅਲੀ ਜਿਨਾਹ ਤੋਂ ਦੂਰ ਰੱਖਣਾ, ਸਿੱਖਾਂ ਨੂੰ ਪਾਕਿਸਤਾਨ ਵਿਰੁੱਧ ਵਰਤਣਾ ਤੇ ਸਿੱਖ ਮੁਸਲਮਾਨਾਂ ਵਿਚ ਦੁਸ਼ਮਣੀ ਦੀ ਭਾਵਨਾ ਕਾਇਮ ਕਰਨੀ, ਫਿਰ ਚੁੱਪ ਚੁਪੀਤੇ ਪਾਕਿਸਤਾਨ ਦੀ ਵੰਡ ਮਨਜ਼ੂਰ ਕਰ ਕੇ ਸਿੱਖਾਂ ਦੇ ਕਤਲੇਆਮ ਦਾ ਮੁੱਢ ਬੰਨ੍ਹਣਾ। ਅਖੌਤੀ ਅਜ਼ਾਦੀ ਤੋਂ ਬਾਅਦ ਵਿਸ਼ੇਸ਼ ਤੌਰ 'ਤੇ ਨਹਿਰੂ-ਗਾਂਧੀ ਜੁੰਡਲੀ ਨੇ ਸਿੱਖਾਂ ਉੱਤੇ ਜ਼ੁਲਮ ਕੀਤੇ ਅਤੇ ਸਿੱਖਾਂ ਨੂੰ ਕੁੱਝ ਵੀ ਦੇਣ ਤੋਂ ਇਨਕਾਰ ਕਰ ਦਿੱਤਾ। ਜਦੋਂ ਭਾਸ਼ਾਈ ਸੂਬੇ ਬਣਾਏ ਗਏ ਤਾਂ ਸਿੱਖਾਂ ਨੂੰ ਪੰਜਾਬੀ

ਸੂਬਾ ਵੀ ਜੱਦੋ-ਜਹਿਦ ਕਰ ਕੇ ਲੈਣਾ ਪਿਆ ਤੇ ਉਹ ਵੀ ਪੰਜਾਬੀ ਬੋਲਦੇ ਇਲਾਕੇ ਚੰਡੀਗੜ੍ਹ, ਪਾਣੀਆਂ ਦੇ ਕੁਦਰਤੀ ਸੋਮੇ, ਦਰਿਆ ਅਤੇ ਡੈਮ ਖੋਹ ਕੇ ਬਦਨੀਤੀ ਨਾਲ ਲੰਗੜਾ ਪੰਜਾਬੀ ਸੂਬਾ ਬਣਾ ਕੇ ਸਿੱਖਾਂ ਪ੍ਰਤੀ ਆਪਣੀ ਗੰਦੀ ਰਾਜਸੀ ਨੀਤੀ ਨੂੰ ਲਾਗੂ ਕਰਨ ਵਿਚ ਕੋਈ ਕਸਰ ਨਾ ਛੱਡੀ; ਹਿਮਾਚਲ, ਹਰਿਆਣਾ ਤੇ ਚੰਡੀਗੜ੍ਹ ਵੱਖ ਕਰ ਦਿੱਤੇ।

ਨਹਿਰੂ-ਗਾਂਧੀ ਜੁੰਡਲੀ ਦੇ ਵਾਰਸਾਂ ਇੰਦਰਾ ਗਾਂਧੀ, ਰਾਜੀਵ ਗਾਂਧੀ, ਨਰਸਿਮ੍ਹਾ ਰਾਉ ਤੇ ਇਨ੍ਹਾਂ ਦੇ ਹੇਠਲੇ ਸੂਬੇਦਾਰ, ਸਿਧਾਰਥ ਸ਼ੰਕਰ ਰੇਅ, ਰਿਬੈਰੋ, ਬੇਅੰਤ ਸਿੰਹੁ, ਕੇ. ਪੀ. ਗਿੱਲ, ਗੋਬਿੰਦ ਰਾਮ ਆਦਿ ਨੇ ਜੋ ਜ਼ੁਲਮ ਕੀਤੇ ਹਨ ਉਨ੍ਹਾਂ ਵੱਲ ਵੇਖ ਕੇ, ਹਿਟਲਰ ਤੇ ਨਾਦਰ ਸ਼ਾਹ ਦੀ ਰੂਹ ਵੀ ਆਪਣੇ ਆਪ ਨੂੰ ਬਾਉਣੀ ਸਮਝਦੀ ਹੋਵੇਗੀ।

ਇਤਿਹਾਸ ਗਵਾਹ ਹੈ ਕਿ ਮੁਗਲ ਹਕੂਮਤ ਦੇ ਜ਼ੁਲਮਾਂ ਦਾ ਕੁਹਾੜਾ ਜਦੋਂ ਵੀ ਸਿੱਖ ਗੁਰੂ ਸਾਹਿਬਾਨ ਅਤੇ ਸਿੱਖਾਂ ਉੱਤੇ ਚੱਲਿਆ ਹੈ, ਉਸ ਦਾ ਹਮੇਸ਼ਾਂ ਹੀ ਜ਼ੁਲਮੀਂ ਕੁਹਾੜੇ ਦਾ ਦਸਤਾ ਹਿੰਦੂ ਰਿਹਾ ਹੈ। ਹੁਣ ਤਾਂ ਹਿੰਦੂ ਸਾਮਰਾਜ ਦੇ ਜ਼ੁਲਮੀਂ ਕੁਹਾੜੇ ਦੇ ਦਸਤੇ, ਖੁਦਗਰਜ਼, ਸੱਤਾ ਦੇ ਭੁੱਖੇ ਲੀਡਰ ਅਤੇ ਆਪਣੇ ਮੋਢਿਆਂ ਦੀਆਂ ਫੀਤੀਆਂ ਅਤੇ ਸਟਾਰ ਵਧਾਉਣ ਦੇ ਚਾਹਵਾਨ ਗਦਾਰ ਸਿੱਖ ਵੀ ਹਨ ਜੋ ਸਿੱਖ ਕੌਮ ਦੀ ਨਸਲਕੁਸ਼ੀ ਕਰਨ ਲਈ, ਹਿੰਦੂ ਹਕੂਮਤ ਦੇ ਹੱਥ ਠੋਕੇ ਹਨ। ਮਾਇਆ ਤੇ ਸੱਤਾ ਦੇ ਲੋਭ ਨੇ ਇਨ੍ਹਾਂ ਨੂੰ ਅੰਨ੍ਹੇ-ਬੋਲੇ ਕਰ ਦਿੱਤਾ ਹੈ। ਸਿੱਖ ਕੌਮ ਦੇ ਭਵਿੱਖ ਦੀ ਇਨ੍ਹਾਂ ਨੂੰ ਕੋਈ ਚਿੰਤਾ ਹੀ ਨਹੀਂ ਹੈ।

ਸਿੱਖ ਕੌਮ ੧੯੪੭ ਦੀ ਵੰਡ ਤੋਂ ਲੈ ਕੇ ਹੀ ਹਿੰਦ ਹਾਕਮਾਂ ਦੇ ਜ਼ੁਲਮਾਂ ਦਾ ਸ਼ਿਕਾਰ ਹੁੰਦੇ ਆ ਰਹੇ ਹਨ। ੧੫ ਅਗਸਤ ੧੯੪੭ ਨੂੰ ਅਜ਼ਾਦੀ ਕਹਿਣਾ, ਸਿੱਖਾਂ ਲਈ ਇਸ ਤੋਂ ਵੱਡਾ ਕੀ ਧੋਖਾ ਹੋ ਸਕਦਾ ਹੈ। ੧੯੪੭ ਵਿਚ ਅੰਗਰੇਜ਼ਾਂ ਤੋਂ ਅਜ਼ਾਦੀ ਮਿਲੀ ਬ੍ਰਾਹਮਣ ਬਾਣੀਆਂ ਨੂੰ। ਸਿੱਖਾਂ ਨੂੰ ਤੇ ਬੰਗਾਲੀਆਂ ਨੂੰ ਕੀ ਮਿਲਿਆ, ਪੰਜਾਬ ਤੇ ਬੰਗਾਲ ਨੇ ਹਿੰਦੁਸਤਾਨ ਦੀ ਅਜ਼ਾਦੀ ਲਈ ਜਿੰਨੀਆਂ ਵੱਧ ਕੁਰਬਾਨੀਆਂ ਕੀਤੀਆਂ, ਉਨੀ ਹੀ ਬ੍ਰਾਹਮਣਵਾਦੀ ਨਹਿਰੂ ਤੇ ਗਾਂਧੀ ਨੇ ਪੰਜਾਬ ਤੇ ਬੰਗਾਲ ਦੀ ਵੰਡ ਕਰਾ ਕੇ ਦੋਵਾਂ ਦੀ ਬਰਬਾਦੀ ਕੀਤੀ ਹੈ। ਸਿੱਖਾਂ ਤੇ ਬੰਗਾਲੀਆਂ ਨੂੰ ਅਜਿਹੀ ਅਜ਼ਾਦੀ ਖੁਣੋਂ ਕੀ ਥੁੜਿਆ ਸੀ। ੧੯੪੭ ਦੀ ਵੰਡ ਵੇਲੇ ਦਸ ਲੱਖ ਸਿੱਖ ਕਤਲ ਹੋ ਗਏ, ਹਜ਼ਾਰਾਂ ਧੀਆਂ-ਭੈਣਾਂ ਦੀ ਪੱਤ ਲੁੱਟੀ ਗਈ। ਜ਼ਰਖੇਜ ਜ਼ਮੀਨਾਂ ਛੱਡੀਆਂ ਤੇ ਪਾਤਸ਼ਾਹ ਤੋਂ ਭਿਖਾਰੀ ਬਣ ਗਏ। ਉੱਜੜੇ ਸਿੱਖਾਂ ਨੂੰ ਜ਼ਰਾਇਮ-ਪੇਸ਼ਾ ਕਰਾਰ ਦਿੱਤਾ, ਹਿੰਦੂ ਡਿਪਟੀ ਕਮਿਸ਼ਨਰਾਂ ਨੂੰ ਹਕੂਮਤ ਨੇ ਜਿਹੜੀ ਸਾਡੀ ਸੀ, ਨੂੰ ਹੁਕਮ ਜਾਰੀ ਕੀਤੇ ਗਏ ਕਿ ਪਾਕਿਸਤਾਨ ਵਿੱਚੋਂ ਉੱਠ ਕੇ ਆਏ ਸਿੱਖ ਅਪਰਾਧੀ ਕਿਸਮ ਦੇ ਹਨ ਤੇ ਇਨ੍ਹਾਂ ਉੱਤੇ ਸਖਤ ਨਿਗ੍ਹਾ ਰੱਖੀ ਜਾਵੇ। ਜਦੋਂ ਸਿੱਖ ਆਗੂਆਂ ਨੇ ਹਿੰਦੂ ਸਰਕਾਰ ਦੇ ਹਾਕਮਾਂ ਨੂੰ ਨਹਿਰੂ-ਗਾਂਧੀ ਦੇ ਇਸ ਵਾਅਦੇ ਨੂੰ ਪੂਰਾ ਕਰਨ ਵਾਸਤੇ ਕਿਹਾ ਤਾਂ ਬੇਸ਼ਰਮੀ ਦਾ ਨੰਗਾ ਨਾਚ ਨੱਚਦਿਆਂ ਹਿੰਦੂ ਹਾਕਮ ਜਵਾਹਰ ਲਾਲ ਨਹਿਰੂ ਨੇ ਕਿਹਾ ਕਿ ਹੁਣ ਵਕਤ ਬਦਲ ਗਿਆ ਹੈ। ਭਾਸ਼ਾ ਦੇ ਅਧਾਰ 'ਤੇ ਸੂਬਿਆਂ ਦੀ ਦਰਜਾਬੰਦੀ 'ਤੇ ਪੰਜਾਬ ਨੂੰ ਪਾਸੇ ਰੱਖਿਆ ਗਿਆ ਤੇ ਸਿੱਖਾਂ ਦੀ ਹੱਕੀ ਮੰਗ ਨੂੰ ਪੂਰੀ ਬੇ-ਲੱਜਤਾ ਨਾਲ ਠੁਕਰਾ ਦਿੱਤਾ ਗਿਆ। ਪੰਜਾਬੀ ਸੂਬੇ ਵਾਸਤੇ ਵੀ ਸਿੱਖਾਂ ਨੂੰ ਮੋਰਚਾ ਲਾਉਣਾ ਪਿਆ ਤੇ ਹਿੰਦੂ ਹਾਕਮਾਂ ਦੇ ਜ਼ੁਲਮਾਂ ਨੂੰ ਸਹਿੰਦਿਆਂ ਲੰਗੜਾ ਲੂਲਾ ਸੂਬਾ ਮਿਲਿਆ ਤੇ ਪੰਜਾਬ ਦੇ

ਪੰਜਾਬੀ ਬੋਲਦੇ ਇਲਾਕੇ ਖੋਹ ਕੇ ਹਰਿਆਣਾ, ਹਿਮਾਚਲ ਨੂੰ ਧੱਕੇ ਨਾਲ ਦੇ ਦਿੱਤੇ ਗਏ। ਚੰਡੀਗੜ੍ਹ ਨੂੰ ਕੇਂਦਰ ਅਧੀਨ ਰਾਖਵਾਂ ਰੱਖ ਲਿਆ ਗਿਆ। ਪੰਜਾਬ ਦੇ ਡੈਮ ਅਤੇ ਕੁਦਰਤੀ ਸੋਮੇ, ਪਾਣੀ ਤੇ ਬਿਜ਼ਲੀ ਦੀ ਲੁੱਟ ਕੀਤੀ ਜਾ ਰਹੀ ਹੈ ਜਿਨ੍ਹਾਂ 'ਤੇ ਧੱਕੇ ਨਾਲ ਹਿੰਦੁਸਤਾਨੀ ਕੇਂਦਰ ਸਰਕਾਰ ਕਬਜ਼ਾ ਕਰੀ ਬੈਠੀ ਹੈ। ਪੰਜਾਬ ਦੀ ਧਰਤੀ ਬੰਜਰ ਹੋ ਰਹੀ ਹੈ।

ਪੰਜਾਬ ਦੀ ਲੁੱਟ ਸਿੱਖਾਂ ਦੀ ਲੁੱਟ ਹੈ। ਪੰਜਾਬ ਲੁੱਟ ਕੇ ਸਿੱਖਾਂ ਨੂੰ ਘਸਿਆਰੇ ਬਣਾਉਣਾ ਅਤੇ ਦੇਹਧਾਰੀ ਗੁਰੂਆਂ ਨੂੰ ਉਭਾਰ ਕੇ ਸਿੱਖਾਂ ਨੂੰ ਸਿੱਖ ਧਰਮ ਨਾਲੋਂ ਤੋੜ ਕੇ ਹੌਲੀ-ਹੌਲੀ ਸਿੱਖੀ ਨੂੰ ਖਤਮ ਕਰਨ ਦੀ ਹਿੰਦੁਸਤਾਨੀ ਹਾਕਮਾਂ ਦੀ ਨੀਤੀ ਹੈ। ਹਿੰਦੂ ਹਾਕਮਾਂ ਨੇ ਨਕਲੀ ਨਿਰੰਕਾਰੀਆਂ ਨੂੰ ਉਭਾਰਿਆ ਹੀ ਨਹੀਂ, ਹਰ ਪੱਖੋਂ ਇਨ੍ਹਾਂ ਦੀ ਮਦਦ ਵੀ ਕੀਤੀ ਹੈ। ਸਿੱਖਾਂ ਉੱਤੇ ਸਿੱਧੇ ਹਮਲੇ ਕਰਵਾਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਸਿੱਖ ਗੁਰੂ ਸਾਹਿਬਾਨ ਦੀ ਨਿੰਦਿਆ ਕਰਨੀ, ਸਿੱਖ ਰਵਾਇਤਾਂ ਦਾ ਮਜ਼ਾਕ ਉਡਾਉਣਾ, ਨਕਲੀ ਨਿਰੰਕਾਰੀਆਂ ਦਾ ਸ਼ੁਗਲ ਬਣ ਗਿਆ। ਆਖਰ ੧੩ ਅਪ੍ਰੈਲ ੧੯੭੮ ਨੂੰ ਖਾਲਸੇ ਦੇ ਜਨਮ ਦਿਹਾੜੇ 'ਤੇ ਬੀ ਬਲਾਕ ਰੇਲਵੇ ਕਲੋਨੀ, ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਨਿਰੰਕਾਰੀ ਮੰਡਲ ਦੇ ਦੁਸ਼ਟ ਮੁਖੀ ਗੁਰਬਚਨੇ ਨੇ ਆਪਣੇ ਕੂੜ ਕੁਸੰਗ ਦਾ ਅਡੰਬਰ ਰੱਖਿਆ ਤੇ ਸਿੱਖ ਧਰਮ ਦੀ ਨਿੰਦਿਆ ਕਰਨ ਲੱਗਾ ਤਾਂ ਅਖੰਡ ਕੀਰਤਨੀ ਜਥੇ ਦੇ ਜਥੇਦਾਰ ਫੌਜਾ ਸਿੰਘ ਅਤੇ ਦਮਦਮੀ ਟਕਸਾਲ ਦੇ ਭਾਈ ਰਣਬੀਰ ਸਿੰਘ ਫੌਜੀ ਦੀ ਅਗਵਾਈ ਹੇਠ ਦਮਦਮੀ ਟਕਸਾਲ, ਅਖੰਡ ਕੀਰਤਨੀ ਜਥੇ ਦੇ ਸਿੰਘ ਜਦੋਂ ਸ਼ਾਂਤਮਈ ਰੋਸ ਪ੍ਰਗਟ ਕਰਨ ਗਏ ਤਾਂ ਸਿੰਘਾਂ ਦੇ ਜਥੇ ਉੱਤੇ ਨਕਲੀ ਨਿਰੰਕਾਰੀ ਮੰਡਲ ਦੇ ਮੁਖੀ ਗੁਰਬਚਨੇ ਨੇ ਆਪਣੇ ਹਥਿਆਰਬੰਦ ਚਾਟੜਿਆਂ ਤੋਂ ਹਮਲਾ ਕਰਾ ਦਿੱਤਾ, ਜਿਸ ਵਿਚ ੧੩ ਸਿੰਘ ਸ਼ਹੀਦ ਕਰ ਦਿੱਤੇ ਤੇ ੧੫੦ ਤੋਂ ਵੱਧ ਸਿੰਘ ਜ਼ਖ਼ਮੀ ਹੋਏ। ਪੁਲਸ ਪ੍ਰਸ਼ਾਸਨ ਨਿਰੰਕਾਰੀਆਂ ਦੀ ਮਦਦ ਕਰਦਾ ਰਿਹਾ ਤੇ ਇਸ ਖੂਨੀ ਸਾਕੇ ਤੋਂ ਬਾਅਦ ਨਿਰੰਕਾਰੀ ਸਮਾਗਮ ਤਿੰਨ ਘੰਟੇ ਚਲਦਾ ਰਿਹਾ।

ਪੰਜਾਬ ਪੁਲਸ ਆਪਣੀ ਗੱਡੀ ਵਿਚ ਗੁਰਬਚਨੇ ਨਿਰੰਕਾਰੀ ਨੂੰ ਕਰਨਾਲ (ਹਰਿਆਣਾ) ਤੱਕ ਛੱਡ ਕੇ ਆਈ। ਸਿੱਖਾਂ ਵਿਚ ਇਸ ਖੂਨੀ ਸਾਕੇ ਤੋਂ ਬਾਅਦ ਰੋਸ ਅਤੇ ਰੋਹ ਦੀ ਲਹਿਰ ਚੱਲ ਪਈ। ਪਰ ਹਿੰਦ ਸਰਕਾਰ ਨੇ ਸਿੱਖਾਂ ਦੇ ਜ਼ਖ਼ਮੀ ਹਿਰਦਿਆਂ ਨੂੰ ਸ਼ਾਂਤ ਕਰਨ ਲਈ ਕੋਈ ਯੋਗ ਕਾਰਵਾਈ ਨਹੀਂ ਕੀਤੀ ਸਗੋਂ ਸਿੱਖਾਂ ਨੂੰ ਹੋਰ ਜਲੀਲ ਕਰਨ ਲਈ ਆਪਣੀਆਂ ਕਾਰਵਾਈਆਂ ਜਾਰੀ ਰੱਖੀਆਂ। ੧੩ ਅਪ੍ਰੈਲ ੧੯੭੮ ਸ੍ਰੀ ਅੰਮ੍ਰਿਤਸਰ ਦੇ ਖੂਨੀ ਸਾਕੇ ਦੇ ਸਿੱਖਾਂ ਦਾ ਸਾਰੇ ਦੋਸ਼ੀ ਕਾਤਲਾਂ ਨੂੰ ਕਰਨਾਲ (ਹਰਿਆਣਾ) ਦੀ ਅਦਾਲਤ ਨੇ ਬਰੀ ਕਰ ਦਿੱਤਾ ਜਾਂ ਸਰਕਾਰ ਨੇ ਆਪਣੇ ਪ੍ਰਭਾਵ ਨਾਲ ਬਰੀ ਕਰਵਾ ਦਿੱਤਾ। ਇਹ ਵੀ ਸੱਚ ਹੈ ਕਿ ਅਖੌਤੀ ਪੰਥਕ ਅਕਾਲੀ ਸਰਕਾਰ ਦੇ ਮੁੱਖ ਮੰਤਰੀ ਪ੍ਰਕਾਸ਼ ਸਿੰਹੁ ਬਾਦਲ ਨੇ ਸਿੱਖ ਭਾਵਨਾਵਾਂ ਨੂੰ ਸਮਝਣ ਦੀ ਕਦੇ ਵੀ ਲੋੜ ਨਹੀਂ ਸਮਝੀ, ਇਸ ਦੀ ਦਿੱਖ ਤਾਂ ਭਾਵੇਂ ਸਿੱਖਾਂ ਵਾਲੀ ਹੈ, ਪਰ ਹਕੀਕਤ ਤੌਰ 'ਤੇ ਇਹ ਸਿੱਖੀ ਵਿਰੋਧੀਆਂ ਦੇ ਹੱਕ ਵਿਚ ਭੁਗਤਦਾ ਆ ਰਿਹਾ ਹੈ। ਸਿੱਖ-ਨਿਰੰਕਾਰੀ ਝਗੜੇ ਵਿਚ ਇਸ ਸ਼ਖ਼ਸ ਨੇ ਨਿਰੰਕਾਰੀਆਂ ਦੇ ਹੱਕ ਵਿਚ ਸਾਥ ਦਿੱਤਾ ਹੈ ਅਤੇ ਹਮੇਸ਼ਾਂ ਸਿੱਖ ਹੱਕਾਂ ਵੱਲ ਪਿੱਠ ਦਿੱਤੀ ਹੈ। ਹਿੰਦੁਸਤਾਨ ਦੇ ਹਿੰਦੂ ਹਾਕਮਾਂ ਨਾਲ ਵਫ਼ਾਦਾਰੀ ਪੁਗਾਈ ਹੈ ਜਿਸ ਕਾਰਨ ਸਿੱਖਾਂ ਵਿਚ ਅਸ਼ਾਂਤੀ

ਵੱਧਦੀ ਗਈ।

ਇਸ ਸਮੇਂ ਸਿੱਖ ਹੱਕਾਂ ਦੇ ਪਹਿਰੇਦਾਰ ਵਜੋਂ ਦਮਦਮੀ ਟਕਸਾਲ ਦੇ ਚੌਦਵੇਂ ਮੁੱਖੀ ਸੰਤ ਗਿਆਨੀ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਉਭਰ ਕੇ ਸਾਹਮਣੇ ਆਏ। ਸੰਤ ਜਰਨੈਲ ਸਿੰਘ ਜੀ ਖਾਲਸਾ ਨੇ ਖਾਲਸਈ ਜੁਝਾਰੂ ਰਵਾਇਤਾਂ ਨੂੰ ਸੁਰਜੀਤ ਕੀਤਾ, ਨਿਰਭਉ ਅਤੇ ਨਿਰਵੈਰ ਦਾ ਪਾਂਧੀ ਬਣਿਆ, ਸਿੱਖ ਹੱਕਾਂ ਦੀ ਪ੍ਰਾਪਤੀ ਲਈ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰਬ੍ਰਾਣੀ ਫੁਰਮਾਨ-

*ਜਉ ਤਉ ਪ੍ਰੇਮ ਖੇਲਣ ਕਾ ਚਾਉ ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ ॥*
*ਇਤੁ ਮਾਰਗਿ ਪੈਰੁ ਧਰੀਜੈ ॥*
*ਸਿਰੁ ਦੀਜੈ ਕਾਣਿ ਨ ਕੀਜੈ ॥*

ਅਨੁਸਾਰ ਹੋਕਾ ਦਿੱਤਾ ਕਿ ਸਿੱਖ ਵਾਸਤੇ ਜ਼ੁਲਮ ਕਰਨਾ ਪਾਪ ਹੈ ਪਰ ਜ਼ੁਲਮ ਸਹਿਣਾ ਉਸ ਤੋਂ ਵੀ ਵੱਡਾ ਪਾਪ ਹੈ। ਸਿੱਖਾਂ ਨੂੰ ਇਹ ਅਹਿਸਾਸ ਕਰਾਇਆ ਕਿ ਸਿੱਖ ਹਿੰਦੁਸਤਾਨ ਅੰਦਰ ਗੁਲਾਮ ਹਨ। ਦੂਜੇ ਨੰਬਰ ਦੇ ਸ਼ਹਿਰੀ ਹਨ। ਪ੍ਰਧਾਨ ਮੰਤਰੀ ਬੀਬੀ ਇੰਦਰਾ ਗਾਂਧੀ ਦੱਸੇ ਕਿ ਸਿੱਖਾਂ ਨੂੰ ਨਾਲ ਰੱਖਣਾ ਜਾਂ ਨਹੀਂ? ਜੇ ਸਿੱਖਾਂ ਨੂੰ ਨਾਲ ਰੱਖਣਾ ਤੇ ਇਕ ਨੰਬਰ ਦੇ ਸ਼ਹਿਰੀ ਬਣਾ ਕੇ ਰੱਖੇ, ਦੂਜੇ ਨੰਬਰ ਦੇ ਸ਼ਹਿਰੀ ਬਣ ਕੇ ਰਹਿਣ ਲਈ ਸਿੱਖ ਤਿਆਰ ਨਹੀਂ ਹਨ। ਅਸੀਂ ਆਪਣੇ ਹੱਕ ਲੈਣੇ ਹਨ, ਕਿਸੇ ਦੇ ਹੱਕ ਖੋਹਣੇ ਨਹੀਂ। ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਨੇ ਸੁੱਤੀ ਹੋਈ ਸਿੱਖ ਕੌਮ ਨੂੰ ਜਗਾ ਦਿੱਤਾ। ਸਿੱਖਾਂ ਦੇ ਦਿਲਾਂ ਅੰਦਰ ਖਾਲਸਈ ਜੁਝਾਰੂ ਜਜ਼ਬੇ ਨੇ ਅੰਗੜਾਈ ਲਈ, ਸਿੱਖ ਹੱਕਾਂ ਦੀ ਪ੍ਰਾਪਤੀ ਲਈ ਅਣਖੀਲੇ ਗੱਭਰੂ ਸੰਤ ਜਰਨੈਲ ਸਿੰਘ ਜੀ ਖਾਲਸਾ ਦੀ ਅਗਵਾਈ ਵਿਚ ਇਕੱਠੇ ਹੋਣ ਲੱਗੇ। ਇਤਿਹਾਸ ਗਵਾਹ ਹੈ ਕਿ ਸਿੱਖਾਂ ਨੂੰ ਸ਼ਹੀਦ ਬਾਬਾ ਬੰਦਾ ਸਿੰਘ ਜੀ ਬਹਾਦਰ ਤੋਂ ਬਾਅਦ ਸਿੱਖ ਹੱਕਾਂ ਦਾ ਰਾਖਾ ਅਤੇ ਖਾਲਸਾ ਰਾਜ ਦਾ ਮੁਦਈ ਪਹਿਲੀ ਵਾਰ ਮਿਲਿਆ। ਸੰਤ ਜਰਨੈਲ ਸਿੰਘ ਜੀ ਖਾਲਸਾ, ਸਿੱਖ ਦਾ ਅਜਿਹਾ ਕੌਮੀ ਨਾਇਕ ਸਿਰਦਾਰ ਸੀ ਜਿਹੜਾ ਮੌਤ ਤੋਂ ਡਰਦਾ ਨਹੀਂ ਸੀ ਤੇ ਪੈਸੇ ਨਾਲ ਖਰੀਦਿਆ ਨਹੀਂ ਸੀ ਜਾ ਸਕਦਾ। ਜਿਸ ਦੀ ਅਗਵਾਈ ਵਿਚ ਜੁਝਾਰੂ ਖਾਲਸਾ ਸਿੰਘ ਸੂਰਮੇ ਸਿੱਖੀ ਦੇ ਦੁਸ਼ਮਣਾਂ ਦਾ ਸਿਰ ਲੈਂਦੇ ਵੀ ਸਨ ਤੇ ਸਿਰ ਦੇਣ ਲਈ ਵੀ ਤਿਆਰ ਸਨ। ਸੰਤ ਜਰਨੈਲ ਸਿੰਘ ਜੀ ਦੀ ਅਗਵਾਈ ਵਿਚ ਜੁਝਾਰੂ ਖਾਲਸੇ ਨੇ ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਫ਼ੁਰਮਾਨ-

*ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ।*
*ਹਲਾਲ ਅਸਤ ਬੁਰਦਨ ਬ-ਸਮਸ਼ੀਰ ਦਸਤ।*

*(ਜ਼ਫ਼ਰਨਾਮਾ-੨੨)*

ਅਨੁਸਾਰ ਜਹਾਦ ਆਰੰਭ ਕਰ ਦਿੱਤਾ। ਜਿਹੜੇ ਸਿੱਖੀ ਦੇ ਦੁਸ਼ਮਣਾਂ ਨੂੰ ਹਿੰਦ ਹਾਕਮਾਂ ਨੇ ਕਾਨੂੰਨ ਦੀਆਂ ਚੋਰ ਮੋਰੀਆਂ ਰਾਹੀਂ ਕਾਨੂੰਨੀ ਸ਼ਿਕੰਜੇ ਤੋਂ ਬਚਾ ਲਿਆ ਸੀ, ਜੁਝਾਰੂ ਖਾਲਸੇ ਨੇ ਤੇਗ ਦੀ ਭੇਟ ਚੜ੍ਹਾਏ। ਸਿੰਘਾਂ ਮਰਦ ਦਲੇਰਾਂ ਨੇ ਜਦੋਂ ਮੈਦਾਨੇ-ਜੰਗ ਵਿਚ ਨਿੱਤਰ ਕੇ ਭੱਬਕ ਮਾਰੀ ਤਾਂ ਨਰਕਧਾਰੀ ਗੁਰਬਚਨੇ ਤੇ ਉਸ ਦੇ ਸੱਤਵੇਂ ਸਿਤਾਰੇ ਪ੍ਰਤਾਪ ਨੂੰ ਸਿੰਘਾਂ ਨੇ ਉਸ ਦੇ ਬੰਗਲੇ ਅੰਦਰ ਹੀ ਨਰਕਧਾਮ ਦੀ ਗੱਡੀ

ਚੜ੍ਹਾ ਦਿੱਤਾ। ਇਨ੍ਹਾਂ ਦਾ ਵੱਡਾ ਸਨੇਹੀ ਲਾਲਾ ਜਗਤ ਨਰਾਇਣ ਵੀ ਇਨ੍ਹਾਂ ਦੇ ਪਿੱਛੇ ਤੋਰ ਦਿੱਤਾ। ਲਾਲਾ, ਗੁਰਬਚਨੇ ਦੀ ਮੌਤ ਦੇ ਵੈਰਾਗ ਵਿਚ ਆਪਣੀਆਂ ਅਖ਼ਬਾਰਾਂ ਵਿਚ ਕੀਰਨੇ ਕੁੱਝ ਜ਼ਿਆਦਾ ਹੀ ਪਾਉਂਦਾ ਸੀ। ਜੁਝਾਰੂ ਖਾਲਸੇ ਸੋਚਿਆ ਕਿ ਮਾਤ ਲੋਕ ਵਿਚ ਲਾਲੇ ਦਾ ਜੀਅ ਨਹੀਂ ਲੱਗਦਾ, ਨਰਕਾਂ ਵਿਚ ਨਰਕਧਾਰੀ ਦੀ ਕੋਈ ਗੱਲ ਸੁਣਨ ਵਾਲਾ ਨਹੀਂ। ਚਲੋ ਪੁੰਨ ਦਾ ਕੰਮ ਇਕੱਠਿਆਂ ਕਰ ਦਈਏ।

ਲਾਲਾ ਜਗਤ ਨਰਾਇਣ ਦੇ ਕਤਲ ਵਿਚ ਸੰਤ ਜਰਨੈਲ ਸਿੰਘ ਜੀ ਖਾਲਸਾ ਦੇ ਵਰੰਟ ਜਾਰੀ ਕਰ ਦਿੱਤੇ ਤੇ ਚੰਦੋ ਕਲਾਂ (ਹਰਿਆਣਾ) ਵਿਚ ਖਤਮ ਕਰਨ ਲਈ ਹਿੰਦ ਹਕੂਮਤ ਨੇ ਪੂਰੀ ਵਾਹ ਲਾਈ। ਪਰ ਸੰਤ ਜੀ ਪਤਾ ਲੱਗਣ 'ਤੇ ਪੰਜਾਬ ਆ ਗਏ। ਸੰਤ ਜਰਨੈਲ ਸਿੰਘ ਜੀ ਨੇ ਸ਼ਾਂਤਮਈ ਗ੍ਰਿਫਤਾਰੀ ਦਿੱਤੀ, ਪਰ ਮਹਿਤੇ ਗੁਰਦੁਆਰਾ ਸਾਹਿਬ ਦੇ ਬਾਹਰ ੨੦ ਸਿੰਘ ਪੁਲੀਸ ਨੇ ਸ਼ਹੀਦ ਕਰ ਦਿੱਤੇ। ਜੁਝਾਰੂ ਖਾਲਸੇ ਦੀ ਤੇਗ ਮਿਆਨ ਵਿੱਚੋਂ ਬਾਹਰ ਆਈ ਦਮਦਮੀ ਟਕਸਾਲ ਦੇ ਸਿੰਘਾਂ ਨੇ ਰੋਸ ਜਾਗਣ 'ਤੇ ਧਰਤ ਹਿਲਾ ਸੁੱਟੀ। ਤਾਂ ਅਖਬਾਰਾਂ ਵੀ ਸੋਹਿਲੇ ਗਾਉਣ ਲੱਗੀਆਂ। ਆਖਰ ਨੂੰ ਸੰਤ ਜਰਨੈਲ ਸਿੰਘ ਜੀ ਖਾਲਸਾ ਨੂੰ ਹਿੰਦ ਹਾਕਮਾਂ ਨੂੰ ਰਿਹਾਅ ਕਰਨਾ ਪਿਆ। ਸੰਤ ਜਰਨੈਲ ਸਿੰਘ ਜੀ ਖਾਲਸਾ ਨੇ ਵੀ ਆਪਣੀ ਜ਼ਿੰਦਗੀ ਨੂੰ ਕੌਮ ਦੀ ਚੜ੍ਹਦੀ ਕਲਾ ਵਿਚ ਰੱਖਣ ਲਈ ਪ੍ਰਣ ਲਿਆ ਸੀ, ਜੇ ਉਹ ਜਿਊਂਦਾ ਸੀ ਤਾਂ ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਤੇ ਜੇ ਸ਼ਹੀਦ ਹੋਣਾ ਸੀ ਤਾਂ ਸਿੱਖ ਕੌਮ ਲਈ। ਸਿੱਖ ਕੌਮ ਦੀ ਤਕਦੀਰ ਸੰਤ ਜਰਨੈਲ ਸਿੰਘ ਜੀ ਖਾਲਸਾ ਨਾਲ ਜੁੜੀ ਹੋਈ ਸੀ ਜਿਹੜੀ ਹਿੰਦ ਦੀ ਰਾਣੀ ਨੂੰ ਭਾਉਂਦੀ ਨਹੀਂ ਸੀ। ਹਿੰਦ ਦੀ ਰਾਣੀ ਦਿਨ ਰਾਤ ਸੰਤ ਜੀ ਨੂੰ ਖਤਮ ਕਰਨ ਦੀਆਂ ਸਕੀਮਾਂ ਸੋਚ ਰਹੀ ਸੀ। ਖੁਦਗਰਜ਼ ਤੇ ਮੌਕਾਪ੍ਰਸਤ ਅਕਾਲੀ ਲੀਡਰ ਵੀ ਹਿੰਦ ਦੀ ਰਾਣੀ ਨੂੰ ਅੰਦਰਖਾਤੇ ਕਹਿ ਰਹੇ ਸਨ- ਮੈਡਮ ਜੀ ਕਰੋ ਕੋਈ ਪ੍ਰਬੰਧ, ਇਨ੍ਹਾਂ ਤਾਂ ਸਾਨੂੰ ਜਿਉਂਦਿਆਂ ਨੂੰ ਮਾਰ ਕੇ ਰੱਖ ਦਿੱਤਾ। ਸਾਰੀ ਸਿੱਖ ਜਵਾਨੀ ਦੇ ਹੱਥਾਂ ਵਿਚ ਹਥਿਆਰ ਫੜਾ ਦਿੱਤੇ। ਧਰਮ ਯੁੱਧ ਮੋਰਚੇ ਉੱਤੇ ਵੀ ਇਸ ਨੇ ਕਬਜ਼ਾ ਕਰ ਲਿਆ। ਅਨੰਦਪੁਰ ਸਾਹਿਬ ਦੇ ਮਤੇ ਤੋਂ ਤਾਂ ਇਹ ਘੱਟ ਕੋਈ ਸਮਝੌਤਾ ਕਰਨ ਹੀ ਨਹੀਂ ਦਿੰਦਾ। ਪੜ੍ਹੇ-ਲਿਖੇ ਸਿੱਖ ਗੱਭਰੂ ਵੀ ਉਸ ਦੇ ਦੀਵਾਨੇ ਹੋ ਗਏ। ਇਹਨੇ ਸਿੱਖ ਕੌਮ ਨੂੰ ਬਾਗੀ ਬਣਾ ਦਿੱਤਾ। ਸਾਡੀ ਤਾਂ ਇਹਨੇ ਸਿੱਖਾਂ ਵਿਚ ਪੁੱਛ ਪ੍ਰਤੀਤ ਹੀ ਖਤਮ ਕਰ ਦਿੱਤੀ। ਜਿਹੜਾ ਰਸਤਾ ਇਨਸਾਫ਼ ਦਾ ਅਤੇ ਧੀਆਂ-ਭੈਣਾਂ ਨੂੰ ਘਰੀਂ ਵਸਾਉਣ ਦਾ ਇਸ ਨੇ ਫੜ੍ਹ ਲਿਆ, ਇਹਦੇ ਵੱਲ ਵੇਖ ਕੇ ਸਿੱਖ ਤਾਂ ਕੀ ਹਿੰਦੂ ਵੀ ਬਾਗੀ ਹੋ ਕੇ ਇਸ ਦੇ ਕਾਫਲੇ ਵਿਚ ਰਲਣ ਲੱਗ ਪਏ ਹਨ। ਮੋਹਨ ਲਾਲ ਖ਼ੁਜਾਲਾ ਵੀ ਇਹਦੇ ਨਾਲ ਰਲ ਗਿਆ ਅੰਮ੍ਰਿਤ ਛਕ ਕੇ। ਫਰਿਆਦੀ ਭਾਵੇਂ ਹਿੰਦੂ ਆ ਜਾਵੇ, ਉਸ ਦੀ ਵੀ ਮਦਦ ਕਰਦਾ। ਬਜ਼ੁਰਗ ਫੌਜੀ ਸਿੱਖ ਜਰਨੈਲ ਵੀ ਸੰਤ ਭਿੰਡਰਾਂਵਾਲੇ ਨੂੰ ਆਪਣਾ ਰਹਿਨੁਮਾ (ਆਗੂ) ਮੰਨ ਰਹੇ ਹਨ। ਜਨਰਲ ਸੁਬੇਗ ਸਿੰਘ ਵੀ ਸੰਤ ਜੀ ਦੇ ਸਾਥੀ ਸਿੰਘਾਂ ਨੂੰ ਟਰੇਨਿੰਗ ਤੇ ਮੋਰਚਾਬੰਦੀ ਕਰ ਕੇ ਦੇ ਰਿਹਾ। ਸਿੱਖ ਵਿਦਿਆਰਥੀ ਉਸਦੇ ਭਾਸ਼ਨ ਨੂੰ ਸੁਣ ਕੇ ਉਸ ਦੇ ਹੀ ਹੁੰਦੇ ਜਾ ਰਹੇ ਹਨ। ਮੈਡਮ, ਫੌਜ ਭੇਜੋ ਜਿਸ ਨੂੰ ਵੇਖ ਕੇ ਹੀ ਇਸ ਦੇ ਸਿੱਖ ਭੱਜਣਗੇ। ਪੁਲੀਸ ਵਾਲੇ ਤਾਂ ਉਸ ਦੇ ਮੋਟਰਸਾਈਕਲ ਵਾਲਿਆਂ ਨੂੰ ਵੇਖ ਕੇ ਰਾਹ ਛੱਡ ਜਾਂਦੇ ਹਨ।

ਹਿੰਦੁਸਤਾਨ ਦਾ ਦਿੱਲੀ ਸ਼ਹਿਰ, ਜਿਸ ਨੇ ਸਿੱਖਾਂ ਨਾਲ ਸਦਾ ਹੀ ਵੈਰ ਦੀ

ਭਾਵਨਾ ਰੱਖੀ ਹੈ। ਦਿੱਲੀ ਦੇ ਹਾਕਮਾਂ ਵੱਲੋਂ ਸਿੱਖਾਂ ਉੱਤੇ ਕੀਤੇ ਗਏ ਜ਼ੁਲਮਾਂ ਨਾਲ ਇਤਿਹਾਸ ਦੇ ਪੰਨੇ ਭਰੇ ਪਏ ਹਨ। ਸਿੱਖ ਜਦੋਂ ਵੀ ਅਰਦਾਸ ਕਰਦਾ, ਦਿੱਲੀ ਹਕੂਮਤ ਦੇ ਜ਼ੁਲਮਾਂ ਨਾਲ ਸ਼ਹੀਦ ਹੋਏ ਆਪਣੇ ਸਿੱਖ ਪੁਰਖਿਆਂ, ਭਰਾਵਾਂ ਨੂੰ ਵੀ ਯਾਦ ਕਰਦਾ ਹੈ. . . ਜਿਨ੍ਹਾਂ ਸਿੰਘਾਂ ਸਿੰਘਣੀਆਂ ਧਰਮ ਹੇਤ ਸੀਸ ਦਿੱਤੇ, ਆਰਿਆਂ ਨਾਲ ਚਿਰਾਏ ਗਏ, ਦੇਗਾਂ ਵਿਚ ਉਬਾਲੇ ਗਏ, ਚਰਖੜੀਆਂ 'ਤੇ ਚੜ੍ਹੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਅਸਹਿ ਤੇ ਅਕਹਿ ਕਸ਼ਟ ਸੁਹਾਰਦਿਆਂ ਸ਼ਹੀਦੀਆਂ ਪ੍ਰਾਪਤ ਕੀਤੀਆਂ, ਤਿਨ੍ਹਾਂ ਸਿੰਘਾਂ ਸਿੰਘਣੀਆਂ ਭੁਝੰਗੀਆਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ, ਬੋਲੋ ਜੀ ਵਾਹਿਗੁਰੂ, ਵਾਹਿਗੁਰੂ . . .।

ਜੇ ਸਿੱਖ ਰੋਜ਼ਾਨਾ, ਅਕਾਲ ਪੁਰਖ ਵਾਹਿਗੁਰੂ ਦੇ ਸਨਿਮਰ ਅਰਦਾਸ ਕਰਦਿਆਂ, ਦਿੱਲੀ ਹਕੂਮਤ ਦੇ ਜ਼ੁਲਮਾਂ ਦਾ ਸ਼ਿਕਾਰ ਹੋਏ ਸਿੱਖ ਸ਼ਹੀਦਾਂ ਨੂੰ ਭੁੱਲਦੇ ਨਹੀਂ ਤਾਂ ਫਿਰ ਦਿੱਲੀ ਦੇ ਹਾਕਮ ਆਪਣੇ ਪੁਰਖਿਆਂ ਨੂੰ ਕਿਵੇਂ ਭੁੱਲ ਜਾਣ? ਉਨ੍ਹਾਂ ਵੀ ਆਪਣੇ ਵਡੇਰਿਆਂ ਦੇ ਨਕਸ਼-ਏ-ਕਦਮਾਂ ਉੱਤੇ ਚੱਲ ਕੇ ਇਤਿਹਾਸ ਦੇ ਨਵੇਂ ਕਾਂਡ ਸਿਰਜਣੇ ਹੋਏ। ਦਿੱਲੀ ਹਕੂਮਤ ਪੰਜਾਬ/ਸਿੱਖਾਂ ਨੂੰ ਲੁੱਟਣ-ਕੁੱਟਣ ਦਾ ਆਪਣਾ ਜੱਦੀ-ਪੁਰਖੀ ਹੱਕ ਸਮਝਦੀ ਹੈ। ਇਹ ਪੰਜਾਬ ਤੇ ਸਿੱਖਾਂ ਨੇ ਸੋਚਣਾ ਹੈ ਕਿ ਅਸੀਂ ਕਦੋਂ ਤਕ ਦਿੱਲੀ ਦੇ ਹਾਕਮਾਂ ਦੇ ਜ਼ੁਲਮਾਂ ਦਾ ਸ਼ਿਕਾਰ ਹੋਣਾ ਹੈ/ਹੁੰਦੇ ਰਹਿਣਾ ਹੈ?

ਹਿੰਦ ਦੀ ਰਾਣੀ ਰਾਜਧਾਨੀ ਵਿਚਲੇ ਆਪਣੇ ਮਹਿਲਾਂ ਵਿਚ ਬਿਰਾਜਮਾਨ ਹੈ। ਦਫਤਰ ਦੇ ਕੰਮ-ਕਾਜ ਤੋਂ ਵਿਹਲੀ ਹੋ ਕੇ ਸਫਦਰਜੰਗ ਰੋਡ ਸਥਿਤ ਆਪਣੇ ਘਰ ਸਰਕਾਰੀ ਅਮਲੇ-ਫੈਲੇ ਨਾਲ ਪਰਤੀ ਹੈ। ਬਹੁਤਾ ਅਮਲਾ-ਫੈਲਾ ਘਰ ਦੇ ਗੇਟ ਤੋਂ ਹੀ ਵਾਪਸ ਮੁੜ ਗਿਆ ਹੈ। ਨੱਥੂ ਰਾਮ ਨੇ ਰਾਣੀ ਦੇ ਸਿਰ 'ਤੇ ਤਾਣੀ ਹੋਈ ਛੱਤਰੀ ਵਲੇਟ ਕੇ ਅਲਮਾਰੀ ਵਿਚ ਰੱਖ ਦਿੱਤੀ, ਸਕੱਤਰ ਧਵਨ ਡਾਇਰੀ 'ਤੇ ਕੁਝ ਫਾਈਲਾਂ ਮੇਜ਼ ਉੱਤੇ ਰੱਖ ਕੇ ਸੋਫੇ 'ਤੇ ਬੈਠ ਗਿਆ। ਰਾਣੀ ਇੰਦਰਾ ਸ਼ਾਹੀ ਸੋਫੇ 'ਤੇ ਬੈਠ ਗਈ, ਦੋ ਸੇਵਾਦਾਰਨੀਆਂ ਹਾਜ਼ਰ ਹੁੰਦੀਆਂ ਹਨ, ਇਕ ਟਰੇਅ ਵਿਚ ਪਾਣੀ ਦਾ ਗਿਲਾਸ, ਦੂਜੀ 'ਚ ਕੌਫੀ ਦਾ ਕੱਪ, ਕੁੱਝ ਸੁੱਕੇ ਮੇਵੇ ਹਨ। ਰਾਣੀ ਪਾਣੀ ਦਾ ਗਿਲਾਸ ਵਿੱਚੋਂ ਕੁੱਝ ਪੀ ਕੇ ਵਾਪਸ ਕਰ ਦੇਂਦੀ ਹੈ। ਮੇਜ਼ ਤੋਂ ਕੌਫ਼ੀ ਦਾ ਕੱਪ ਚੁੱਕ ਕੇ ਚੁਸਕੀਆਂ ਲੈਂਦੀ ਸੁੱਕੇ ਮੇਵੇ, ਕਾਜੂ ਡੂੰਗਣ ਲੱਗ ਪੈਂਦੀ ਹੈ। ਖਾਲੀ ਕੱਪ ਮੇਜ਼ ਉੱਤੇ ਰੱਖਕੇ, ਬੈਡਰੂਮ ਵਿਚ ਜਾਂਦੀ ਹੈ। ਸੇਵਾਦਾਰਨੀ ਰਾਣੀ ਦੇ ਪੈਰਾਂ ਵਿੱਚੋਂ ਸੈਂਡਲ ਉਤਾਰਦੀ ਹੈ ਤੇ ਉਹ ਬੈਡ ਉੱਪਰ ਅਰਾਮ ਕਰਨ ਲਈ ਲੇਟ ਜਾਂਦੀ ਹੈ, ਅੱਖਾਂ ਮੀਟ ਕੇ ਸੌਣ ਦੀ ਕੋਸ਼ਿਸ਼ ਕਰਦੀ ਹੈ, ਪਰ ਨੀਂਦ ਆਉਂਦੀ ਨਹੀਂ। ਕਾਰਨ ਪੰਜਾਬ ਦੇ ਵਿਗੜ ਰਹੇ ਹਾਲਾਤ ਦੀ ਚਿੰਤਾ ਵੀ ਹੈ ਤੇ ਭਵਿੱਖ ਦੀ ਚਿੰਤਾ ਵੀ ਹੈ। ਇਸ ਕਰਕੇ ਹੀ ਅੱਜ ਸਵੇਰ ਦਾ ਹੀ ਆਪਣੇ ਸਕੱਤਰ ਧਵਨ ਨੂੰ ਹੁਕਮ ਦਿੱਤਾ ਹੋਇਆ ਸੀ ਕਿ ਅਪੋਜ਼ੀਸ਼ਨ ਪਾਰਟੀਆਂ ਦੇ ਆਗੂਆਂ ਤੇ ਆਪਣੇ ਵਫਾਦਾਰਾਂ ਦੀ ਅੱਜ ਰਾਤ ਵੇਲੇ ਸਰਬਪਾਰਟੀ ਬੈਠਕ ਪੰਜਾਬ ਦੇ ਹਲਾਤ ਉੱਤੇ ਵਿਚਾਰ ਕਰਨ ਲਈ ਬੁਲਾਈ ਜਾਵੇ। ਧਵਨ ਨੇ ਸਵੇਰੇ ਹੀ ਰਾਤ ਅੱਠ ਵਜੇ ਦਾ ਸਮਾਂ ਦੇ ਕੇ ਟੈਲੀਫੋਨ 'ਤੇ ਸੱਦਾ ਦੇ ਦਿੱਤਾ ਹੋਇਆ ਸੀ। ਰਾਣੀ ਨੇ ਆਪਣੇ ਦਰਬਾਰ ਦਾ ਸ਼ਾਹੀ ਦੂਤ ਕੁਲਜੀਤ ਵੈਨਰ, ਅੰਮ੍ਰਿਤਸਰ ਭੇਜਿਆ ਹੋਇਆ ਸੀ। ਰਾਣੀ ਦਾ ਪੁੱਤਰ ਆਪਣੇ ਦੋਸਤ ਅਰੁਨ ਅਤੇ ਦੂਤ ਕੁਲਜੀਤ ਵੈਨਰ ਨਾਲ, ਸ਼ਾਹੀ ਘਰ ਦੇ ਦਫਤਰ ਵਿਚ ਦਾਖਲ ਹੁੰਦਾ ਹੈ, ਰਾਣੀ

ਵਲਾਇਤੀ ਪਲੰਘ ਉੱਤੇ ਉਸਲਵੱਟੇ ਲੈ ਰਹੀ ਹੈ, ਅੱਖਾਂ ਮੀਟਦੀ ਨੀਂਦ ਆਉਂਦੀ ਨਹੀਂ। ਪੁੱਤਰ ਸਮੇਤ ਤਿੱਕੜੀ ਬੈਡਰੂਮ ਅੰਦਰ ਦਾਖਲ ਹੁੰਦੀ ਹੈ। ਨਮਸਤੇ ਮੈਡਮ! ਕਹਿੰਦੀ ਹੈ ਤੇ ਮੈਡਮ ਨਮਸਤੇ ਕਹਿੰਦੀ ਉੱਠ ਕੇ ਬੈਠ ਜਾਂਦੀ ਹੈ, ਤੇ ਚਿਹਰੇ ’ਤੇ ਨਕਲੀ ਮੁਸਕਰਾਹਟ ਲਿਆਉਂਦੀ ਹੋਈ, ਸਾਹਮਣੇ ਸੋਫੇ ’ਤੇ ਬੈਠਣ ਦਾ ਇਸ਼ਾਰਾ ਕਰਦੀ ਹੈ। ਤਿੱਕੜੀ ਸੋਫੇ ’ਤੇ ਬੈਠ ਜਾਂਦੀ ਹੈ।

ਰਾਣੀ- ਵੈਨਰ ਭਾਈ, ਕਿਆ ਰਿਪੋਰਟ ਹੈ ਪੰਜਾਬ ਕੀ? ਸੋਨਮੰਦਰ ਮੇਂ ਉਗਰਵਾਦੀ ਸ਼ਕਤੀਆਂ ਕਯਾ ਕਰ ਰਹੀ ਹੈਂ? ਸੰਤ ਲੌਂਗੋਵਾਲ ਕੀ ਕਯਾ ਸਥਿਤੀ ਹੈ? ਭਿੰਡਰਾਂਵਾਲਾ ਕੇ ਬਾਰੇ ਮੇਂ ਖੁੱਲ੍ਹ ਕੇ ਬਤਾਏਂ, ਵੋਹ ਕਿਆ ਚਾਹਤੇ ਹੈਂ? ਸਿੱਖ ਲੋਗ ਭਿੰਡਰਾਂਵਾਲਾ ਜਰਨੈਲ ਸਿੰਘ ਕੇ ਬਾਰੇ ਕਯਾ ਸੋਚਤੇ ਹੈਂ?

ਹਿੰਦ ਦੀ ਰਾਣੀ ਇੰਦਰਾ ਗਾਂਧੀ ਨੇ ਕੁਲਜੀਤ ਵੈਨਰ ’ਤੇ ਇੱਕੋ ਸਾਹੇ ਕਈ ਸਵਾਲ ਕਰ ਦਿੱਤੇ।

ਕੁਲਜੀਤ ਵੈਨਰ ਪੰਜਾਬੀ ਹਿੰਦੂ, ਦਿੱਲੀ ਦਰਬਾਰ ਦਾ ਵਫਾਦਾਰ ਤੇ ਵੇਖਣ ਨੂੰ ਸਰੀਫ ਜਿਹਾ, ਪਰ ਬਹੁਤ ਹੀ ਚਲਾਕ ਤੇ ਸਿੱਖ ਵਿਚਾਰਧਾਰਾ ਦੀ ਕੱਟੜ ਵਿਰੋਧੀ ਲਾਬੀ ਦਾ ਮੋਹਰੀ ਪੱਤਰਕਾਰ ਹੈ। ਸਿੱਖਾਂ ਦੇ ਹਮਦਰਦ ਹੋਣ ਦਾ ਕਦੀ-ਕਦੀ ਹੇਜ਼ ਵੀ ਵਿਖਾਉਂਦਾ ਹੈ ਪਰ ਸਿੱਖ ਕੌਮ ਦੀ ਨਿਵੇਕਲੀ ਹੋਂਦ ਤੇ ਹੱਕਾਂ ਦਾ ਵਿਰੋਧੀ ਵੀ ਹੈ।

ਕੁਲਜੀਤ ਵੈਨਰ- ਮੈਡਮ, ਸੋਨ ਮੰਦਰ (ਦਰਬਾਰ ਸਾਹਿਬ) ਅੰਮ੍ਰਿਤਸਰ ਕੀ ਰਿਪੋਰਟੇਂ ਅੱਛੀ ਨਹੀਂ ਹੈਂ।

ਸੰਤ ਲੌਂਗੋਵਾਲ ਔਰ ਅਕਾਲੀ ਭਾਈ ਤੋਂ ਹਮਾਰੇ ਸੇ ਵੀ ਜ਼ਿਆਦਾ ਸੰਤ ਭਿੰਡਰਾਂਵਾਲਾ ਸੇ ਡਰੇ ਹੂਏ ਹੈਂ। ਪੰਜਾਬ ਕੇ ਸਿੱਖ ਜਵਾਨੋਂ ਨੇ ਸੰਤ ਭਿੰਡਰਾਂਵਾਲਾ ਕੋ ਆਪਣਾ ਨੇਤਾ ਮਾਨ ਲਿਆ ਹੈ। ਸੰਤ ਭਿੰਡਰਾਂਵਾਲਾ ਸਿੱਖੋਂ ਕੋ ਕਹਿਤਾ ਹੈ- ਸਿੱਖੋਂ ਗ਼ੁਲਾਮ ਰਹਿ ਕਰ ਜਿਉਣਾ ਹੈ ਜਾਂ ਗੁਲਾਮੀ ਲਾਹ ਕੇ ਜਿਉਣਾ ਹੈ। ਤੋਂ ਸਿੱਖ ਕਹਿਤੇ ਹੈਂ ਹਮ ਹਿੰਦ ਹਕੂਮਤ ਸੇ ਅਜ਼ਾਦੀ ਚਾਹਤੇ ਹੈਂ। ਤੋ ਸੰਤ ਭਿੰਡਰਾਂਵਾਲਾ ਕਹਿਤਾ ਹੈ- ਜੇ ਸਿੱਖੋ ਮਰਨਾ ਸਿੱਖੋਗੇ ਤਾਂ ਗੁਲਾਮੀ ਗਲੋਂ ਲੈਹਣੀ ਹੈ, ਸਿੱਖ ਮੋਟਰਸਾਈਕਲ ਤੇ ਹਥਿਆਰ ਖਰੀਦੇ, ਸਿੱਖ ਹਥਿਆਰਾਂ ਤੋਂ ਬਿਨਾਂ ਭੇਡ ਹੈ। ਵੁਹ ਤੋਂ ਸਿੱਖੋਂ ਕੋ ਗੁਰੂ ਰਾਮਦਾਸ ਲੰਗਰ ਕੀ ਦੂਜੀ ਮੰਜਿਲ ਸੇ ਸੰਬੋਧਤ ਕਰਤਾ ਕਹਿਤਾ ਹੈ ਜੇ ਤੁਸੀਂ ਮੈਨੂੰ ਸਹੀ ਮਾਨਤੇ ਹੋ ਤਾਂ ਹਮਾਰੇ ਭਾਈ ਬਣੋ, ਜੇ ਮੁਝੇ ਸਹੀ ਨਹੀਂ ਮਾਨਤੇ ਤੋ ਮੇਰੇ ਜਿਹਾ ਮਤ ਬਨਣਾ। ਇਸ ਕੇ ਬਾਅਦ ਸਿੱਖ ਬੋਲੇ ਸੋ ਨਿਹਾਲ ਬੋਲਤੇ ਹੈਂ ਤੋਂ ਸਿੱਖ ਸਤਿ ਸ੍ਰੀ ਅਕਾਲ ਕਹਿ ਕਰ ਉਸ ਕਾ ਸਾਥ ਦੇਨੇ ਕਾ ਵਾਅਦਾ ਕਰਤੇ ਹੈਂ। ਯਹ ਬਾਤ ਰੋਜ਼ ਦਿਨ ਕੀ ਹੈ, ਹਜ਼ਾਰੋਂ ਸਿੱਖ ਭਿੰਡਰਾਂਵਾਲਾ ਕੇ ਸਾਥੀ ਬਣ ਰਹੇ ਹੈਂ। ਆਮ ਸਿੱਖੋਂ ਕੀ ਤੋ ਬਾਤ ਛੋੜੋ, ਫੌਜ ਦੇ ਜਨਰਲ ਸੁਬੇਗ ਸਿੰਘ, ਜਨਰਲ ਨਰਿੰਦਰ ਸਿੰਘ, ਮੇਜਰ ਬਲਦੇਵ ਸਿੰਘ ਘੁੰਮਣ ਸੈਂਕੜੇ ਸਾਬਕਾ ਸੈਨਿਕ ਭਿੰਡਰਾਂਵਾਲਾ ਕੀ ਰਾਖੀ ਮੇਂ ਉਸ ਕੇ ਸਾਥ ਮਿਲ ਗਏ ਹੈਂ। ਸੁਰੱਖਿਆ ਬਲੋਂ ਕਾ ਮੁਕਾਬਲਾ ਕਰਨੇ ਕੇ ਲੀਏ, ਵੁਹ ਸੋਨਮੰਦਰ ਕੈਂਪਲੈਕਸ ਕੀ ਊਚੀ ਇਮਾਰਤੋਂ ਮੇਂ ਮੋਰਚਾਬੰਦੀ ਕਰ ਰਹੇ ਹੈਂ।

ਰਾਣੀ-ਵੈਨਰ ਭੁਈਆ, ਜੋ ਸੈਨਿਕ ਭਿੰਡਰਾਂਵਾਲਾ ਕੇ ਸਾਥ ਮਿਲੇ ਹੈਂ, ਉਨਕੋ ਜ਼ਿਆਦਾ ਵੇਤਨ ਦੇ ਕਰ, ਭਿੰਡਰਾਂਵਾਲਾ ਕੇ ਖਿਲਾਫ਼ ਨਹੀਂ ਵਰਤਾ ਜਾ ਸਕਤਾ?

ਕੁਲਜੀਤ ਵੈਨਰ- ਮੈਡਮ, ਭਿੰਡਰਾਂਵਾਲਾ ਕੇ ਸਾਥ ਮਿਲ ਕਰ ਹਿੰਦ ਸਰਕਾਰ

ਕੇ ਖਿਲਾਫ਼ ਕਾਮ ਕਰ ਰਹੇ ਹੈਂ। ਉਹ ਤਨਖਾਹੇਂ ਨਹੀਂ ਲੇਤੇ। ਵੋ ਤੋ ਭਿੰਡਰਾਂਵਾਲਾ ਕੋ ਅਪਣਾ ਮੁਕਤੀਦਾਤਾ ਰਹਿਬਰ ਮਾਨਤੇ ਹੈਂ। ਬੜੀ ਉਮਰ ਕੇ ਬਜ਼ੁਰਗ ਸਿੱਖ ਭੀ ਉਨਕੋ ਮਾਥਾ ਟੇਕਤੇ ਹੈਂ, ਉਸ ਕੀ ਸ਼ਖ਼ਸੀਅਤ ਕੇ ਆਗੇ ਆਪ ਕੋ ਬੜਾ ਛੋਟਾ ਬੱਚਾ ਜਾਨਤੇ ਹੈਂ, ਕੁਰਬਾਨੀ ਕੇ ਲੀਏ ਆਪਾ ਪੇਸ਼ ਕਰ ਰਹੇ ਹੈਂ। ਸੰਤ ਭਿੰਡਰਾਂਵਾਲਾ ਕੀ ਉਮਰ ਬੜੀ ਛੋਟੀ ੩੫-੩੬ ਸਾਲ ਕੀ ਹੈ, ਪਰ ਉਸ ਕੇ ਕਾਮ ਬੜੇ ਹੈਂ, ਵੂਹ ਝੂਠ ਨਹੀਂ ਬੋਲਤਾ, ਜੋ ਕਹਿਤਾ ਹੈ ਵੋ ਕਰਕੇ ਦਿਖਾਤਾ ਹੈ। ਹਮ ਲੋਕ ਉਸ ਕੋ ਅੱਤਵਾਦੀ ਲਿਖਤੇ ਹੈਂ, ਹਿੰਦੂ ਲੋਗੋਂ ਕਾ ਦੁਸ਼ਮਣ ਕਹਿ ਕਰ ਬਦਨਾਮ ਕਰਤੇ ਹੈਂ। ਸੱਚੀ ਬਾਤ ਤੋਂ ਯਹ ਹੈ ਕਿ ਵੋਹ ਕਿਸੀ ਹਿੰਦੂ ਕਾ ਦੁਸ਼ਮਣ ਨਹੀਂ ਹੈ, ਵੋਹ ਤੋਂ ਹਮਾਰੀ ਹਕੂਮਤ ਕੇ ਸਾਥ, ਅਪਣੇ ਸਿੱਖ ਭਾਈਚਾਰੇ ਕੀ ਬੇਹਤਰੀ ਕੇ ਲੀਏ ਟੱਕਰ ਲੈ ਰਹੇਂ ਹੈਂ।

ਰਾਜੀਵ- ਵੈਨਰ ਅੰਕਲ, ਕਯਾ ਆਮ ਲੋਗ ਭੀ ਸੰਤ ਭਿੰਡਰਾਂਵਾਲਾ ਕੀ ਤਰਫਦਾਰੀ ਕਰ ਰਹੇ ਹੈਂ?

ਕੁਲਜੀਤ ਵੈਨਰ- ਅਰੇ ਰਾਜੀਵ, ਹਮਾਰੀ ਆਗੇ ਬਾਤ ਤੋਂ ਸੁਣੋ ਜੋ ਹਕੂਮਤ ਕੇ ਲੀਏ ਚਿੰਤਾ ਕੀ ਬਾਤ ਹੈ? ਜਬ ਹਮ ਲੋਕ ਭਿੰਡਰਾਂਵਾਲਾ ਕੇ ਸਾਥ ਬਾਤਚੀਤ ਕਰਤੇ ਹੈਂ ਤੋਂ ਵੋਹ ਬੜੀ ਦਲੀਲ ਸੇ ਜਵਾਬ ਦੇਤੇ ਹੈਂ, ਜਬ ਵੋਹ ਸਵਾਲ ਕਰਤੇ ਹੈਂ ਤੋਂ ਮੁਝੇ ਉਨਕੇ ਸਵਾਲ ਕਾ ਜਵਾਬ ਦੇ ਨਹੀਂ ਹੋਤਾ! ਹਮ ਲੋਕ ਯਹ ਪ੍ਰਚਾਰ ਕਰਤੇ ਹੈਂ ਕਿ, ਹਿੰਦੂ ਸਿੱਖੋਂ ਸੇ ਬਣੇ ਹੈਂ। ਸੰਤ ਭਿੰਡਰਾਂਵਾਲਾ ਕਹਿਤਾ ਹੈ- ਬੱਚਾ ਜਨਮ ਦਾ ਤਾਂ ਸਿੱਖ ਹੈ। ਕੈਂਚੀ ਸੇ ਵਾਲ ਕਾਟਨੇ ਸੇ ਹਿੰਦੂ ਬਣਤਾ ਹੈ। ਸੁੰਨਤ ਕਰਨੇ ਸੇ ਮੁਸਲਮਾਨ ਬਣਾਇਆ ਜਾਤਾ ਹੈ। ਛੋਟੇ ਬੱਚੇ ਕੋ ਪਰਮੇਸ਼ਰ ਕੀ ਰਜ਼ਾ ਮੇਂ ਰਹਿਣ ਦੋ ਤਾਂ ਉਹ ਕੇਸਾਧਾਰੀ ਹੋਵੇਗਾ, ਉਸਕੋ ਸਿੱਖ ਹੀ ਕਹਾ ਜਾਏਗਾ। ਜਬ ਹਮ ਲੋਕ ਸੰਤ ਭਿੰਡਰਾਂਵਾਲਾ ਕੋ ਕਹਿਤੇ ਹੈਂ ਕਿ ਸੰਤ ਲੋਕ ਹਥਿਆਰ ਨਹੀਂ ਰੱਖਤੇ, ਇਸ ਕੇ ਸਾਥ ਸ਼ਾਂਤੀ ਭੰਗ ਹੋਤੀ ਹੈ। ਸੰਤ ਭਿੰਡਰਾਂਵਾਲਾ ਜਵਾਬ ਦੇਤੇ ਹੈਂ- ਮੈਂ ਖੁਸਰਾ ਨਹੀਂ ਹੂੰ, ਹਮਾਰਾ ਬਾਪ ਗੁਰੂ ਗੋਬਿੰਦ ਸਿੰਘ ਮਰਦ ਹੈ ਤੇ ਮੈਂ ਵੀ ਮਰਦ ਹੂੰ, ਹਥਿਆਰ ਸ਼ਾਂਤੀ ਕੀ ਬਹਾਲੀ ਵਾਸਤੇ ਸਦਾ ਮਰਦ ਰੱਖਿਆ ਕਰਤੇ ਹੈਂ! ਖੁਸਰੇ ਨਹੀਂ। ਹਮ ਲੋਕ ਸੰਤ ਭਿੰਡਰਾਂਵਾਲਾ ਕੋ ਮਿਲਣੇ ਕੇ ਲੀਏ ਅਕਾਲ ਤਖ਼ਤ ਪਰ ਗਏ। ਆਗੇ ਸੰਤ ਜਰਨੈਲ ਸਿੰਘ ਔਰ ਉਸਕੇ ਹਥਿਆਰਬੰਦ ਸਾਥੀ ਬੈਠੇ ਥੇ, ਭਿੰਡਰਾਂਵਾਲੇ ਕਾ ਦਰਬਾਰ ਲਗਾ ਥਾ। ਏਕ ਨੌਜਵਾਨ ਲੜਕੀ ਆਈ ਔਰ ਭਿੰਡਰਾਂਵਾਲਾ ਕੇ ਆਗੇ ਫੂਟ-ਫੂਟ ਕੇ ਹਉਕੇ ਭਰ ਕਰ ਰੋ ਰਹੀ ਥੀ, ਉਸਨੇ ਸੰਤ ਜੀ ਕੋ ਅਪਣੀ ਦੁੱਖੋਂ ਭਰੀ ਵਾਰਤਾ ਸੁਣਾਈ ਕਿ ਉਸਕੇ ਸਸੁਰਾਲ ਵਾਲੇ ਉਨਕੇ ਸਾਥ ਇਸ ਲੀਏ ਐਸਾ ਸਲੂਕ ਕਰਤੇ ਹੈਂ ਕਿ ਮੇਰਾ ਬਾਪ ਉਨਕੀ ਇੱਛਾ ਕੇ ਅਨੁਸਾਰ ਔਰ ਦਹੇਜ਼ ਰਾਸ਼ੀ ਨਹੀਂ ਦੇ ਸਕਤਾ, ਮੇਰਾ ਪਤੀ ਭੀ ਮੇਰਾ ਸਾਥ ਨਹੀਂ ਦੇਤਾ। ਭਿੰਡਰਾਂਵਾਲਾ ਨੇ ਲੜਕੀ ਸੇ ਉਸ ਕਾ ਨਾਮ ਪਤਾ ਪੂਛਾ, "ਕਯਾ ਤੂੰ ਹਿੰਦੂ ਦੀ ਧੀ ਏਂ?" ਭਿੰਡਰਾਂਵਾਲਾ ਨੇ ਆਪਣੇ ਕੁੱਝ ਸ਼ਸਤਰਧਾਰੀ ਸਿੱਖੋਂ ਕੋ ਨਾਮ ਪਤਾ ਵਾਲਾ ਕਾਗਜ਼ ਫੜਾ ਦੀਆ ਔਰ ਸਸੁਰਾਲ ਪਰਿਵਾਰ ਵਾਲੋਂ ਕੋ ਬੁਲਾਣੇ ਕੇ ਲੀਯੇ ਭੇਜ ਦੀਯਾ। ਘੰਟੇ ਕੁ ਬਾਅਦ ਹਿੰਦੂ ਲੜਕੀ ਕੇ ਪਤੀ, ਸਾਸ, ਸਹੁਰਾ ਕੋ ਜਿਹੜੇ ਸਹਿਮੇ ਹੋਏ ਭਿੰਡਰਾਂਵਾਲੇ ਕੇ ਪਾਸ ਆ ਗਏ, "ਇਹ ਕੁੜੀ ਤੁਹਾਡੀ ਬਹੂ ਹੈ?" ਭਿੰਡਰਾਂਵਾਲਾ ਨੇ ਪੂਛਾ। ਉਨਹੋਂ ਨੇ ਹਾਂ ਮੇਂ ਉੱਤਰ ਦੀਆ। ਇਸ ਧੀ ਨੇ ਬਤਾਇਆ ਹੈ ਕਿ ਤੁਸੀਂ ਇਸ ਦੇ ਪਿਉ ਤੋਂ ਧਨ ਚਾਹੁੰਦੇ ਹੋ?

ਮੈਂ ਇਸ ਦਾ ਪਿਉ ਹਾਂ। ਭਿੰਡਰਾਂਵਾਲਾ ਨੇ ਨੋਟੋਂ ਦੀ ਟਰੇਅ ਉਨਕੇ ਸਾਹਮਣੇ ਰੱਖ ਦੀ ਔਰ ਕਹਾ ਜਿੰਨੀ ਮਰਜ਼ੀ ਚੁੱਕ ਲੇਂ। ਤੀਨੋਂ ਉਸ ਕੇ ਪੈਰੀਂ ਪੜ੍ਹ ਗਏ ਔਰ ਮਾਫ਼ੀ ਮਾਂਗੀ। ਸੰਤ ਭਿੰਡਰਾਂਵਾਲਾ ਨੇ ਕਿਹਾ, "ਇਸ ਵਾਰ ਮੈਂ ਤੁਹਾਨੂੰ ਜਾਨੇ ਦੇਤਾ ਹੂੰ, ਪਰ ਜੇ ਲੜਕੀ ਮੁੜ ਕੇ ਸ਼ਕਾਇਤ ਲੈ ਕੇ ਆਈ ਤਾਂ ਤੁਸੀਂ ਜਾਣਦੇ ਹੋ ਮੈਂ ਤੁਹਾਡੇ ਨਾਲ ਕਿਵੇਂ ਵਰਤਾਂਗਾ।" ਭਿੰਡਰਾਂਵਾਲਾ ਨੇ ਕਿਹਾ, "ਜਾਉ ਘਰ ਜਾ ਕੇ ਸੁਖਸ਼ਾਂਤੀ ਨਾਲ ਵਸੋ।" ਲੜਕੀ ਕੋ ਪਿਆਰ ਦੀਆ ਤੇ ਸਿਰ ਪਰ ਹੱਥ ਫੇਰ ਕੇ ਕਿਹਾ, "ਮੈਂ ਤੇਰਾ ਪਿਉ ਹਾਂ ਜਦੋਂ ਯਾਦ ਕਰੇਂਗੀ ਮੈਂ ਆਵਾਂਗਾ, ਯਿਹ ਸਿੱਖ ਤੇਰੇ ਭਰਾ ਹਨ, ਯਿਹ ਭੈਣੋਂ ਕੋ ਸਹੁਰੇ ਘਰ ਵਸਾਉਣਾ ਜਾਣਦੇ ਹਨ।" ਭਿੰਡਰਾਂਵਾਲਾ ਨੇ ਪੀਲੇ ਰੰਗ ਕੇ ਪਰਨੇ ਮੇਂ ਟਰੇਅ ਵਾਲੇ ਨੋਟ ਢੇਰੀ ਕਰਕੇ ਬੈਠੇ ਸਿੰਘੋਂ ਔਰ ਸੰਗਤ ਨੂੰ ਕਿਹਾ ਕਿ ਮੈਂ ਅਪਣੀ ਧੀ ਕੋ ਸਹੁਰੇ ਤੋਰਨ ਲੱਗਾ ਮੈਂ ਤਾਂ ਗਰੀਬ ਸਿੱਖ ਹਾਂ, ਤੁਸੀਂ ਵੀ ਮਦਦ ਕਰੋ, ਤਾਂ ਅਕਾਲ ਤਖ਼ਤ ਪਰ ਬੈਠੇ ਸਿੰਘੋਂ ਨੇ ਭੀ ਲੜਕੀ ਕੋ ਸ਼ਗਨ ਵਜੋਂ ਮਾਇਆ ਦੀ ਔਰ ਸਿੰਘ ਘੰਟਾ ਘਰ ਚੌਂਕ ਤੱਕ ਲੜਕੀ ਕੋ ਛੋੜਨੇ ਆਏ।

ਜਬ ਐਸੇ ਜਜ਼ਬਾਤੀ ਫੈਸਲੇ, ਹਿੰਦੂਓਂ ਕੇ ਲੀਏ ਭਿੰਡਰਾਂਵਾਲਾ ਲੇਗਾ ਤੋਂ ਧੀਆਂ ਵਾਲੇ ਹਿੰਦੂ ਉਨ ਕੋ ਕੈਸੇ ਅੱਤਵਾਦੀ ਮਾਨੇਂਗੇ। ਜਹਾਂ ਹਿੰਦੁਸਤਾਨ ਕੀ ਨਿਆਂਪਾਲਕੋਂ ਮੇਂ ਕਈ ਬਰਸ ਲੋਗੋਂ ਕੋ ਨਿਆਏਂ ਨਹੀਂ ਮਿਲਤਾ ਵਹਾਂ ਭਿੰਡਰਾਂਵਾਲਾ ਤੁਰੰਤ ਨਿਆਏ ਦਿਲਾਏਗਾ ਤੋਂ ਲੋਗੋਂ ਕਾ ਵਿਸ਼ਵਾਸ ਤੋਂ ਬੜੇਗਾ ਹੀ।

ਰਾਣੀ- ਵੈਨਰ ਭਈਆ, ਇਸੀ ਬਾਤ ਕੀ ਚਿੰਤਾ ਤੋਂ ਮੁਝੇ ਖਾ ਰਹੀ ਹੈ ਕਿ ਭਿੰਡਰਾਂਵਾਲਾ ਕੀ ਬਾਤ ਮਾਨਤੇ ਹੈਂ ਤੋ ਅਪੋਜੀਸ਼ਨ ਨੇਤਾ ਛੜਾ ਭਈਆ ਲੋਗੋਂ ਸੇ ਕਹੇਂਗੇ, ਹਕੂਮਤ ਨੇ ਭਿੰਡਰਾਂਵਾਲਾ ਕੇ ਆਗੇ ਗੁਟਨੇ ਟੇਕ ਦੀਏ। ਵੋਹ ਚਾਹਤੇ ਹੈਂ ਕਿ ਭਿੰਡਾਂਰਾਵਾਲਾ ਔਰ ਸਿੱਖੋਂ ਕੇ ਖਿਲਾਫ਼ ਜਲਦੀ ਸਖ਼ਤ ਕਾਰਵਾਈ ਕੀ ਜਾਏ। ਲੇਕਿਨ ਆਨੇ ਵਾਲੀ ਪਾਰਲੀਮਾਨੀ ਚੋਣੋਂ ਤੱਕ ਇਸ ਐਕਸ਼ਨ ਕਾ ਹਿੰਦੂ ਲੋਗੋਂ ਮੇਂ ਅਸਰ ਘੱਟ ਜਾਏਗਾ। ਹਮ ਚਾਹਤੇ ਹੈਂ ਕਿ ਜਿਤਨਾ ਇਲੈਕਸ਼ਨ ਕੇ ਨੇੜੇ, ਸੋਨਮੰਦਰ ਮੇਂ ਸਿੱਖੋਂ ਕੇ ਖਿਲਾਫ਼ ਸਖ਼ਤ ਕਾਰਵਾਈ ਕੀ ਜਾਏਗੀ, ਉਤਨਾ ਹੀ ਕਾਂਗਰਸ ਕੋ ਜ਼ਿਆਦਾ ਹਿੰਦੂ ਵੋਟ ਮਿਲੇਗਾ। ਇਸਕੇ ਲੀਏ ਹਮ ਕੋ ਸਮੇਂ ਕਾ ਇੰਤਜ਼ਾਰ ਕਰਨਾ ਚਾਹੀਏ।

ਰਾਜੀਵ- ਮੰਮੀ! ਹਮਾਰੇ ਪਾਸ ੧੯੮੫ ਕੀ ਪਾਰਲੀਮਾਨੀ ਚੋਣੋਂ ਕੇ ਲੀਏ ਤੋਂ ਕੋਈ ਮੁੱਦਾ ਨਹੀਂ ਹੈ ਨਾ, ਇਸਕੇ ਲੀਏ ਹਿੰਦੂ ਕੋ ਖੁਸ਼ ਕਰਨੇ ਕੇ ਲੀਏ ਤੋਂ ਸਿੱਖੋਂ ਕੇ ਸਾਥ ਐਸਾ ਕਰਨਾ ਹੀ ਪੜੇਗਾ। ਏਕ ਤੀਰ ਸੇ ਦੋ ਨਿਸ਼ਾਨੇ ਫੂੰਡਣੇ ਹੋਂਗੇ, ਏਕ ਤੋਂ ਹਿੰਦੂ ਬਹੁਗਿਣਤੀ ਕੋ ਖੁਸ਼ ਕਰ ਪਾਰਲੀਮਾਨੀ ਵੋਟ ਲੇਨਾ ਹੋਗਾ ਤੋ ਦੂਸਰਾ ਸਿੱਖੋਂ ਕੋ ਐਸਾ ਸਬਕ ਸਿਖਾਣਾ ਹੋਗਾ ਕੇ ਆਗੇ ਸੇ ਸਿੱਖ ਅਜ਼ਾਦੀ ਕੀ ਸਭ ਬਾਤੇਂ ਭੂਲ ਜਾਏਂ। ਸਿੱਖ ਕਭੀ ਸੋਚੇਂਗੇ ਨਹੀਂ, ਹਿੰਦ ਹਕੂਮਤ ਕੇ ਸਾਥ ਟੱਕਰ ਲੈਨੇ ਕੀ।

ਧਵਨ- ਮੈਡਮ, ਪੰਜਾਬ ਸੇ ਖ਼ਬਰ ਆਈ ਹੈ ਕਿ ਅੱਤਵਾਦੀ ਸਿੱਖੋਂ ਨੇ ਹਿੰਦ ਹਕੂਮਤ ਕੇ ਵਫਾਦਾਰ ਪੰਜਾਬ ਕੇਸਰੀ ਔਰ ਜੱਗਬਾਣੀ ਕੇ ਸੰਪਾਦਕ ਕੋ ਜਲੰਧਰ ਸ਼ਹਿਰ ਮੇਂ ਗੋਲੀਉਂ ਸੇ ਮਾਰ ਡਾਲਾ ਹੈ। ਇਨਕੇ ਲਾਲਾ, ਲਾਲਾ ਜਗਤ ਨਰਾਇਣ ਭੀ ਹਕੂਮਤ ਕੇ ਬੜੇ ਵਫਾਦਾਰ ਥੇ।

ਰਾਣੀ ਹਿੰਦ ਦੀ ਨੇ ਲਾਲਾ ਰਮੇਸ਼ ਚੰਦਰ ਦੇ ਕਤਲ ਦੀ ਖ਼ਬਰ ਸੁਣੀ ਤਾਂ

ਮੀਟਿੰਗ ਰੱਦ ਕਰ ਦਿੱਤੀ ਤੇ ਕਿਹਾ ਕਿ ਧਵਨ ਜੀ, ਸਭ ਕੋ ਫੋਨ ਪਰ ਸੂਚਿਤ ਕਰ ਦੋ ਕਿ ਮੀਟਿੰਗ ਰੱਦ ਹੈ, ਮਤ ਆਨਾ। ਧਵਨ ਫੋਨ 'ਤੇ ਨੰਬਰ ਮਿਲਾ ਕੇ ਮੀਟਿੰਗ ਰੱਦ ਹੋਣ ਦੀ ਸੂਚਨਾ ਦੇਣ ਲੱਗਾ। ਰਾਜੀਵ ਤੇ ਅਰੁਨ ਉਠ ਕੇ, ਆਪਣੇ ਘਰਾਂ ਨੂੰ ਰਵਾਨਾ ਹੋ ਗਏ। ਸ਼ਹਿਰ ਦੀਆਂ ਬੱਤੀਆਂ ਜਗ ਪਈਆਂ ਸਨ। ਕੁਲਜੀਤ ਵੈਨਰ ਆਪਣੀ ਕਾਰ ਵਿਚ ਬੈਠ ਕੇ ਆਪਣੇ ਘਰ ਨੂੰ ਜਾ ਰਿਹਾ ਸੀ। ਲਾਲਾ ਰਮੇਸ਼ ਚੰਦਰ ਦੀ ਭਿੰਡਰਾਂਵਾਲੇ ਦੇ ਸਿੱਖਾਂ ਹੱਥੋਂ ਮੌਤ ਨੇ ਉਸ ਦਾ ਰੰਗ ਪੀਲਾ ਕਰ ਦਿੱਤਾ ਸੀ। ਦਿਲ ਵਿਚ ਸੋਚਦਾ ਜਾ ਰਿਹਾ ਸੀ, ਜਿੰਨਾ ਚਿਰ ਭਿੰਡਰਾਂਵਾਲੇ ਦਾ ਕੋਈ ਰਾਣੀ ਇੰਦਰਾ ਬੰਦੋਬਸਤ ਨਹੀਂ ਕਰਦੀ, ਮੈਂ ਨਾ ਗਿਆ ਪੰਜਾਬ। ਉਸ ਨੇ ਪੰਜਾਬ ਦੇ ਭਖਦੇ ਮਸਲੇ 'ਤੇ ਕੁੱਝ ਦਿਨ ਲਿਖਣ ਤੋਂ ਸੰਕੋਚ ਕਰਨ ਦਾ ਇਰਾਦਾ ਬਣਾ ਲਿਆ। ਵੈਨਰ ਸਾਹਿਬ! ਆਪਣੇ ਆਪ ਨੂੰ ਕਹਿ ਰਿਹਾ ਸੀ ਨਿੱਕੇ ਹੁੰਦੇ ਸੁਣਦੇ ਹੁੰਦੇ ਸੀ, ਜਿਹੜਾ ਗੱਡੇ ਦਾ ਪਹੀਆ ਜ਼ਿਆਦਾ ਚੀਕੇ, ਜੱਟ ਉਸ ਨੂੰ ਚੋਪੜਦਾ ਜ਼ਰੂਰ ਹੁੰਦਾ, ਰਮੇਸ਼ ਚੰਦਰ ਲਾਲਾ ਕੁੱਝ ਜ਼ਿਆਦਾ ਹੀ ਚੀਕਦਾ ਸੀ ਤਾਹੀਓਂ ਚੋਪੜ ਤਾ! ਵੈਨਰਾ, ਹਿਸਾਬ ਨਾਲ ਚੱਲ, ਹੈ ਤਾਂ ਸੰਤ ਭਿੰਡਰਾਂਵਾਲਾ ਜੱਟ ਈ ਆ, ਕਿਤੇ ਤੈਨੂੰ ਵੀ ਨਾ ਚੋਪੜ ਦੇਵੇ। ਵੈਨਰ ਦਾ ਰੋਟੀ ਖਾਣ ਨੂੰ ਜੀਅ ਨਾ ਕੀਤਾ, ਉਹ ਰਾਮ ਚੰਦਰ ਤੇ ਹਨੂੰਮਾਨ ਦੀ ਮੂਰਤੀ ਅੱਗੇ ਧੂਫ ਬੱਤੀ ਕਰਨ ਲੱਗ ਪਿਆ ਹੈ—ਹਨੂੰਮਾਨ ਦੇਵਤਾ, ਹਰੇ ਰਾਮ ਹਰੇ ਰਾਮ, ਸਿੱਖਾਂ ਤੋਂ ਬਚਾ ਕੇ ਰੱਖੀਂ। ਵੈਨਰ ਦੇ ਮੱਥੇ ਲੱਗਾ ਤਿਲਕ ਮੁੜ੍ਹਕੇ ਤੇ ਤਰੇਲੀ ਨਾਲ ਸ਼ੇਵ ਕੀਤੀ ਹੋਈ ਦਾੜ੍ਹੀ ਤੱਕ ਚੋਅ ਗਿਆ ਸੀ। ਉਹਦੀ ਧੋਤੀ ਢਿੱਲੀ ਹੋ ਕੇ ਲੱਕ ਤੋਂ ਹੇਠਾਂ ਨੂੰ ਖਿਸਕਦੀ ਜਾਂਦੀ ਸੀ। ਮੂਰਤੀ ਪੂਜਾ ਕਰਕੇ ਵੇਹਲਾ ਹੋ ਕੇ ਕੁਲਜੀਤ ਵੈਨਰ ਰੇਡੀਉ ਤੋਂ ਬੀ. ਬੀ. ਸੀ. ਲੰਡਨ ਸੁਣਨ ਲੱਗਾ, ਜਿਥੇ ਪੰਜਾਬ ਵਿਚ ਹੋਈਆਂ ਵਾਰਦਾਤਾਂ ਦੀ ਗੌਤਮ ਸੱਚਦੇਵ ਪ੍ਰੋਗਰਾਮ ਅੱਜਕੱਲ ਵਿਚ ਚਰਚਾ ਕਰ ਰਿਹਾ ਸੀ।

ਸ਼੍ਰੋਮਣੀ ਅਕਾਲੀ ਦਲ ਵੱਲੋਂ ਪੰਜਾਬ ਅਤੇ ਸਿੱਖ ਹੱਕਾਂ ਦੀ ਪ੍ਰਾਪਤੀ ਲਈ ੪ ਅਗਸਤ ੧੯੮੨ ਤੋਂ ਧਰਮ ਯੁੱਧ ਮੋਰਚਾ ਚੱਲ ਰਿਹਾ ਸੀ। ਅਕਾਲੀ ਦਲ ਸ਼ਾਂਤਮਈ ਢੰਗ ਨਾਲ ਮੋਰਚਾ ਜਾਰੀ ਰੱਖ ਰਹੇ ਸਨ, ਕੇਂਦਰ ਸਰਕਾਰ ਅਕਾਲੀ ਲੀਡਰਾਂ ਨਾਲ ਮੀਟਿੰਗਾਂ ਕਰ ਕੇ ਪੰਜਾਬ ਸਮੱਸਿਆ ਹੱਲ ਕਰਨ ਦੇ ਢੌਂਗ ਰਚਾ ਰਹੀ ਸੀ। ਅਸਲ ਵਿਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਅਕਾਲੀ ਦਲ ਦੀ ਕੋਈ ਵੀ ਮੰਗ ਮੰਨ ਨਹੀਂ ਸੀ ਰਹੀ। ਅਕਾਲੀ ਦਲ ਦਾ ਪ੍ਰਧਾਨ ਤੇ ਧਰਮ ਯੁੱਧ ਮੋਰਚੇ ਦਾ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਕਮਜ਼ੋਰ ਦਿਲ ਵਿਅਕਤੀ ਸੀ, ਤੇ ਜਿਹੜੇ ਅਕਾਲੀ ਲੀਡਰ ਕੇਂਦਰ ਸਰਕਾਰ ਨਾਲ ਗੱਲਬਾਤ ਕਰ ਰਹੇ ਸਨ, ਉਹ ਖ਼ੁਦਗਰਜ਼ ਸੁਭਾ ਦੇ ਨਿਗੂਣੀਆਂ (ਸਿਆਸੀ ਤਾਕਤ) ਰਿਆਇਤਾਂ ਲੈ ਕੇ ਹੀ ਅਨੰਦਪੁਰ ਮਤੇ ਦਾ ਭੋਗ ਪਾਉਣਾ ਚਾਹੁੰਦੇ ਸਨ। ਇਧਰ ਅੰਮ੍ਰਿਤਸਰ ਸ੍ਰੀ ਦਰਬਾਰ ਸਾਹਿਬ ਤੋਂ ਹੀ ਧਰਮ ਯੁੱਧ ਮੋਰਚਾ ਚੱਲ ਰਿਹਾ ਸੀ, ਤੇ ਸਿੱਖ ਸੰਗਤਾਂ ਦਾ ਝੁਕਾਅ ਸੰਤ ਜਰਨੈਲ ਸਿੰਘ ਜੀ ਖਾਲਸਾ ਵੱਲ ਹੋ ਗਿਆ ਸੀ। ਸਿੱਖ ਜੁਆਨੀ ਸੰਤ ਜਰਨੈਲ ਸਿੰਘ ਜੀ ਖਾਲਸਾ ਦੇ ਇਕ-ਇਕ ਬੋਲ ਉੱਤੇ ਆਪਾ ਵਾਰਨ ਲਈ ਤਿਆਰ ਸੀ। ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ ਸਿੱਖਾਂ ਨੂੰ ਖਾਲਸਾ ਹਲੀਮੀ ਰਾਜ ਦਾ ਹਾਮੀ ਤੇ ਉਸਰਈਆ, ਸਿੱਖਾਂ ਦੀਆਂ ਰੀਝਾਂ 'ਤੇ ਹੱਕਾਂ ਦਾ ਰਾਖਾ ਮਿਲ ਗਿਆ ਸੀ। ਸੰਤ ਜਰਨੈਲ ਸਿੰਘ ਜੀ ਖਾਲਸਾ ਹੀ ਸੀ

ਜਿਸ ਨੇ ਸਿੱਖ ਕੌਮ ਵਿਚ ਖਾਲਸਈ ਸਪਿਰਟ ਭਰੀ, ਤਾਂ ਸਿੱਖ ਸਿੱਖੀ ਦੇ ਦੁਸ਼ਮਣਾਂ ਨੂੰ ਲੋਹੇ ਦੇ ਚਣੇ ਚਬਾਉਣ ਲੱਗੇ। ਸੰਤ ਜਰਨੈਲ ਸਿੰਘ ਜੀ ਖਾਲਸਾ ਦੇ ਲੋਕਾਂ ਵਿਚ ਵਧਦੇ ਸਤਿਕਾਰ ਨੇ ਅਕਾਲੀ ਖ਼ੁਦਗਰਜ਼ਾਂ ਨੂੰ ਵੀ ਚਿੰਤਾ ਵਿਚ ਪਾ ਦਿੱਤਾ ਤੇ ਉਹ ਵੀ ਸੰਤ ਜਰਨੈਲ ਸਿੰਘ ਜੀ ਨੂੰ ਖ਼ਤਮ ਕਰਨ ਦੀਆਂ ਸਾਜ਼ਿਸ਼ਾਂ ਵਿਚ ਮੋਹਰੀ ਬਣ ਗਏ। ਕੇਂਦਰ ਸਰਕਾਰ ਤੇ ਖ਼ੁਦਗਰਜ਼ ਅਕਾਲੀ ੧੪ ਅਪ੍ਰੈਲ ੧੯੮੪ ਨੂੰ ਸੰਤ ਜਰਨੈਲ ਸਿੰਘ ਜੀ ਦੇ ਨਿਕਟਵਰਤੀ ਭਾਈ ਸੁਰਿੰਦਰ ਸਿੰਘ ਸੋਢੀ (ਜਿਸ ਨੂੰ ਸੰਤ ਜੀ ਨਲੂਆ ਸ਼ੇਰ ਕਿਹਾ ਕਰਦੇ ਸਨ) ਨੂੰ ਧੋਖੇ ਨਾਲ ਸ਼ਹੀਦ ਕਰ ਦਿੱਤਾ ਤਾਂ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਾ, ਉਸ ਦਾ ਭਤੀਜਾ ਭਾਈ ਸਵਰਨ ਸਿੰਘ ਰੋਡੇ, ਡਰਾਈਵਰ ਬਲਵਿੰਦਰ ਸਿੰਘ ਨੂੰ ਖਤਮ ਕਰਨ ਦੀ ਸਾਜ਼ਿਸ਼ ਦਾ ਪਰਦਾਫਾਸ਼ ਹੋ ਗਿਆ ਸੀ। ਸਾਜ਼ਿਸ਼ਕਾਰਾਂ ਦਾ ਜੁਝਾਰੂ ਖਾਲਸੇ ਨੇ ਸਫਾਇਆ ਕੀਤਾ, ਤਾਂ ਮੋਢੀ ਸਾਜ਼ਿਸ਼ੀ ਨੂੰ ਜਿਵੇਂ ਸੰਤ ਲੌਂਗੋਵਾਲ ਨੇ ਆਪਣੀ ਬੁੱਕਲ ਵਿਚ ਜਿਸ ਤਰ੍ਹਾਂ ਪਨਾਹ ਦਿੱਤੀ ਉਹ ਅਕਾਲੀ ਦਲ ਦੇ ਮੱਥੇ 'ਤੇ ਕਲੰਕ ਹੈ। ਪਰ ਖ਼ੁਦਗਰਜ਼ ਲੀਡਰਾਂ ਨੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਸਕੱਤਰ ਧਵਨ ਨੂੰ ਚਿੱਠੀਆਂ ਲਿਖੀਆਂ ਕਿ ਮੈਡਮ ਨੂੰ ਕਹੋ ਕੁੱਝ ਕਰੇ ਨਹੀਂ ਤਾਂ ਇਹ (ਸੰਤ ਭਿੰਡਰਾਂਵਾਲਾ) ਸਾਨੂੰ ਖਤਮ ਕਰ ਦੇਵੇਗਾ। ਇਸ ਦੇ ਜਿਉਂਦਿਆਂ ਅਕਾਲੀ ਦਲ, ਕੇਂਦਰ ਸਰਕਾਰ ਨਾਲ ਕੋਈ ਸਮਝੌਤਾ ਨਹੀਂ ਕਰ ਸਕਦਾ। ਮੈਡਮ ਫੌਜ ਭੇਜੇ ਜਿਸ ਨੂੰ ਵੇਖ ਕੇ ਭਿੰਡਰਾਂਵਾਲੇ ਦੇ ਆਦਮੀ ਭੱਜ ਜਾਣਗੇ।

ਪ੍ਰਧਾਨ ਮੰਤਰੀ ਇੰਦਰਾ ਗਾਂਧੀ ਪਹਿਲਾਂ ਹੀ ਖੁਫੀਆ ਤੌਰ 'ਤੇ ਸਿੱਖ ਕੌਮ ਨੂੰ ਸਬਕ ਸਿਖਾਉਣ ਦੀਆਂ ਤਿਆਰੀਆਂ ਕਰ ਚੁੱਕੀ ਸੀ, ਉਹ ਇਕ ਤੀਰ ਨਾਲ ਦੋ ਨਿਸ਼ਾਨੇ ਫੁੰਡਣਾ ਚਾਹੁੰਦੀ ਸੀ, ਇਕ ਤਾਂ ਕਾਂਗਰਸ ਪਾਰਟੀ ਕੋਲ ਸੰਨ ੧੯੮੫ ਦੀਆਂ ਆਉਣ ਵਾਲੀਆਂ ਪਾਰਲੀਮੈਂਟ ਚੋਣਾਂ ਜਿੱਤਣ ਵਾਸਤੇ ਮੁੱਦਾ ਕੋਈ ਨਹੀਂ ਸੀ। ਉਹ ਹਿੰਦੂ ਬਹੁਗਿਣਤੀ ਨੂੰ ਖੁਸ਼ ਕਰ ਕੇ ਆਪਣੇ ਹੱਕ ਵਿਚ ਭੁਗਤਾਉਣਾ ਚਾਹੁੰਦੀ ਸੀ ਤੇ ਦੂਜਾ ਸਿੱਖਾਂ ਦੇ ਪੰਜਾਬ ਦੇ ਹੱਕਾਂ ਦੇ ਸੰਘਰਸ਼ ਨੂੰ ਕੁਚਲ ਦੇਣਾ ਚਾਹੁੰਦੀ ਸੀ, ਉਹ ਹਿੰਦੂ ਦਿਲਾਂ ਅੰਦਰ ਦੁਰਗਾ ਰੂਪ ਵਿਚ ਪ੍ਰਗਟ ਹੋਣਾ ਚਾਹੁੰਦੀ ਸੀ। ਉਹ ਜਾਣਦੀ ਸੀ ਕਿ ਮੈਂ ਜਿੰਨਾ ਜ਼ਿਆਦਾ ਸਿੱਖ ਕੌਮ ਨੂੰ ਜਲੀਲ ਕਰਾਂਗੀ, ਹਿੰਦੂ ਉਨਾ ਹੀ ਜ਼ਿਆਦਾ ਖੁਸ਼ ਹੋ ਕੇ ਮੈਨੂੰ ਦੁਰਗਾ ਮੰਨ ਕੇ ਵੋਟ ਤੇ ਸਤਿਕਾਰ ਦੇਣਗੇ। ਉਹਨੇ ਖ਼ੁਦਾ ਤੇ ਸਿੱਖਾਂ ਦਾ ਦਿਲੋਂ ਡਰ ਭੁਲਾ ਦਿੱਤਾ ਸੀ, ਦੁਨੀਆਂ ਦੀ ਪੰਜਵੀਂ ਤਾਕਤ ਹਿੰਦੁਸਤਾਨ ਦੀ ਉਹ ਮਾਲਕ ਸੀ, ਉਸ ਨੂੰ ਪ੍ਰਵਾਹ ਵੀ ਕੀ ਸੀ। ਉਸ ਦੇ ਵਡੇਰਿਆਂ ਤਾਂ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਵਾਹ ਨਹੀਂ ਸੀ ਕੀਤੀ, ਗੰਗੂ ਬ੍ਰਾਹਮਣ ਕੋਲ ਨੇ ੨੧ ਸਾਲ ਗੁਰੂ ਘਰ ਦਾ ਰਸੋਈਆ ਰਹਿ ਕੇ ਵੀ ਕੁੱਝ ਨਹੀਂ ਸੀ ਸਿੱਖਿਆ ਤੇ ਗੁਰੂ ਸਾਹਿਬ 'ਤੇ ਮੁਸੀਬਤ ਵੇਲੇ ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਆਪਣੇ ਘਰ ਲਿਜਾ ਕੇ, ਮੁਗਲ ਹਕੂਮਤ ਨੂੰ ਇਸ ਲਈ ਫੜਾ ਦਿੱਤਾ ਸੀ ਕਿ ਇਹ ਇਨਾਮ ਲੈਣ ਦਾ ਸੁਨਹਿਰੀ ਮੌਕਾ ਹੈ ਤੇ ਫੇਰ ਗੰਗੂ ਬ੍ਰਾਹਮਣ ਦੀ ਔਲਾਦ ਆਪਣੇ ਪਿਤਾ ਪੁਰਖੀ ਸਿੱਖਾਂ ਨਾਲ ਵੈਰ ਕਿਵੇਂ ਭੁਲਾ ਸਕਦੀ ਸੀ।

ਹਿੰਦੂ ਸਰਕਾਰ ਨੇ ਜੂਨ ੧੯੮੪ ਦੀ ਫੌਜੀ ਕਾਰਵਾਈ ਸਿਰਫ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲੇ ਦੇ ਖਿਲਾਫ਼ ਕੀਤੀ ਸੀ। ਉਹ ਸਿੱਖਾਂ ਨੂੰ ਅਜਿਹਾ ਸਬਕ ਸਿਖਾਉਣਾ ਚਾਹੁੰਦੀ ਸੀ ਕਿ ਕੋਈ ਸਿੱਖ ਅੱਗੇ ਤੋਂ ਪੰਜਾਬ ਦੇ ਸਿੱਖਾਂ ਦੇ ਹੱਕਾਂ ਤੇ

ਖਾਲਸਈ ਜੁਝਾਰੂ ਰਵਾਇਤਾਂ ਦੀ ਗੱਲ ਕਰਨ ਦੀ ਜੁਰਅਤ ਨਾ ਕਰ ਸਕੇ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਹਕੂਮਤ ਨੇ ੧ ਜੂਨ, ੧੯੮੪ ਨੂੰ ਪੰਜਾਬ ਫੌਜ ਦੇ ਹਵਾਲੇ ਕਰ ਦਿੱਤਾ, ਚਾਰ ਜਰਨੈਲਾਂ ਅਰੁਣ ਕੁਮਾਰ ਵੈਦਿਆ, ਜਨਰਲ ਕ੍ਰਿਸ਼ਨ ਕੁਮਾਰ ਸੁੰਦਰਜੀ, ਜਨਰਲ ਰਣਜੀਤ ਦਿਆਲ, ਜਨਰਲ ਕੁਲਦੀਪ ਬਰਾੜ ਦੀ ਕਮਾਂਡ ਹੇਠ ਪੂਰੇ ਪੰਜਾਬ ਅੰਦਰ ਕਰਫਿਊ ਲਾ ਕੇ ਪੰਜਾਬ ਨੂੰ ਫੌਜ ਦੇ ਹਵਾਲੇ ਕਰ ਦਿੱਤਾ। ਹਿੰਦੁਸਤਾਨੀ ਫੌਜ ਨੇ ਸਿੱਖਾਂ ਦੇ ਪਵਿੱਤਰ ਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਪੰਚਮ ਪਾਤਸ਼ਾਹ ਦੇ ਸ਼ਹੀਦੀ ਦਿਹਾੜੇ ਮਨਾਉਣ ਆਈਆਂ ਸਿੱਖ ਸੰਗਤਾਂ ਤੇ ੩੭ ਹੋਰ ਗੁਰਦੁਆਰਿਆਂ ਉੱਪਰ ਮਸ਼ੀਨ ਗੰਨਾਂ, ਤੋਪਾਂ, ਟੈਂਕਾਂ ਨਾਲ ਕਹਿਰੀ ਹਮਲਾ ਕਰ ਦਿੱਤਾ, ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਢਾਹ-ਢੇਰੀ ਕਰ ਦਿੱਤਾ, ਸ੍ਰੀ ਹਰਿਮੰਦਰ ਸਾਹਿਬ ਨੂੰ ਗੋਲੀਆਂ ਨਾਲ ਛਲਣੀ ਕਰ ਦਿੱਤਾ। ਹਜ਼ਾਰਾਂ ਸਿੰਘਾਂ, ਸਿੰਘਣੀਆਂ, ਬੱਚਿਆਂ, ਬੁੱਢਿਆਂ ਨੂੰ ਭਾਰਤੀ ਫੌਜ ਨੇ ਕਤਲੇਆਮ ਦੇ ਰੂਪ ਵਿਚ ਮੌਤ ਦੇ ਘਾਟ ਉਤਾਰ ਦਿੱਤਾ। ਜੁਝਾਰੂ ਸਿੰਘਾਂ ਨੇ ਸੰਤ ਜਰਨੈਲ ਸਿੰਘ ਜੀ ਖਾਲਸਾ ਦੀ ਅਗਵਾਈ ਹੇਠ ਜਨਰਲ ਸੁਬੇਗ ਸਿੰਘ ਦੇ ਟਰੇਂਡ ਕੀਤੇ ਮੋਰਚਾਬੰਦੀ ਤੋਂ ਭਾਰਤੀ ਫੌਜਾਂ ਦੇ ਸੱਥਰ ਵਿਛਾ ਦਿੱਤੇ। ਇਕ ਪਾਸੇ ਸੀਮਤ (ਗਿਣਤੀ ਦੇ ਯੋਧੇ) ਰਵਾਇਤੀ ਹਥਿਆਰਾਂ ਨਾਲ ਗੁਰਬਾਣੀ ਫੁਰਮਾਨ (ਕਬੀਰ ਮਰਨਿ ਕਾ ਚਾਉ ਹੈ ਤਾ ਮਰੋ ਹਰਿ ਕੇ ਦੁਆਰ) ਅਨੁਸਾਰ ਭੁੱਖੇ-ਤਿਹਾਏ, ਹਿੰਦ ਫੌਜਾਂ ਦਾ ੭੨ ਘੰਟੇ ਜ਼ਬਰਦਸਤ ਮੁਕਾਬਲਾ ਕਰਦੇ ਰਹੇ, ਲੱਖਾਂ ਦੀ ਗਿਣਤੀ ਵਿਚ ਆਧੁਨਿਕ ਹਥਿਆਰਾਂ ਨਾਲ ਲੈਸ ਦੁਨੀਆਂ ਦੀ ਪੰਜਵੀਂ ਤਾਕਤ ਮੰਨੀ ਜਾਂਦੀ, ਫੌਜ ਦੇ ਟੈਂਕਾਂ ਅੱਗੇ ਸਿੰਘ ਸੂਰਮੇ ਜੁਝਾਰੂ ਯੋਧੇ ਆਖਰੀ ਸਵਾਸ ਤੇ ਆਖਰੀ ਗੋਲੀ ਤੱਕ ਲੋਹੇ ਦੀ ਦੀਵਾਰ ਬਣ ਕੇ ਲੜੇ ਤੇ ਦੁਸ਼ਮਣ ਦੀ ਦਿੱਲੀ ਤਕ ਨੀਂਦ ਹਰਾਮ ਕਰ ਦਿੱਤੀ। ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ, ਭਾਈ ਅਮਰੀਕ ਸਿੰਘ ਜੀ ਤੇ ਜਨਰਲ ਸੁਬੇਗ ਸਿੰਘ ਜੀ ਦੀ ਅਗਵਾਈ ਹੇਠ ਜੁਝਾਰੂ ਸਿੰਘਾਂ ਨੇ ਸ਼ਹੀਦੀਆਂ ਪਾ ਕੇ ਨਵਾਂ ਇਤਿਹਾਸ ਸਿਰਜਿਆ ਕਿ ਜੇ ਦੁਸ਼ਮਣ ਸਿੱਖਾਂ ਦੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਹਮਲਾਵਰ ਹੋ ਕੇ ਆ ਜਾਵੇ ਤਾਂ ਸਿੰਘ ਸੁੱਕਾ ਨਹੀਂ ਜਾਣ ਦੇਂਦੇ। ਦੁਸ਼ਮਣ ਦੇ ਘਰਾਂ ਵਿਚ ਸਿੰਘ ਸੱਥਰ ਵਿਛਾ ਕੇ ਰਹਿੰਦੇ ਹਨ।

ਇਤਿਹਾਸ ਗਵਾਹ ਹੈ ਕਿ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਬੇਅਦਬੀ ਅਤੇ ਧਾਰਮਿਕ ਰਹਿਬਰ ਦੀ ਜ਼ਾਲਮ ਸਰਕਾਰਾਂ ਹੱਥੋਂ ਹੁੰਦੀ ਸ਼ਹਾਦਤ ਵੇਖ ਕੇ ਸਿੰਘ ਚੁੱਪ ਕਰ ਕੇ ਨਹੀਂ ਬੈਠ ਸਕਦੇ। ਅਜਿਹੇ ਸਮੇਂ ਸਿੱਖਾਂ ਦੇ ਹੱਥ ਹਥਿਆਰਾਂ ਦੀ ਮੁੱਠਾਂ ਉੱਪਰ ਆ ਜਾਂਦੇ ਹਨ ਤੇ ਜ਼ੁਲਮ ਕਰ ਰਹੀ ਜ਼ਾਲਮ ਹਕੂਮਤ ਨੂੰ ਪਛਾੜਨ ਲਈ ਸਿੰਘ ਸੂਰਮੇ ਆਪਣੀਆਂ ਜਵਾਨੀਆਂ ਤੇ ਘਰ-ਬਾਰ ਦੇ ਸੁੱਖਾਂ ਦਾ ਤਿਆਗ ਕਰ ਕੇ ਦੁਸ਼ਮਣ ਨੂੰ ਲੋਹੇ ਦੇ ਚਣੇ ਚਬਾਉਣ ਲਈ ਆਪਣੇ ਰੋਹ ਦਾ ਪ੍ਰਗਟਾਵਾ ਕਰਨ ਲਈ ਮੈਦਾਨੇ ਜੰਗ ਵਿਚ ਨਿੱਤਰ ਆਉਂਦੇ ਹਨ। ਜੂਨ ੧੯੮੪ ਦੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਉੱਪਰ ਤੇ ਹੋਰ ੩੭ ਗੁਰਧਾਮਾਂ ਉੱਪਰ ਭਾਰਤੀ ਫੌਜ ਵੱਲੋਂ ਵਰਤਾਏ ਖ਼ੂਨੀ ਘੱਲੂਘਾਰੇ ਸਮੇਂ ਵੀ ਸਿੱਖ ਕੌਮ ਨੇ ਆਪਣੇ ਜ਼ਬਰਦਸਤ ਰੋਹ ਦਾ ਪ੍ਰਗਟਾਵਾ ਕੀਤਾ। ਜੂਨ ੮੪ ਦੇ ਘੱਲੂਘਾਰੇ ਦੇ ਵਿਰੋਧ ਵਿਚ

ਧਰਮੀ ਸਿੱਖ ਫੌਜੀਆਂ ਨੇ ਬੈਰਕਾਂ ਛੱਡੀਆਂ ਤੇ ਸ੍ਰੀ ਅੰਮ੍ਰਿਤਸਰ ਵੱਲ ਚਾਲੇ ਪਾਏ, ਰਸਤੇ ਵਿਚ ਹਿੰਦੂ ਫੌਜਾਂ ਨੇ ਉਨ੍ਹਾਂ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਤਾਂ ਉਨ੍ਹਾਂ ਸ਼ਹੀਦੀਆਂ ਪਾਈਆਂ, ਅਨੇਕਾਂ ਧਰਮੀ ਫੌਜੀ ਫੜੇ ਗਏ ਜਿਹੜੇ ਜੇਲ੍ਹਾਂ ਵਿਚ ਤਸੀਹੇ ਝਲਦੇ ਰਹੇ। ਉੱਚ ਅਹੁਦਿਆਂ 'ਤੇ ਬਿਰਾਜਮਾਨ ਅਨੇਕਾਂ ਸਿੱਖਾਂ ਨੇ ਰੋਸ ਵਜੋਂ ਆਪਣੇ ਅਸਤੀਫੇ ਹਿੰਦੂ ਸਰਕਾਰ ਨੂੰ ਦੇ ਦਿੱਤੇ, ਅਨੇਕਾਂ ਵਿਦਵਾਨਾਂ ਤੇ ਸਿੱਖ ਸ਼ਖ਼ਸੀਅਤਾਂ ਨੇ ਆਪਣੇ ਅਵਾਰਡ ਰੋਸ ਵਜੋਂ ਭਾਰਤ ਸਰਕਾਰ ਨੂੰ ਵਾਪਸ ਕਰ ਦਿੱਤੇ।

ਇਨ੍ਹਾਂ ਵਿਚ ਪ੍ਰਮੁੱਖ ਸਨ:

–ਸ. ਸਿਮਰਨਜੀਤ ਸਿੰਘ ਨੇ ਡੀ. ਜੀ. ਪੀ., ਮੁੰਬਈ ਤੋਂ ਅਸਤੀਫਾ ਦੇ ਦਿੱਤਾ ਅਤੇ ਰਾਸ਼ਟਰਪਤੀ ਜ਼ੈਲ ਸਿੰਹੁ ਨੂੰ ਚਿੱਠੀ ਲਿਖ ਕੇ ਉਸ ਨੂੰ ਲਾਹਣਤਾਂ ਪਾਈਆਂ।

–ਕੈਪਟਨ ਅਮਰਿੰਦਰ ਸਿੰਘ ਨੇ ਕਾਂਗਰਸ ਪਾਰਟੀ ਤੋਂ ਅਸਤੀਫਾ ਦਿੱਤਾ।

–ਭਗਤ ਪੂਰਨ ਸਿੰਘ ਪਿੰਗਲਵਾੜਾ ਨੇ ਆਪਣੇ ਸਨਮਾਨ ਹਿੰਦ ਸਰਕਾਰ ਨੂੰ ਵਾਪਸ ਕਰ ਦਿੱਤੇ।

–ਇਤਿਹਾਸਕਾਰ ਡਾ. ਗੰਡਾ ਸਿੰਹੁ ਨੇ ਆਪਣਾ ਸਨਮਾਨ ਵਾਪਸ ਕਰ ਦਿੱਤਾ।

–ਸ. ਹਰਿੰਦਰ ਸਿੰਘ ਖਾਲਸਾ ਨੇ ਨਾਰਵੇ ਦੇ ਰਾਜਦੂਤ ਦੇ ਅਹੁੱਦੇ ਤੋਂ ਅਸਤੀਫਾ ਦਿੱਤਾ।

–ਡਾ. ਸਾਧੂ ਸਿੰਘ ਹਮਦਰਦ ਨੇ ਆਪਣਾ ਸਨਮਾਨ ਵਾਪਸ ਕੀਤਾ।

–ਪੱਤਰਕਾਰ ਖੁਸ਼ਵੰਤ ਸਿੰਘ ਨੇ ਆਪਣੇ ਸਨਮਾਨ ਹਿੰਦ ਸਰਕਾਰ ਨੂੰ ਵਾਪਸ ਕਰ ਦਿੱਤੇ।

ਧਰਮੀ ਫੌਜੀਆਂ ਨੇ ਹਜ਼ਾਰਾਂ ਦੀ ਗਿਣਤੀ ਵਿਚ ਬੈਰਕਾਂ ਛੱਡੀਆਂ ਤੇ ਹਰਿਮੰਦਰ ਸਾਹਿਬ ਨੂੰ ਅਜ਼ਾਦ ਕਰਾਉਣ ਲਈ ਚੱਲੇ, ਰਸਤੇ ਵਿਚ ਸ਼ਹੀਦੀਆਂ ਪਾਈਆਂ।

ਧਰਮੀ ਫੌਜੀਆਂ ਦੇ ਬੈਰਕਾਂ ਛੱਡਣ, ਬਗਾਵਤ ਕਰਨ ਨਾਲ ਭਾਰਤੀ ਫੌਜ ਵੱਲੋਂ ੧੫ ਤੋਂ ੫੦ ਸਾਲ ਦੇ ਸਿੱਖਾਂ ਦੀ ਹੋਣ ਵਾਲੀ ਕਤਲੇਆਮ ਟਲ ਗਈ, ਨਹੀਂ ਤਾਂ ਹਿੰਦੂ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ੧੫ ਸਾਲ ਤੋਂ ੫੦ ਸਾਲ ਦੇ ਸਾਰੇ ਸਿੱਖ ਪੰਜਾਬ ਦੇ ਪਿੰਡਾਂ ਵਿਚੋਂ ਚੁਣ ਕੇ ਫੌਜ ਤੋਂ ਮਰਵਾ ਦੇਣੇ ਸੀ। ਇਹ ਵੀ ਇਕ ਅਕਾਲ ਪੁਰਖ ਦਾ ਕ੍ਰਿਸ਼ਮਾ ਹੀ ਸੀ ਕਿ ਸਿੱਖ ਧਰਮੀ ਫੌਜੀਆਂ ਨੂੰ ਬਗਾਵਤ ਕਰਨ ਲਈ ਪ੍ਰੇਰਿਆ, ਨਹੀਂ ਤਾਂ ਨਵੰਬਰ ੮੪ ਵਾਂਗ ਜਿਵੇਂ ਇੰਦਰਾ ਕਤਲ ਤੋਂ ਬਾਅਦ ਸਿੱਖਾਂ ਦੀ ਨਸਲਕੁਸ਼ੀ ਕੀਤੀ ਗਈ ਸੀ, ਇਸੇ ਤਰ੍ਹਾਂ ਪੰਜਾਬ ਵਿਚ ਫੌਜ ਨੇ ਕਰਨੀ ਸੀ।

ਜੂਨ ੧੯੮੪ ਦਾ ਸਿੱਖਾਂ ਉੱਤੇ ਵਾਪਰਿਆ ਖੂਨੀ ਘੱਲੂਘਾਰਾ ਵੇਖ ਕੇ ਕੋਈ ਨਹੀਂ ਸੀ ਕਹਿੰਦਾ ਕੇ ਸਿੱਖ ਦੁਬਾਰਾ ਫਿਰ ਉੱਠਣਗੇ ਤੇ ਹਿੰਦ ਸਰਕਾਰ ਨਾਲ ਟੱਕਰ ਲੈਣਗੇ। ਪਰ ਸਿੰਘਾਂ ਨੇ ਕੁੱਝ ਦਿਨਾਂ ਬਾਅਦ ਹੀ ਜਦੋਂ ਕਿ ਭਾਰਤੀ ਫੌਜ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ 'ਚ ਡੇਰਾ ਜਮਾਈ ਬੈਠੀ ਸੀ, ਸਿੱਖ ਨੌਜਵਾਨਾਂ ਨੇ ਭਾਰਤੀ ਬੋਇੰਗ ੭੩੭ ਦਾ ਜਹਾਜ਼ ਅਗਵਾ ਕਰ ਕੇ ਲਾਹੌਰ ਤੋਂ ਡੂਬਈ ਲੈ ਗਏ ਤੇ ਦੁਨੀਆਂ ਦਾ ਧਿਆਨ ਹਿੰਦ ਸਰਕਾਰ ਦੇ ਸਿੱਖਾਂ ਉੱਤੇ ਕੀਤੇ ਜਾ ਰਹੇ ਜ਼ੁਲਮਾਂ ਵੱਲ ਖਿਚਿਆ। ਸਿੱਖ ਕੌਮ ਨੂੰ ਵੀ ਹੌਂਸਲਾ ਦਿੱਤਾ ਕੇ ਸਿੰਘੋ, ਸੰਘਰਸ਼ ਲਈ ਤਿਆਰ ਰਹੋ, ਅੱਜ

ਸਿੱਖਾਂ ਉੱਤੇ ਅਤੇ ਦਰਬਾਰ ਸਾਹਿਬ ਉੱਪਰ ਪਹਿਲੀ ਵਾਰ ਹਕੂਮਤੀ ਹਮਲਾ ਨਹੀਂ ਹੋਇਆ। ਮੁਗਲ ਹਕੂਮਤ ਵੇਲੇ ਵੀ ਹਮਲੇ ਹੁੰਦੇ ਸਨ ਤੇ ਸਿੱਖ ਬਦਲਾ ਲੈਂਦੇ ਰਹੇ ਹਨ ਤੇ ਸਿੱਖ ਬਦਲਾ ਹੁਣ ਵੀ ਲੈਣਗੇ।

ਸ੍ਰੀ ਦਰਬਾਰ ਸਾਹਿਬ ਉੱਪਰ ਵਾਪਰੇ ੧੯੮੪ ਦੇ (ਜੂਨ) ਖ਼ੂਨੀ ਘੱਲੂਘਾਰੇ ਨੇ ਸਿੱਖ ਕੌਮ ਦਾ ਜਿਉਣਾ, ਖਾਣਾ-ਪੀਣਾ ਹਰਾਮ ਕਰ ਦਿੱਤਾ ਸੀ। ਗੁਰਬਾਣੀ ਫੁਰਮਾਨ 'ਜੇ ਜੀਵੈ ਪਤਿ ਲਥੀ ਜਾਇ ਸਭੁ ਹਰਾਮੁ ਜੇਤਾ ਕਿਛੁ ਖਾਇ॥' ਵਿਚ ਸਿੱਖਾਂ ਨੂੰ ਮੁਕੰਮਲ ਯਕੀਨ ਹੈ। ਹਿੰਦੂਆਂ ਦੇ ਨਿੱਤ ਮਿਹਣੇ ਸਿੱਖਾਂ ਦੇ ਵਲੂੰਧਰੇ ਹਿਰਦਿਆਂ ਨੂੰ ਹੋਰ ਛਿੱਲ ਰਹੇ ਸਨ। ਸਿੱਖ ਗਮ, ਗੁੱਸੇ ਤੇ ਨਮੋਸ਼ੀ ਵਿਚ ਹੀ ਦਿਨ ਕਟੀ ਕਰ ਰਹੇ ਸਨ। ਅਜਿਹੇ ਬਿਖੜੇ ਸਮੇਂ ਵਿਚ ਵੀ ਸਿੰਘਾਂ ਦੀ ਸਹਿਨਸ਼ਕਤੀ ਅਤੇ ਗੁਰੂ 'ਤੇ ਅਟੁੱਟ ਵਿਸ਼ਵਾਸ ਹੀ ਸੀ ਜਿਸ ਨੂੰ ਸਾਹਮਣੇ ਰੱਖ ਕੇ ਉਹ ਸੋਚਦੇ ਸਨ ਕਿ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕਰਨ ਵਾਲਾ ਨਾ ਪਹਿਲਾਂ ਬਚਿਆ ਅਤੇ ਨਾ ਹੀ ਅੱਜ ਦੇ ਇਹ ਦੋਖੀ ਬਚਣਗੇ। ਉਠੇਗਾ ਗੁਰੂ ਦਾ ਕੋਈ ਲਾਲ, ਜ਼ਰੂਰ ਉਠੇਗਾ।

*******

# ਜੂਨ ੧੯੮੪ ਦੇ ਘੱਲੂਘਾਰੇ ਤੋਂ ਪਿਛੋਂ 'ਬਾਜ਼' ਗੁਰੂ ਅਸਥਾਨਾਂ 'ਚ ਆਇਆ

ਪੂਰੇ ਗੁਰਸਿੱਖ ਦੀ ਤਸਵੀਰ ਦੇ ਦਰਸ਼ਨ ਕਰਨੇ ਹੋਣ ਤਾਂ ਸਿੱਖ ਸਾਬਤ ਸੂਰਤ ਕੇਸਾਧਾਰੀ, ਕਛਹਿਰਾਧਾਰੀ, ਅੰਮ੍ਰਿਤਧਾਰੀ, ਗਾਤਰੇ-ਕਿਰਪਾਨ, ਗੁੱਟ 'ਚ ਸਰਬਲੋਹੀ ਕੜਾ, ਕੇਸਾਂ ਵਿਚ ਕੰਘਾ, ਸਾਬਤ ਸੂਰਤ ਦਸਤਾਰ ਸਿਰਾ ਹੋਵੇ ਤਾਂ ਇਹ ਗੁਰਸਿੱਖ ਦੇ ਸਰੂਪ ਦੀ ਨਿਸ਼ਾਨੀ ਹੈ। ਸਿੱਖਾਂ ਦੇ ਦਸਵੇਂ ਗੁਰੂ, ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿਥੇ ਪੂਰਨ ਗੁਰਸਿੱਖ ਦੇ ਸਰੂਪ ਵਿਚ ਹਨ ਉਥੇ ਪਾਤਸ਼ਾਹੀ ਦਾ ਚਿੰਨ ਬਾਜ਼ ਵੀ ਉਨ੍ਹਾਂ ਦੇ ਹੱਥ ਵਿਚ ਹੁੰਦਾ ਹੈ ਤਾਂ ਦੁਨਿਆਵੀ ਬਾਦਸ਼ਾਹ ਉਨ੍ਹਾਂ ਸਾਹਮਣੇ ਨਾਂ-ਮਾਤਰ ਹੋ ਕੇ ਰਹਿ ਜਾਂਦੇ ਹਨ। ਇਸੇ ਕਰਕੇ ਹੀ ਸਿੱਖ ਦਸਮੇਸ਼ ਪਿਤਾ ਨੂੰ ਗੁਰੂ ਬਾਜ਼ਾਂ ਵਾਲਾ ਕਹਿ ਕੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਹਿ ਕੇ ਯਾਦ ਕਰਦੇ ਹਨ। ਉਂਜ ਤਾਂ ਕਲਗੀਧਰ ਪਾਤਸ਼ਾਹ, ਸਰਬੰਸਦਾਨੀ, ਦੋ ਜਹਾਨ ਦੇ ਵਾਲੀ, ਸਮਸ਼ੀਰ-ਏ-ਬਹਾਦਰ, ਦੇਗ-ਤੇਗ ਦੇ ਧਨੀ, ਮਰਦ ਅਗੰਮੜਾ, ਸਾਹਿਬੇ ਕਮਾਲ, ਸ਼ਾਹਿ-ਸ਼ਹਿਨਸ਼ਾਹ, ਬਾਦਸ਼ਾਹ ਦਰਵੇਸ਼, ਆਪੇ ਗੁਰ-ਚੇਲਾ ਦੇ ਨਾਮ ਨਾਲ ਵੀ ਜਾਣੇ ਜਾਂਦੇ ਹਨ। ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੱਥ ਵਿਚ 'ਬਾਜ਼' ਹੋਣ ਦੀ ਤਸਵੀਰ ਵੀ, ਸ਼ਹਿਨਸ਼ਾਹੀ ਪ੍ਰਗਟਾਉਂਦੀ ਨਜ਼ਰ ਆਉਂਦੀ ਹੈ।

'ਬਾਜ਼' (ਭਾਵੇਂ ਪੰਛੀ ਹੈ) ਨੇ ਆ ਕੇ ਸਿੱਖਾਂ ਨੂੰ ਚੜ੍ਹਦੀ ਕਲਾ ਵਿਚ ਰਹਿਣ ਦਾ ਸੁਨੇਹਾ ਦਿੱਤਾ। ਜਦੋਂ ਗੁਰੂ ਕੇ ਬਾਗ ਦਾ ਮੋਰਚਾ ਲੱਗਾ ਤਾਂ ਅੰਗ੍ਰੇਜ਼ ਅਫ਼ਸਰ ਬੀ. ਟੀ. ਸਿੱਖਾਂ ਨੂੰ ਡਾਂਗਾਂ ਨਾਲ ਕੁੱਟ ਕੇ ਸਿੱਖਾਂ ਦਾ ਸ਼ਾਂਤਮਈ ਸਬਰ ਪਰਖ ਰਿਹਾ ਸੀ ਤਾਂ ਉਸ ਵੇਲੇ ਗੁਰੂ ਅਸਥਾਨਾਂ 'ਤੇ ਬਾਜ਼ ਆਇਆ ਸੀ। ਜਦੋਂ ਜੂਨ ੧੯੮੪ 'ਚ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ, ੩੭ ਹੋਰ ਗੁਰਦੁਆਰਿਆਂ ਉੱਤੇ ਹਿੰਦ ਸਰਕਾਰ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਫੌਜ ਨਾਲ ਹਮਲਾ ਕਰਕੇ ਸਿੱਖਾਂ ਦੀ ਕਤਲੇਆਮ ਕੀਤੀ ਤੇ ਰਹਿੰਦੀ ਕਸਰ ਪਾਕਿਸਤਾਨ ਨਾਲ ਜੰਗ ਲਾ ਕੇ ਬਹਾਨੇ ਨਾਲ ਆਪਣੀ ਫੌਜ ਤੋਂ ਸਿੱਖਾਂ ਨੂੰ ਖਤਮ ਕਰਨ ਦੀ ਪੱਕੀ ਧਾਰੀ ਹੋਈ ਸੀ ਤਾਂ ਉਸ ਸਮੇਂ ਬਾਜ਼ ਗੁਰਦੁਆਰਿਆਂ ਵਿਚ ਆਇਆ। ਜੇ ਤਰਕ ਵਿਚਾਰ ਨਾਲ ਵੇਖਿਆ ਜਾਵੇ ਤਾਂ ਇਹ ਮਾਸਾਹਾਰੀ ਜੰਗਲੀ ਰਾਜਾ ਬਾਜ਼ ਪੰਛੀ ਹੈ ਤੇ ਇਸ ਦਾ ਅਬਾਦੀ ਵਾਲੇ ਇਲਾਕੇ ਜਾਂ ਧਾਰਮਿਕ ਅਸਥਾਨ 'ਤੇ ਆਉਣ ਦਾ ਕੋਈ ਲਗਾਅ ਨਹੀਂ ਹੈ। ਪਰ ਜੂਨ ੧੯੮੪ ਤੋਂ ਬਾਅਦ 'ਬਾਜ਼' ਚੰਡੀਗੜ੍ਹ ਦੇ ਗੁਰਦੁਆਰੇ ਸਭ ਤੋਂ ਪਹਿਲਾਂ ਆਇਆ ਤੇ ਫਿਰ ਤਾਂ ਅਨੇਕਾਂ ਗੁਰਦੁਆਰਿਆਂ ਵਿਚ 'ਬਾਜ਼' ਆਇਆ। ਕਿਸੇ ਗੁਰਦੁਆਰੇ ਨਿਸ਼ਾਨ ਸਾਹਿਬ ਦੇ ਥੜ੍ਹੇ 'ਤੇ ਕਈ ਦਿਨ ਬੈਠਾ ਰਿਹਾ, ਕਿਸੇ ਗੁਰਦੁਆਰੇ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਬੈਠਾ। ਹਜ਼ਾਰਾਂ ਲੋਕ

ਆਉਂਦੇ, 'ਬਾਜ਼' ਕਿਸੇ ਤੋਂ ਨਾ ਹੀ ਡਰਦਾ, ਨਾ ਹੀ ਉੱਡਦਾ। ਆਪਣੀ ਇੱਛਾ ਨਾਲ ਕੁੱਝ ਦਿਨ ਰਹਿ ਕੇ ਫਿਰ ਉੱਡ ਜਾਂਦਾ। 'ਬਾਜ਼' ਆਉਣ ਦੇ ਸਮਾਚਾਰ ਅਖਬਾਰਾਂ ਵਿਚ ਵੀ ਛਪੇ ਤੇ ਸਿੱਖਾਂ ਵਿਚ ਇਹ ਚਰਚਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ 'ਬਾਜ਼' ਭੇਜ ਕੇ ਸਿੱਖਾਂ ਨੂੰ ਸੁਨੇਹਾ ਦੇ ਰਹੇ ਹਨ ਕਿ ਸਿੱਖੋ! ਘਬਰਾਉ ਨਾ, ਸਿੱਖੀ ਸਿਰ ਚੜ੍ਹੇ ਕਰਜ਼ੇ ਦੀ ਪੰਡ, ਸਿੰਘ ਸੂਰਮੇ ਛੇਤੀ ਲਾਹ ਦੇਣਗੇ। ਸਿੰਘੋ! ਚੜ੍ਹਦੀ ਕਲਾ ਵਿਚ ਰਹੋ, ਜ਼ਾਲਮ ਦਾ ਦਾਣਾ-ਪਾਣੀ ਖਤਮ ਸਮਝੋ। ਖਾਲਸਾ ਪੰਥ ਦਾ ਵਾਲੀ ਬਾਜ਼ਾਂ ਵਾਲਾ ਗੁਰੂ ਗੋਬਿੰਦ ਸਿੰਘ ਜੀ ਆਪ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਖਾਲਸਾ ਪੰਥ ਨੂੰ ਖਤਮ ਕਰਨ ਵਾਲੇ, ਸਿੰਘਾਂ ਹੱਥੋਂ ਖੁਦ ਖਤਮ ਹੁੰਦੇ ਆਏ ਹਨ।

*******

# 'ਬਾਜ਼' ਦਾ ਗੁਰਦੁਆਰਾ ਮੋਤੀ ਬਾਗ (ਦਿੱਲੀ) ਆਉਣਾ!

ਗੁਰਦੁਆਰਾ ਮੋਤੀ ਬਾਗ ਦਿੱਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ ਛੋਹ ਪ੍ਰਾਪਤ ਹੈ। ਇਹ ਗੁਰੂ ਜੀ ਦੀ ਯਾਦ ਵਿਚ ਦਿੱਲੀ ਵਿਚ ਸੁਸ਼ੋਭਿਤ ਹੈ। ਗੁਰਦੁਆਰਾ ਮੋਤੀ ਬਾਗ 'ਬਾਜ਼' ਆਇਆ ਤਾਂ ਸਿੱਖ ਵੇਖਣ ਆਏ।

ਭਾਈ ਕਿਹਰ ਸਿੰਘ ਵੀ 'ਬਾਜ਼' ਦੇ ਦਰਸ਼ਨ ਕਰਨ ਲਈ ਆਇਆ। ਜਦੋਂ ਸ਼ਾਮ ਨੂੰ ਆਪਣੇ ਘਰ ਪਰਿਵਾਰ ਸਮੇਤ ਵਾਪਸ ਪਰਤ ਰਿਹਾ ਸੀ, ਅੱਗੋਂ ਸ. ਬਿਅੰਤ ਸਿੰਘ ਪੁਲਿਸ ਇੰਸਪੈਕਟਰ ਮਿਲ ਪਿਆ!

ਸ. ਬਿਅੰਤ ਸਿੰਘ ਨੇ ਕਿਹਾ, "ਫੁੱਫੜ ਜੀ, ਅੱਜ ਇਸ ਵੇਲੇ?"

ਸ. ਕਿਹਰ ਸਿੰਘ, "ਬਿਅੰਤ ਸਿੰਘਾ, ਤੂੰ ਨਹੀਂ ਸੁਣਿਆ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 'ਬਾਜ਼' ਗੁਰਦੁਆਰਾ ਮੋਤੀ ਬਾਗ ਆਇਆ ਹੈ ਤੇ ਨਿਸ਼ਾਨ ਸਾਹਿਬ ਦੇ ਥੜ੍ਹਾ ਸਾਹਿਬ ਉੱਤੇ ਬੈਠਾ ਹੈ, ਬੜੀ ਸੰਗਤ ਦਰਸ਼ਨ ਕਰਨ ਆ ਰਹੀ ਹੈ, ਪਰ ਉਹ ਚੁੱਪ ਸ਼ਾਂਤ ਚਿੱਤ ਬੈਠਾ ਹੈ। ਅਸੀਂ ਗੁਰਦੁਆਰਾ ਮੋਤੀ ਬਾਗ ਤੋਂ ਦਰਸ਼ਨ ਕਰ ਕੇ ਆ ਰਹੇ ਹਾਂ। ਤੂੰ ਵੀ ਗੁਰੂ ਸਾਹਿਬ ਦੇ 'ਬਾਜ਼' ਦੇ ਦਰਸ਼ਨ ਕਰ ਆਉਣੇ ਸੀ?" ਸ. ਕਿਹਰ ਸਿੰਘ ਨੇ ਆਪਣੇ ਮਨ ਦੀ ਅਵਸਥਾ ਦੱਸਦਿਆਂ ਸ. ਬਿਅੰਤ ਸਿੰਘ ਨੂੰ ਸਵਾਲ ਕੀਤਾ।

ਸ. ਬਿਅੰਤ ਸਿੰਘ, "ਫੁੱਫੜ ਜੀ, ਤੁਸੀਂ ਵੀ ਭੋਲੇ ਹੋ, ਜਿਹੜੇ ਖੰਭਾਂ ਦੀਆਂ ਡਾਰਾਂ ਮੰਨ ਲੈਂਦੇ ਹੋ। ਤੁਹਾਡੇ ਵਰਗੇ ਅੰਧ-ਵਿਸ਼ਵਾਸੀਆਂ ਨੇ ਹੀ, ਅੱਗੇ ਲਾਲਾ-ਲਾਲਾ ਕਰ ਕੇ ਅਕਾਲ ਤਖ਼ਤ ਢੁਹਾ ਦਿੱਤਾ, ਨੂੰ ਸੰਤ ਭਿੰਡਰਾਂਵਾਲਾ-ਸੰਤ ਭਿੰਡਰਾਂਵਾਲਾ, ਪੰਥ-ਪੰਥ ਕੂਕ ਕੇ ਸਿੱਖਾਂ ਦਾ ਨੁਕਸਾਨ ਕਰਵਾ ਦਿੱਤਾ। ਹੁਣ 'ਬਾਜ਼' ਦਾ ਸ਼ੋਸ਼ਾ ਛੱਡ ਦਿੱਤਾ। ਦੁਨੀਆਂ ਤਰੱਕੀ ਕਰ ਕੇ ਚੰਦਰਮਾਂ ਉੱਤੇ ਪਹੁੰਚ ਗਈ ਪਰ ਤੁਸੀਂ ਸਿੱਖ ਲੋਕ ਅੰਧ-ਵਿਸ਼ਵਾਸ ਦੀ ਘੁੰਮਣਘੇਰੀ ਵਿਚ ਫਸੇ ਫਿਰਦੇ ਹੋ?"

ਸ. ਕਿਹਰ ਸਿੰਘ, "ਬਿਅੰਤ ਸਿੰਘ, ਤੂੰ ਜਾ ਕੇ 'ਬਾਜ਼' ਦੇ ਦਰਸ਼ਨ ਤਾਂ ਕਰ, ਫਿਰ ਵੇਖੀਂ ਤੇਰੇ ਮਨ ਦੀ ਅਵਸਥਾ ਕਿਵੇਂ ਬਦਲਦੀ। ਤੂੰ ਪੁਲਿਸ ਦਾ ਇੰਸਪੈਕਟਰ ਕੀ ਬਣ ਗਿਆ, ਤੂੰ ਤਾਂ ਇੰਦਰਾ ਗਾਂਧੀ ਦਾ ਭਗਤ ਬਣ ਗਿਆ। ਸਿੱਖ ਹੋ ਕੇ ਸਿੱਖੀ ਵਿਚ ਤਾਂ ਤੇਰਾ ਵਿਸ਼ਵਾਸ ਹੀ ਨਹੀਂ ਰਿਹਾ? ਸ. ਕਿਹਰ ਸਿੰਘ ਨੇ ਬਿਅੰਤ ਸਿੰਘ ਦੀ ਨਾਸਤਿਕਤਾ 'ਤੇ ਚੋਟ ਮਾਰਦਿਆਂ ਸਵਾਲ ਕੀਤਾ।"

ਸ. ਬਿਅੰਤ ਸਿੰਘ, "ਹਾਂ, ਫੁੱਫੜ ਜੀ, ਮੈਂ ਇੰਦਰਾ ਭਗਤ ਆਂ! ਤੇ ਤੁਸੀਂ ਸੰਤ ਭਿੰਡਰਾਂਵਾਲੇ ਦਾ ਪੰਥ, ਜਿਹੜੇ ਦੇਸ਼ ਦੀ ਤਰੱਕੀ ਨੂੰ ਤਬਾਹ ਕਰ ਰਹੇ ਹੋ। ਹੁਣ ਤੁਸੀਂ ਚਾਹੁੰਦੇ ਹੋ ਕਿ ਗੁਰੂ ਗੋਬਿੰਦ ਸਿੰਘ ਜੀ ਨੇ 'ਬਾਜ਼' ਭੇਜ ਕੇ ਸਿੱਖਾਂ ਨੂੰ ਸੁਨੇਹਾ ਦਿੱਤਾ ਕਿ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਸ੍ਰੀ ਦਰਬਾਰ ਸਾਹਿਬ ਹਰਿਮੰਦਰ ਸਾਹਿਬ 'ਤੇ ਹਮਲਾ ਕੀਤਾ, ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਢਾਹ ਦਿੱਤਾ,

ਸਿੱਖਾਂ ਨੂੰ ਗੁਰਦੁਆਰਿਆਂ ਵਿਚ ਮਾਰ ਦਿੱਤਾ, ਸਿੱਖਾਂ ਦਾ ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਸ਼ਹੀਦ ਕਰ ਦਿੱਤਾ। ਸਿੱਖੋ! ਹੁਣ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਕਤਲ ਕਰ ਕੇ ਬਦਲਾ ਲਵੋ! ਇਹੋ ਕਹਿਣਾ ਚਾਹੁੰਦੇ ਹੋ ਨਾ?"

ਸ. ਬਿਅੰਤ ਸਿੰਘ ਹੁਣ ਤੱਕ ਇੰਦਰਾ ਗਾਂਧੀ ਦੀ ਜੂਨ ੧੯੮੪ ਦੀ ਕਾਰਵਾਈ ਨੂੰ ਸਹੀ ਮੰਨਦਾ ਸੀ ਤੇ ਸਿੱਖਾਂ ਤੇ ਸੰਤ ਭਿੰਡਰਾਂਵਾਲੇ ਨੂੰ ਇਸ ਸਾਰੇ ਕਾਂਡ ਲਈ ਦੋਸ਼ੀ ਮੰਨਦਾ ਸੀ। ਸ. ਬਿਅੰਤ ਸਿੰਘ ਆਪਣੀ ਸੋਚ ਅਨੁਸਾਰ ਪੂਰੇ ਗੁੱਸੇ ਵਿਚ ਸੀ ਤੇ ਉਹ ਸ੍ਰ. ਕਿਹਰ ਸਿੰਘ ਦੀ ਸੋਚ ਦਾ ਵਿਰੋਧੀ ਸੀ, ਉਹ ਬਿਨਾਂ ਹੱਥ ਮਿਲਾਏ ਆਪਣੇ ਰਿਹਾਇਸ਼ੀ ਕੁਆਰਟਰ ਨੂੰ ਤੁਰ ਪਿਆ। ਸ੍ਰ. ਕਿਹਰ ਸਿੰਘ ਆਪਣੇ ਘਰ ਨੂੰ ਚਲਾ ਗਿਆ। ਘਰ ਦੋਵਾਂ ਦੇ ਨੇੜੇ-ਨੇੜੇ ਹੀ ਸਨ। ਰਿਸ਼ਤੇਦਾਰੀ ਵਿਚ ਫੁੱਫੜ-ਭਤੀਜਾ ਲੱਗਦੇ ਸਨ। ਸ. ਬਿਅੰਤ ਸਿੰਘ ਨੇ ਘਰ ਜਾ ਕੇ ਆਪਣੇ ਕੱਪੜੇ ਬਦਲੇ ਤੇ ਗਲਾਸੀ ਦੇ ਪੈਗ ਵਿਚ ਰੁਝ ਗਿਆ। ਸ. ਕਿਹਰ ਸਿੰਘ ਘਰ ਪਹੁੰਚ ਕੇ ਗੁਰਬਾਣੀ ਦਾ ਗੁਟਕਾ ਲੈ ਰਹਿਰਾਸ ਸਾਹਿਬ ਦਾ ਪਾਠ ਕਰਨ ਲੱਗ ਪਿਆ।

*******

# 'ਬਾਜ਼' ਦਾ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਰਿਹਾਇਸ਼ ਦੇ ਬਾਹਰ ਸਕਿਊਰਟੀ ਗਾਰਡਾਂ ਦੇ ਕੋਲ ਆਉਣਾ

ਦਿੱਲੀ ਪੁਲਿਸ ਦੀ ਵਰਦੀ ਵਿਚ ਦੋ ਨੌਜਵਾਨ ਸਿੱਖ ਸਿਰਦਾਰ, ਹਿੰਦ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਰਿਹਾਇਸ਼ ਦੇ ਬਾਹਰ ਸਫਦਰਜੰਗ ਰੋਡ ਸਥਿਤ ਪਹਿਰਾ ਦੇ ਰਹੇ ਹਨ, ਇਨ੍ਹਾਂ ਸਿੱਖ ਸਿਰਦਾਰ ਪੁਲਿਸ ਇੰਸਪੈਕਟਰਾਂ ਤੋਂ ਇਲਾਵਾ ਬਹੁਤ ਸਾਰੇ ਸਕਿਊਰਟੀ ਗਾਰਡ ਵੀ ਤਾਇਨਾਤ ਆਪਣੀ ਡਿਊਟੀ ਦੇ ਰਹੇ ਹਨ। ਪ੍ਰਧਾਨ ਮੰਤਰੀ ਦੀ ਰਿਹਾਇਸ਼ ਤੋਂ ਦਫ਼ਤਰ ਰੋਡ ਸਥਿਤ ਖਾਸ ਰਸਤੇ ਲਈ ਛੋਟੀ ਸੜਕ ਲੰਘਦੀ ਹੈ, ਬਿਲਕੁਲ ਗੇਟ ਤੋਂ ਬਾਹਰ ਨਿੰਮ ਦੇ ਤੇ ਟਾਹਲੀ ਦੇ ਰੁੱਖਾਂ ਦੀ ਛਾਵੇਂ। ਇਕ ਪਾਸੇ ਦਿੱਲੀ ਪੁਲਿਸ ਦਾ ਸਬ-ਇੰਸਪੈਕਟਰ ਸ੍ਰ. ਬਲਬੀਰ ਸਿੰਘ ਤੇ ਦੂਜੇ ਪਾਸੇ ਸ੍ਰ. ਬਿਅੰਤ ਸਿੰਘ। ਸਿੱਖ ਨੌਜਵਾਨ ਕੁੱਝ ਕੁ ਕਦਮਾਂ ਦੀ ਵਿੱਥ 'ਤੇ ਖੜ੍ਹੇ ਹਨ, ਦੋਵੇਂ ਅਫਸਰ ਇਕ ਦੂਜੇ ਨੂੰ ਜਾਣਦੇ ਹਨ ਪਰ ਇਕ ਦੂਜੇ ਦੇ ਦਿਲਾਂ ਦੇ ਜਾਣੂ ਨਹੀਂ ਹਨ।

ਸ਼ਾਮ ਦਾ ਵੇਲਾ ਸੀ, ਦੋਵੇਂ ਸਿੱਖ ਸਿਰਦਾਰ ਕੁੱਝ ਕੁ ਕਦਮਾਂ ਦੀ ਵਿੱਥ 'ਤੇ ਖੜੇ ਸਨ, ਅਕਾਸ਼ ਵਿੱਚੋਂ ਉਡਾਰੀ ਮਾਰ ਕੇ ਆਇਆ 'ਬਾਜ਼' ਟਾਹਲੀ ਉੱਤੇ ਬੈਠ ਗਿਆ, ਤਾਂ ਵੇਖ ਕੇ ਸ੍ਰ. ਬਲਬੀਰ ਸਿੰਘ ਨੇ ਕਿਹਾ, "ਬਿਅੰਤ ਸਿੰਘ, ਇਹ ਵੇਖੋ 'ਬਾਜ਼' ਆ ਗਿਆ ਗੁਰੂ ਗੋਬਿੰਦ ਸਿੰਘ ਜੀ ਦਾ?" ਸ. ਬਲਬੀਰ ਸਿੰਘ ਨੇ ਟਾਹਲੀ ਉੱਪਰ ਬੈਠੇ 'ਬਾਜ਼' ਵੱਲ ਹੱਥ ਨਾਲ ਇਸ਼ਾਰਾ ਕਰ ਕੇ ਸ੍ਰ. ਬਿਅੰਤ ਸਿੰਘ ਪੁਲਿਸ ਇੰਸਪੈਕਟਰ ਨੂੰ ਕਿਹਾ। ਸ੍ਰ. ਬਿਅੰਤ ਸਿੰਘ ਨੇ ਕਿਹਾ, "ਬਲਬੀਰ ਸਿੰਘ, ਮੈਨੂੰ ਲੱਗਦਾ ਤੂੰ ਵੀ ਮੇਰੇ ਫੁੱਫੜ ਕਿਹਰ ਸਿੰਘ ਦਾ ਜੂਠਾ ਖਾ ਲਿਆ! ਚਿੜੀਆਂ ਫੜਨੀ ਲਗੜ ਕੋਈ ਇਧਰੋਂ ਉਧਰੋਂ ਜਦੋਂ ਕਿਸੇ ਦੀ ਨਿਗ੍ਹਾ ਪੈ ਜਾਂਦੀ ਆ ਤਾਂ ਤੇਰੇ ਵਰਗੇ ਰੌਲਾ ਪਾ ਦੇਂਦੇ ਆ ਗੁਰੂ ਗੋਬਿੰਦ ਸਿੰਘ ਜੀ ਦਾ 'ਬਾਜ਼ ਆ ਗਿਆ! ਬਾਜ਼ ਆ ਗਿਆ! ਬਲਬੀਰ ਸਿੰਘ ਜੀ, ਮੁੱਕਦੀ ਗੱਲ ਆ ਬਾਈ, ਸਿੱਖ ਕਹਿੰਦੇ ਆ, ਸੁੱਖਾ ਸਿੰਘ ਮਹਿਤਾਬ ਸਿੰਘ ਵਾਂਗ ਜਿਵੇਂ ਉਨ੍ਹਾਂ ਮੱਸਾ ਰੰਘੜ ਮਾਰਿਆ ਸੀ, ਹੁਣ ਸਿੰਘ ਇੰਦਰਾ ਗਾਂਧੀ ਨੂੰ ਵੀ ਮਾਰਨਗੇ?" ਬਲਬੀਰ ਸਿੰਘ ਨੇ ਕਿਹਾ, "ਬਿਅੰਤ ਸਿੰਘ ਜੋ ਗੱਲ ਲੋਕਾਂ ਦੇ ਮੂੰਹ 'ਚ ਹੋਵੇ ਉਹ ਸੱਚੀ ਹੋ ਜਾਇਆ ਕਰਦੀ ਆ।"

ਬਿਅੰਤ ਸਿੰਘ, "ਬਲਬੀਰ ਸਿੰਘ ਜੀ, ਇਹ 'ਬਾਜ਼' ਵਾਲੀ ਗੱਲ ਸੱਚੀ ਆ ਤਾਂ ਇਹ 'ਬਾਜ਼' ਮੇਰੇ ਹੱਥ ਉੱਤੇ ਆ ਕੇ ਬੈਠ ਜਾਵੇ ਤਾਂ ਮੈਂ ਸਭ ਤੋਂ ਪਹਿਲਾਂ ਮੈਡਮ ਇੰਦਰਾ ਗਾਂਧੀ ਨੂੰ ਗੋਲੀ ਮਾਰਾਂਗਾ।" ਸ. ਬਿਅੰਤ ਸਿੰਘ ਨੇ ਆਤਮ ਵਿਸ਼ਵਾਸ ਨਾਲ ਖੱਬਾ ਹੱਥ ਉੱਚਾ ਕਰਦਿਆਂ ਸ. ਬਲਬੀਰ ਸਿੰਘ ਨੂੰ ਕਿਹਾ। ਤਾਂ ਉਸ ਵੇਲੇ ਸ. ਬਿਅੰਤ ਸਿੰਘ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ, ਜਦੋਂ 'ਬਾਜ਼' ਸ੍ਰ. ਬਿਅੰਤ ਸਿੰਘ ਦੇ ਹੱਥ ਉੱਤੇ ਆ ਕੇ ਬੈਠ ਗਿਆ। ਸ. ਬਲਬੀਰ ਸਿੰਘ ਵੀ ਹੈਰਾਨ ਸੀ, ਉਸ ਨੇ

ਕਿਹਾ, "ਹੁਣ ਤਾਂ ਬਿਅੰਤ ਸਿੰਘ ਹੋਰ ਵੀ ਕੋਈ ਸ਼ਰਤ ਹੈ ਤਾਂ ਮਨਾ ਲੈ?" ਬਿਅੰਤ ਸਿੰਘ ਦੇ ਹੱਥ ਉੱਤੇ ਬੈਠਾ 'ਬਾਜ਼' ਜਦੋਂ ਸ੍ਰ. ਬਿਅੰਤ ਸਿੰਘ ਦੇ ਮੂੰਹ ਵੱਲ ਵੇਖ ਰਿਹਾ ਸੀ ਤਾਂ ਬਿਅੰਤ ਸਿੰਘ ਦੀਆਂ ਅੱਖਾਂ ਵਿੱਚੋਂ ਅੱਥਰੂ ਕਿਰ ਰਹੇ ਸਨ, ਉਹਦੀ ਆਤਮਾ ਕਹਿ ਰਹੀ ਸੀ, 'ਬਿਅੰਤ ਸਿੰਘ, ਹੁਣ ਦੱਸ, ਗੁਰੂ ਦਾ ਸਿੰਘ ਬਣ ਕੇ ਸਿੱਖ ਕੌਮ ਦੇ ਸਿਰੋਂ ਭਾਜੀ ਲਾਹੁਣੀ ਆਂ ਜਾਂ ਇੰਦਰਾ ਦਾ ਭਗਤ ਬਣ ਕੇ, ਉਸ ਦੀ ਰਾਖੀ ਕਰਨੀ ਆਂ?' ਬਿਅੰਤ ਸਿੰਘ ਕਹਿ ਉੱਠਿਆ, 'ਸੱਚੇ ਪਾਤਸ਼ਾਹ, ਮੈਂ ਸਿੱਖ ਕੌਮ ਦੀ ਪੀੜਾ ਨੂੰ ਸਮਝ ਨਹੀਂ ਸਕਿਆ, ਹੁਣ ਮੇਰੇ 'ਤੇ ਮਿਹਰ ਕਰ, ਮੈਂ ਸਿੱਖ ਕੌਮ ਦੇ ਸਿਰੋਂ ਕਰਜ਼ਾ ਲਾਹ ਸਕਾਂ। ਸ. ਬਿਅੰਤ ਸਿੰਘ ਨੇ ਇੰਦਰਾ ਗਾਂਧੀ ਤੋਂ ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਤਬਾਹੀ ਤੇ ਹਜ਼ਾਰਾਂ ਸਿੱਖ ਸੰਗਤਾਂ ਦੀ ਸ਼ਹੀਦੀ ਦਾ ਬਦਲਾ ਲੈਣ ਦਾ ਫੈਸਲਾ ਕਰ ਲਿਆ। ਸ. ਬਿਅੰਤ ਸਿੰਘ ਦੇ ਹੱਥ ਉੱਤੋਂ 'ਬਾਜ਼' ਉੱਡ ਗਿਆ। ਸ. ਬਿਅੰਤ ਸਿੰਘ ਤੇ ਸ. ਬਲਬੀਰ ਸਿੰਘ ਅੱਖਾਂ ਦੇ ਇਸ਼ਾਰਿਆਂ ਵਿਚ ਹੀ ਕਈ ਗੱਲਾਂ ਕਰ ਗਏ, ਕਿ ਸਮਝੋ ਹੁਣ ਛੇਤੀ ਪਟਾਕੇ ਪੈਣਗੇ। ਸਿੰਘ ਸੂਰਮੇ ਬਦਲਾ ਲੈਣਗੇ। ਡਿਊਟੀ ਖਤਮ ਹੋਣ 'ਤੇ ਜਦੋਂ ਆਪਣੇ ਕੁਆਰਟਰ ਨੂੰ ਚੱਲਿਆ ਤਾਂ ਉਸ ਦੇ ਕਦਮ ਆਪਣੇ ਫੁੱਫੜ ਸ੍ਰ. ਕਿਹਰ ਸਿੰਘ ਦੇ ਘਰ ਵੱਲ ਵੱਧ ਗਏ ਜਿਸ ਨਾਲ ਉਹ ਕੁੱਝ ਦਿਨਾਂ ਤੋਂ ਨਰਾਜ਼ ਸੀ। ਕਿਹਰ ਸਿੰਘ ਉਸ ਨੂੰ ਆਪਣੇ ਮਿਸ਼ਨ ਦਾ ਗਾਈਡ ਮਾਸਟਰ ਨਜ਼ਰ ਆਉਣ ਲੱਗਾ। ਉਸ ਨੇ ਸ੍ਰ. ਕਿਹਰ ਸਿੰਘ ਦੇ ਘਰ ਜਾ ਕੇ ਘੰਟੀ ਖੜਕਾ ਦਿੱਤੀ।

ਟਰਨ-ਟਰਨ ਘੰਟੀ ਵੱਜੀ, ਬੀਬੀ ਜਸਬੀਰ ਕੌਰ ਨੇ ਘਰ ਦਾ ਦਰਵਾਜ਼ਾ ਖੋਲ੍ਹਿਆ। ਅੱਗੋਂ ਸ. ਬਿਅੰਤ ਸਿੰਘ ਨੇ ਨਿਊਂ ਕੇ ਭੂਆ ਦੇ ਗੋਡੀ ਹੱਥ ਲਾਉਂਦਿਆਂ ਸਤਿ ਸ੍ਰੀ ਅਕਾਲ ਬੁਲਾਈ। "ਜਿਊਂਦਾ ਰਹੋ ਪੁੱਤਰ, ਵਾਹਿਗੁਰੂ ਸੱਚੇ ਪਾਤਸ਼ਾਹ ਤੇਰੇ ਦਿਲ ਦੀਆਂ ਰੀਝਾਂ ਪੂਰੀਆਂ ਕਰੇ।" ਭੂਆ ਨੇ ਭਤੀਜੇ ਨੂੰ ਸਿਰ ਉੱਤੇ ਦੋਵਾਂ ਹੱਥਾਂ ਦਾ ਪਿਆਰ ਦਿੰਦਿਆਂ ਅਸੀਸ ਦਿੱਤੀ। ਸ੍ਰ. ਬਿਅੰਤ ਸਿੰਘ ਨੇ ਕਿਹਾ, "ਭੂਆ ਜੀ, ਸਾਡਾ ਭਿੰਡਰਾਂਵਾਲਾ ਜੀ, ਘਰ ਈ ਐ?" "ਹਾਂ! ਬਿਅੰਤ ਸਿੰਘ! ਤੇਰੇ ਫੁੱਫੜ ਜੀ ਅੰਦਰ ਬੈਠੇ ਰਹਿਰਾਸ ਸਾਹਿਬ ਜੀ ਦਾ ਪਾਠ ਕਰ ਰਹੇ ਹਨ। ਜਾਉ, ਉਨ੍ਹਾਂ ਕੋਲ ਅੰਦਰ ਜਾ ਕੇ ਬੈਠ ਜਾਉ।" ਭੂਆ ਨੇ ਭਤੀਜੇ ਨੂੰ ਕਿਹਾ। ਸ੍ਰ. ਕਿਹਰ ਸਿੰਘ ਅੰਮ੍ਰਿਤਧਾਰੀ ਗੁਰਸਿੱਖ ਗੁਰਬਾਣੀ ਦੇ ਗੁਟਕੇ ਤੋਂ ਰਹਿਰਾਸ ਸਾਹਿਬ ਜੀ ਦਾ ਪਾਠ ਕਰ ਰਹੇ ਸੀ। ਸ੍ਰ. ਬਿਅੰਤ ਸਿੰਘ ਨੇ ਗੁਰਬਾਣੀ ਦੇ ਅਦਬ ਵਿਚ ਆਪਣਾ ਸੀਸ ਨਿਵਾਇਆ ਤੇ ਹੇਠਾਂ ਹੀ ਬੈਠ ਗਿਆ। ਉਹ ਅੱਜ ਅੱਗੇ ਨਾਲੋਂ ਬਦਲਿਆ-ਬਦਲਿਆ ਲੱਗਦਾ ਸੀ, ਇਹ ਵੇਲਾ ਤਾਂ ਪੁਲਸੀਆਂ ਦਾ ਖਾਣ-ਪੀਣ ਦਾ ਹੁੰਦਾ, ਉਹ ਸ੍ਰ. ਕਿਹਰ ਸਿੰਘ ਦੇ ਘਰ ਤਾਂ ਆਉਂਦਾ ਰਹਿੰਦਾ ਸੀ, ਪਰ ਰਹਿਰਾਸ ਸਾਹਿਬ ਵੇਲੇ ਜੁਝਾਰੂ ਸੋਚ ਵਾਲੇ ਸ੍ਰ. ਕਿਹਰ ਸਿੰਘ ਦੇ ਘਰ ਰਹਿਰਾਸ ਸਾਹਿਬ ਦਾ ਪਾਠ ਸੁਣਨ ਬੈਠ ਜਾਣਾ ਬਹੁਤ ਅਸਚਰਜ ਗੱਲ ਸੀ। ਰਹਿਰਾਸ ਸਾਹਿਬ ਦਾ ਪਾਠ ਸੰਪੂਰਨ ਕਰ ਕੇ, ਸ੍ਰ. ਕਿਹਰ ਸਿੰਘ ਹੱਥ ਜੋੜ ਕੇ ਅਰਦਾਸ ਕਰਨ ਲਈ ਖਲੋ ਕੇ, ਅਰਦਾਸ ਬੇਨਤੀ ਵਿਚ ਜੁੜ ਗਿਆ ਤਾਂ ਸ੍ਰ. ਬਿਅੰਤ ਸਿੰਘ ਵੀ ਅਰਦਾਸ ਵਿਚ ਖਲੋ ਕੇ ਹੱਥ ਜੋੜ ਸ਼ਾਮਲ ਹੋਇਆ। ਸ੍ਰ. ਕਿਹਰ ਸਿੰਘ ਨੇ ਸੱਚੇ ਪਾਤਸ਼ਾਹ ਵਾਹਿਗੁਰੂ ਅੱਗੇ ਅਰਦਾਸ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ! ਅਕਾਲ ਪੁਰਖ ਵਾਹਿਗੁਰੂ ਜੀਓ! ਖਾਲਸਾ

ਪੰਥ ਦੀ ਚੜ੍ਹਦੀ ਕਲਾ ਬਖਸ਼ੋ, ਖਾਲਸਾ ਪੰਥ ਨੂੰ ਸਿੱਖੀ ਸਵੈਮਾਣ ਲਈ ਜੂਝਣ ਦਾ ਬਲ ਬਖਸ਼ੋ, ਦੁਸ਼ਟਾਂ ਦਾ ਨਾਸ ਕਰੋ, ਖਾਲਸਾ ਪੰਥ ਦਾ ਪ੍ਰਤਾਪ ਵਧਾਓ, ਜੋ ਵੀ ਤੇਰੀ ਸ਼ਰਨ ਆਵੇ ਸੋ ਰਾਜੀ ਜਾਵੇ, ਅੜੇ ਸੋ ਝੜੇ, ਸ਼ਰਨ ਪਵੇ ਸੋ ਤਰੇ, ਗੁਰੂ ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।

ਸ੍ਰ. ਕਿਹਰ ਸਿੰਘ ਨੇ ਗੁਰਬਾਣੀ ਦਾ ਗੁਟਕਾ ਰੁਮਾਲੇ ਵਿਚ ਸੰਭਾਲ ਕੇ ਅਲਮਾਰੀ ਵਿਚ ਰੱਖ ਦਿੱਤਾ। ਸ੍ਰ. ਕਿਹਰ ਸਿੰਘ ਤੇ ਸ੍ਰ. ਬਿਅੰਤ ਸਿੰਘ ਦੋਵੇਂ ਕੁਰਸੀਆਂ 'ਤੇ ਬੈਠ ਗਏ।

"ਸੁਣਾ ਬਿਅੰਤ ਸਿੰਘ, ਕੀ ਹਾਲ-ਚਾਲ ਤੇਰਾ, ਹੋਰ ਪਰਿਵਾਰ ਬੱਚੇ ਠੀਕ-ਠਾਕ ਆ?" "ਹਾਂ ਜੀ ਫੁੱਫੜ ਜੀ, ਸਭ ਚੜ੍ਹਦੀ ਕਲਾ ਆ। ਤੁਸੀਂ ਆਪਣੀ ਸੁਣਾਓਂ?" ਸ੍ਰ. ਬਿਅੰਤ ਸਿੰਘ ਨੇ ਕਿਹਾ।

"ਵਾਹਿਗੁਰੂ ਦੇ ਭਾਣੇ ਵਿਚ ਜੋ ਦਿਨ ਲੰਘ ਗਿਆ ਸੋ ਠੀਕ ਆ।" ਸ੍ਰ. ਕਿਹਰ ਸਿੰਘ ਨੇ ਨਿਰਾਸ਼ਾ ਜਿਹੀ ਨਾਲ ਕਿਹਾ।

"ਫੁੱਫੜ ਜੀ, ਮੈਨੂੰ ਬਹੁਤ ਅਫਸੋਸ ਆ, ਮੈਂ ਉਸ ਦਿਨ ਸ਼ਾਮ ਵੇਲੇ ਜਿਸ ਦਿਨ ਤੁਸੀਂ ਗੁਰਦੁਆਰਾ ਸਾਹਿਬ ਤੋਂ 'ਬਾਜ਼' ਦੇ ਦਰਸ਼ਨ ਕਰ ਕੇ ਵਾਪਸ ਆ ਰਹੇ ਸੀ, ਮੇਰੇ ਤੋਂ ਬੜਾ ਗਲਤ ਕਿਹਾ ਗਿਆ, ਉਸ ਦਿਨ ਤਾਂ ਤੁਹਾਨੂੰ ਗਲਤ ਸਮਝਦਾ ਸੀ ਤੇ ਮੈਂ ਤੁਹਾਡੇ ਘਰ ਆਉਣਾ ਛੱਡ ਦਿੱਤਾ। ਅੱਜ ਤਾਂ ਮੈਂ ਫੁੱਫੜ ਜੀ, ਆਪ ਜੀ ਤੋਂ ਮਾਫ਼ੀ ਮੰਗਣ ਆਇਆ ਹਾਂ। ਮੈਨੂੰ ਮਾਫ਼ ਕਰ ਦੇਵੋ?" ਸ੍ਰ. ਬਿਅੰਤ ਸਿੰਘ ਨੇ ਸ੍ਰ. ਕਿਹਰ ਸਿੰਘ ਅੱਗੇ ਹੱਥ ਜੋੜ ਦਿੱਤੇ।

"ਬਿਅੰਤ ਸਿੰਘ! ਇਹਦੇ ਵਿਚ ਮਾਫ਼ੀ ਮੰਗਣ ਵਾਲੀ ਕਿਹੜੀ ਗੱਲ ਆ, ਸੋਚ ਆਪੋ-ਆਪਣੀ ਆ ਤੇ ਬੰਦੇ ਨੂੰ ਕਈ ਮਜਬੂਰੀਆਂ ਹੁੰਦੀਆਂ ਜਿਹੜੀਆਂ ਉਸ ਦੀ ਸੋਚ ਆਪਣੇ ਅਧੀਨ ਕਰ ਲੈਂਦੀਆਂ। ਜਦੋਂ ਇਨਸਾਨ ਮਜਬੂਰੀਆਂ ਨੂੰ ਲੱਤ ਮਾਰ ਕੇ ਨਿਰਭਉ ਨਿਰਵੈਰ ਦਾ ਪਾਂਧੀ ਬਣ ਜਾਵੇ, ਉਸ ਦੀ ਸੋਚ ਅਜ਼ਾਦ ਹੋ ਜਾਂਦੀ ਆ। ਫਿਰ ਉਸ ਦੀ ਤਕਦੀਰ ਦਾ ਫੈਸਲਾ ਕੋਈ ਹੋਰ ਨਹੀਂ ਉਹ ਖੁਦ ਕਰਦਾ ਆ ਤੇ ਉਹ ਵਿਅਕਤੀ ਹੀ ਦੁਨੀਆਂ ਤੇ ਇਤਿਹਾਸ ਦੇ ਨਾਇਕ ਬਣ ਜਾਂਦੇ ਹਨ।" ਸ੍ਰ. ਕਿਹਰ ਸਿੰਘ ਨੇ ਆਪਣੀ ਖਾਲਸਈ ਜੁਝਾਰੂ ਸੋਚ ਇਕਸਾਰ ਫਿਲਾਸਫੀ ਭਰੀ ਵਿਆਖਿਆ ਕੀਤੀ।

"ਫੁੱਫੜ ਜੀ, ਮੈਂ ਉਸ ਦਿਨ ਵਾਲਾ ਬਿਅੰਤ ਸਿੰਘ ਨਹੀਂ ਜੇ, ਅੱਜ ਮੈਨੂੰ ਸੱਚੇ ਪਾਤਸ਼ਾਹ ਨੇ ਆਪਦੇ ਵੱਲ ਖਿੱਚ ਲਿਆ ਜੇ, ਮੈਂ ਸਮਝ ਗਿਆ ਹਾਂ, ਗੁਰੂ ਸਾਹਿਬ ਸਿੱਖ ਦੇ ਬਹੁਤ ਨੇੜੇ ਹੈ। ਪਰ ਸਿੱਖ ਆਪ ਦੂਰ ਆ ਤੇ ਦੂਰ ਸਮਝਦਾ, ਮੇਰਾ ਇਹ ਭਰਮ ਤਾਂ ਗੁਰੂ ਗੋਬਿੰਦ ਸਿੰਘ ਜੀ 'ਬਾਜ਼ਾਂ ਵਾਲੇ' ਨੇ ਦੂਰ ਕਰ ਦਿੱਤਾ। ਅੱਜ ਤੋਂ ਮੈਂ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਹਾਂ, ਗੁਰੂ ਸਾਹਿਬ ਜੋ ਵੀ ਮੇਰੇ ਤੋਂ ਸੇਵਾ ਲੈਣਾ ਚਾਹੁਣਗੇ ਮੈਂ ਸਿੱਖ ਹੋਣ ਦੇ ਨਾਤੇ ਕਰਾਂਗਾ, ਮੇਰਾ ਸਿਰ ਗੁਰੂ ਦੀ ਅਮਾਨਤ ਹੈ।"

ਸ੍ਰ. ਕਿਹਰ ਸਿੰਘ ਹੈਰਾਨ ਸੀ ਕਿ ਬਿਅੰਤ ਸਿੰਘ ਇੰਨੀ ਛੇਤੀ ਕਿਵੇਂ ਮੁੜ ਪਿਆ ਸਿੱਖੀ ਵਾਲੇ ਪਾਸੇ, ਇਹ ਤਾਂ ਨਾਸਤਿਕ ਇੰਦਰਾ ਗਾਂਧੀ ਦਾ ਭਗਤ ਸੀ। ਘੰਟਿਆਂ-ਬੱਧੀ ਬਹਿਸ ਕਰਦਾ ਹੁੰਦਾ ਸੀ।

"ਚੰਗਾ ਫੁੱਫੜ ਜੀ, ਮੈਂ ਚੱਲਦਾ।", ਉਸ ਨੇ ਚਾਹ ਪੀ ਕੇ ਖਾਲੀ ਕੱਪ ਮੇਜ਼ ਉੱਤੇ ਰੱਖਦਿਆਂ ਕਿਹਾ, "ਬਿਮਲ ਕੌਰ ਉਡੀਕਦੀ ਹੋਵੇਗੀ।" ਸ੍ਰ. ਕਿਹਰ ਸਿੰਘ ਨਾਲ ਹੱਥ ਮਿਲਾ ਕੇ, ਉਹ ਆਪਣੇ ਘਰ ਨੂੰ ਤੁਰ ਪਿਆ।

ਸ੍ਰ. ਕਿਹਰ ਸਿੰਘ ਦੇ ਮਨ ਦੀ ਬੇਚੈਨੀ ਵੱਧ ਗਈ, ਉਹ ਸਾਰੀ ਰਾਤ ਸ੍ਰ. ਬਿਅੰਤ ਸਿੰਘ ਦੇ ਸੁਭਾਅ ਦੇ ਬਦਲਣ ਬਾਰੇ ਸੋਚਦਾ ਰਿਹਾ। ਉਸਨੂੰ ਬਿਅੰਤ ਸਿੰਘ ਦੇ ਹੱਥ ਉੱਤੇ 'ਬਾਜ਼' ਦੇ ਬੈਠਣ ਦੀ ਘਟਨਾ ਦਾ ਅਜੇ ਤੱਕ ਪਤਾ ਨਹੀਂ ਸੀ ਲੱਗਾ। ਇਹ ਇਕ ਭੇਤ ਸੀ ਜੋ ਦਿੱਲੀ ਪੁਲਿਸ ਦੇ ਦੋ ਸਬ-ਇੰਸਪੈਕਟਰਾਂ ਸ੍ਰ. ਬਲਬੀਰ ਸਿੰਘ ਤੇ ਸ੍ਰ. ਬਿਅੰਤ ਸਿੰਘ ਤੋਂ ਬਿਨਾਂ ਕੋਈ ਨਹੀਂ ਸੀ ਜਾਣਦਾ, ਜਿਸ ਨੂੰ ਗੁਪਤ ਰੱਖਣਾ ਬਹੁਤ ਜ਼ਰੂਰੀ ਸੀ।

ਸ੍ਰ. ਬਿਅੰਤ ਸਿੰਘ ਦਾ ਜਨਮ ਗੁਰਸਿੱਖ ਪਰਿਵਾਰ ਵਿਚ ਪਿਤਾ ਸ. ਸੁੱਚਾ ਸਿੰਘ ਦੇ ਘਰ ਮਾਤਾ ਕਰਤਾਰ ਕੌਰ ਦੀ ਕੁੱਖੋਂ ੪ ਮਈ ੧੯੫੦ ਨੂੰ ਪਿੰਡ ਮਲੋਆ ਨੇੜੇ ਚੰਡੀਗੜ੍ਹ ਵਿਖੇ ਹੋਇਆ। ਸ. ਸੁੱਚਾ ਸਿੰਘ ਜੀ ਰਾਮਦਾਸੀਏ ਸਿੱਖ ਪਰਿਵਾਰ ਵਿੱਚੋਂ ਸਨ ਤੇ ਆਪ ਦੇ ਪੁੱਤਰਾਂ ਵਿੱਚੋਂ ਬਿਅੰਤ ਸਿੰਘ ਵਿਚਕਾਰਲੇ ਪੁੱਤਰ ਸਨ। ਵੱਡੇ ਭਰਾ ਸ. ਸ਼ਮਸ਼ੇਰ ਸਿੰਘ (ਫਸਟ ਕਲਾਸ ਜੱਜ), ਸ. ਗੁਰਦਰਸ਼ਨ ਸਿੰਘ, ਸ੍ਰ. ਬਿਅੰਤ ਸਿੰਘ, ਸ. ਕਿਰਪਾਲ ਸਿੰਘ, ਸ. ਦਲਜੀਤ ਸਿੰਘ, ਭੈਣ ਗੁਰਦਿਆਲ ਕੌਰ ਹਨ।

ਸ. ਬਿਅੰਤ ਸਿੰਘ ਨੇ ਮੁੱਢਲੀ ਪੜ੍ਹਾਈ ਸਰਕਾਰੀ ਪ੍ਰਾਇਮਰੀ ਸਕੂਲ ਮਲੋਆ, ਟੇਰਾ ਤੇ ਹਮੀਰਪੁਰ ਵਿਚ ਕੀਤੀ। ਮਿਡਲ ਤੱਕ ਪੜ੍ਹਾਈ ਖਾਲਸਾ ਸਕੂਲ ਖਰੜ ਵਿਚ ਕੀਤੀ। ਇਸ ਤੋਂ ਪਿੱਛੋਂ ੧੯੬੭ ਵਿਚ ਸਰਕਾਰੀ ਹਾਇਰ ਸੈਕੰਡਰੀ ਸਕੂਲ, ਚੰਡੀਗੜ੍ਹ ਵਿਚ ਦਾਖਲ ਹੋਏ। ੧੯੬੯ ਵਿਚ ਪੰਜਾਬ ਯੂਨੀਵਰਸਿਟੀ ਦੀ ਹਾਇਰ ਸੈਕੰਡਰੀ ਦੀ ਪ੍ਰੀਖਿਆ ਵਿੱਚੋਂ ਸੈਕਿੰਡ ਡਵੀਜ਼ਨ ਵਿਚ ਪਾਸ ਹੋਏ। ਸੰਨ ੧੯੬੯ ਵਿਚ ਸਰਕਾਰੀ ਕਾਲਜ ਚੰਡੀਗੜ੍ਹ (ਫਾਰ ਬੁਆਏ) ਵਿਚ ਦਾਖਲ ਹੋਏ। ਕਾਲਜ ਦੀ ਪੜ੍ਹਾਈ ਦੌਰਾਨ ਹੀ ਆਪ ਨੇ ਪੰਜਾਬ ਯੂਨੀਵਰਸਿਟੀ ਡਿਪਾਰਟਮੈਂਟ ਆਫ਼ ਰਸ਼ੀਅਨ ਦਾ ਰੂਸੀ ਜ਼ੁਬਾਨ ਦਾ ਕੋਰਸ ਪਾਸ ਕੀਤਾ ਤੇ ੩੦੦ ਨੰਬਰਾਂ ਵਿੱਚੋਂ ੧੯੬ ਨੰਬਰ ਹਾਸਲ ਕੀਤੇ। ਸੰਨ ੧੯੭੧ ਵਿਚ ਬੀ. ਏ. ਫਾਈਨਲ ਦੀ ਸਪਲੀਮੈਂਟਰੀ ਪ੍ਰੀਖਿਆ ਵਿਚ ਇਮਤਿਹਾਨ ਦਿੱਤੇ, ੨ ਨੰਬਰ ਘੱਟ ਹੋਣ ਕਰਕੇ ਸੈਕਿੰਡ ਡਵੀਜ਼ਨ ਬਣਨ ਤੋਂ ਰਹਿ ਗਈ। ਸ੍ਰ. ਬਿਅੰਤ ਸਿੰਘ ਸੰਨ ੧੯੭੨ ਵਿਚ ਦਿੱਲੀ ਚਲੇ ਗਏ ਤੇ ਦਿੱਲੀ ਪੁਲਿਸ ਵਿਚ ਸਬ-ਇੰਸਪੈਕਟਰ ਭਰਤੀ ਹੋਏ ਅਤੇ ਪ੍ਰਧਾਨ ਮੰਤਰੀ ਦੀ ਸੁਰੱਖਿਆ ਬ੍ਰਾਂਚ ਵਿਚ ਸਰਵਿਸ ਕਰਨ ਲੱਗੇ। ਸ. ਬਿਅੰਤ ਸਿੰਘ ਦੀ ਸ਼ਾਦੀ ਦਿੱਲੀ ਦੇ ਬਿਸ਼ਨੂ ਗਾਰਡਨ ਦੇ ਤਰਖਾਣ ਸਿੱਖ ਸ੍ਰ. ਬਲਜੀਤ ਸਿੰਘ ਦੀ ਧੀ ਬਿਮਲ ਕੌਰ ਨਾਲ ਹੋਈ। ਸ੍ਰ. ਬਿਅੰਤ ਸਿੰਘ ਤੇ ਬੀਬੀ ਬਿਮਲ ਕੌਰ ਦੇ ਤਿੰਨ ਬੱਚੇ ਦੋ ਬੇਟੇ ਤੇ ਇਕ ਬੇਟੀ ਹੈ।

*******

# ਪਿਛੋਕੜ-ਸ੍ਰ. ਬਿਅੰਤ ਸਿੰਘ ਮਲੋਆ

ਸ. ਬਿਅੰਤ ਸਿੰਘ ਦੇ ਦਾਦਾ ਜਥੇਦਾਰ ਪਰਤਾਪ ਸਿੰਘ ਜੋ ਪਿਤਾ-ਪੁਰਖੀ ਖੱਡੀ ਦਾ ਕੰਮ ਕਰਦੇ ਸਨ ਤੇ ਅੰਗ੍ਰੇਜ਼ ਸਰਕਾਰ ਵੇਲੇ ਮਹੰਤਾਂ ਤੋਂ ਗੁਰਦੁਆਰੇ ਅਜ਼ਾਦ ਕਰਾਉਣ ਲਈ ਗੁਰਦੁਆਰਾ ਸੁਧਾਰ ਲਹਿਰ ਵਿਚ ਸਰਗਰਮ ਹਿੱਸਾ ਲੈਂਦੇ ਸਨ। ਗੁਰਦੁਆਰਾ ਨਨਕਾਣਾ ਸਾਹਿਬ ਦੇ ਖ਼ੂਨੀ ਸਾਕੇ ਤੋਂ ਬਾਅਦ ਜਦੋਂ ਗੁਰਦੁਆਰਾ ਨਨਕਾਣਾ ਸਾਹਿਬ ਨੂੰ ਅਜ਼ਾਦ ਕਰਾਇਆ ਗਿਆ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਪਹਿਲੇ ਮੁੱਖ ਗ੍ਰੰਥੀ ਦੀ ਸੇਵਾ ਨਿਭਾਉਂਦਿਆਂ ਗਿਆਨੀ ਪਰਤਾਪ ਸਿੰਘ ਨੇ ਮੁੱਖਵਾਕ ਲੈ ਕੇ ਅਰਦਾਸ ਕੀਤੀ ਸੀ।

ਜਥੇਦਾਰ ਗਿਆਨੀ ਪਰਤਾਪ ਸਿੰਘ ਦੇ ਪੰਜ ਪੁੱਤਰ ਤੇ ਤਿੰਨ ਪੁੱਤਰੀਆਂ ਸਨ।

ਪੁੱਤਰ- ਦਲੀਪ ਸਿੰਘ, ਸੁੱਚਾ ਸਿੰਘ (ਸ੍ਰ. ਬਿਅੰਤ ਦੇ ਪਿਤਾ ਜੀ), ਮਨੀ ਸਿੰਘ, ਮੇਹਰ ਸਿੰਘ (ਅਖੰਡ ਕੀਰਤਨੀ ਜਥਾ), ਬਹਾਦਰ ਸਿੰਘ (ਜਿਸ ਨੇ ਬਚਪਨ ਵਿਚ ਸ੍ਰ. ਬਿਅੰਤ ਸਿੰਘ ਨੂੰ ਅੰਮ੍ਰਿਤ ਛਕਾਇਆ ਸੀ)

ਪੁੱਤਰੀਆਂ- ਲਾਭ ਕੌਰ, ਗੁਰਨਾਮ ਕੌਰ, ਮਹਿਤਾਬ ਕੌਰ।

ਸ. ਸੁੱਚਾ ਸਿੰਘ ਦਾ ਜਨਮ ਪਿਤਾ ਜਥੇਦਾਰ ਗਿਆਨੀ ਪਰਤਾਪ ਸਿੰਘ ਦੇ ਘਰ ਮਾਤਾ ਭਗਵਾਨ ਕੌਰ ਦੀ ਕੁੱਖੋਂ ੧੯ ਦਸੰਬਰ ਸੰਨ ੧੯੧੧ ਨੂੰ ਪਿੰਡ ਮਲੋਆ ਵਿਚ ਹੋਇਆ। ਸ. ਸੁੱਚਾ ਸਿੰਘ ਦਸ ਸਾਲ ਦੀ ਉਮਰ ਦਾ ਹੋਇਆ ਤਾਂ ਪਿਤਾ ਜਥੇਦਾਰ ਪਰਤਾਪ ਸਿੰਘ ਨੇ ਪਿੰਡ ਦੇ ਪੰਡਤ ਕੋਲ ਪੜ੍ਹਨੇ ਪਾਇਆ ਤਾਂ ਪੰਡਤ ਜੀ ਉਰਦੂ ਭਾਸ਼ਾ ਦੇ ਅੱਖਰ ਅਲਫ਼, ਬੇ, ਪੇ, ਜੇ ਪੜ੍ਹਾਉਣ ਲੱਗਾ ਤਾਂ ਸੁੱਚਾ ਸਿੰਘ ਤੇ ਉਸ ਦੇ ਸਾਥੀ ਵਿਦਿਆਰਥੀ ਅਜੈਬ ਸਿੰਘ, ਸਤਵੰਤ ਸਿੰਘ, ਕਿਰਪਾਲ, ਹਰਨਾਮ ਸਿੰਘ, ਜਾਗਰ ਸਿੰਘ ਨੇ ਪੜ੍ਹਨੋਂ ਇਨਕਾਰ ਕਰ ਦਿੱਤਾ ਕਿ ਅਸੀਂ ਸਿੰਘ ਹਾਂ ਤੇ ਅਸੀਂ ਗੁਰਬਾਣੀ ਪੜ੍ਹਿਆ ਕਰਨੀ ਹੈ, ਇਸ ਲਈ ਸਾਨੂੰ ਪੰਜਾਬੀ, ਗੁਰਮੁਖੀ ਦਾ ੳ, ਅ ਪੜ੍ਹਾਇਆ ਜਾਵੇ, ਅਸੀਂ ਅਲਫ਼, ਬੇ, ਪੇ ਨਹੀਂ ਪੜ੍ਹਾਂਗੇ। ਸਾਨੂੰ ਗੁਰੂ ਅੰਗਦ ਸਾਹਿਬ ਜੀ ਵਾਲੀ ਪੰਜਾਬੀ ਗੁਰਮੁਖੀ ਪੜ੍ਹਾਉ। ਪੰਡਤ ਜੀ ਪੰਜਾਬੀ ਗੁਰਮੁਖੀ ਪੜ੍ਹੇ ਨਹੀਂ ਸਨ, ਸਾਰੇ ਵਿਦਿਆਰਥੀ ਪੰਡਤ ਜੀ ਕੋਲ ਪੜ੍ਹਨ ਤੋਂ ਹੱਟ ਗਏ। ਗੁਰਮੁਖੀ ਪੰਜਾਬੀ ਦੀ ਪੜ੍ਹਾਈ ਇਨ੍ਹਾਂ ਵਿਦਿਆਰਥੀਆਂ ਨੇ ਬਾਬਾ ਭਗਵਾਨ ਦਾਸ ਗ੍ਰੰਥੀ ਤੋਂ ਸਿੱਖੀ ਤੇ ਗੁਰਬਾਣੀ ਦੀ ਸੰਥਿਆ ਹਾਸਲ ਕੀਤੀ। ਪਿਤਾ-ਪੁਰਖੀ ਜੁਲਾਹਾ ਖੱਡੀ ਦਾ ਕੰਮ ਕਰਨ ਲੱਗੇ। ਬਾਪੂ ਸੁੱਚਾ ਸਿੰਘ ਅਨੁਸਾਰ ਸਾਡੇ ਹੱਥ ਦਾ ਤਿਆਰ ਕੀਤਾ ਹੋਇਆ ਮਾਲ ਲਾਹੌਰ ਤੇ ਕਸੂਰ ਸ਼ਹਿਰਾਂ ਤਕ ਜਾਂਦਾ ਸੀ, ਘਰ ਦਾ ਗੁਜ਼ਾਰਾ ਚੰਗਾ ਚੱਲਦਾ ਸੀ, ਤਾਂ ਹੀ ਬੱਚਿਆਂ ਨੂੰ ਉਚੇਰੀ ਵਿਦਿਆ ਪੜ੍ਹਾ ਕੇ ਉੱਚ ਅਹੁਦਿਆਂ ਉੱਤੇ ਲਵਾ ਸਕੇ ਹਾਂ। ਸਾਰੇ ਬੱਚੇ ਆਪੋ ਆਪਣਾ ਵਧੀਆ ਕਾਰੋਬਾਰ ਕਰ ਰਹੇ ਹਨ। ਸ੍ਰ. ਬਿਅੰਤ ਸਿੰਘ ਨੇ ਜਿਸ ਦਿਨ ਇੰਦਰਾ ਗਾਂਧੀ ਮਾਰੀ ਤਾਂ ਪੁਲਿਸ ਵਾਲਿਆਂ ਪਿੰਡ

ਮਲੋਆ ਵਾਲੇ ਘਰ ਛਾਪਾ ਮਾਰਿਆ ਤਾਂ ਬਾਪੂ ਸੁੱਚਾ ਸਿੰਘ ਤੇ ਮਾਤਾ ਕਰਤਾਰ ਕੌਰ ਖੱਡੀ ਦੇ ਕੰਮ ਵਿਚ ਰੁੱਝੇ ਹੋਏ ਸਨ। ਪੁਲਿਸ ਅਫ਼ਸਰ ਵੇਖ ਕੇ ਹੈਰਾਨ ਰਹਿ ਗਿਆ ਕਿ ਜੇ ਇਨ੍ਹਾਂ ਦੇ ਪੁੱਤ ਨੇ ਹੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦਾ ਕਤਲ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਦਾ ਬਦਲਾ ਲੈਣ ਲਈ ਕਰ ਦਿੱਤਾ ਤਾਂ ਸਿੱਖ ਮਾਰਸ਼ਲ ਕੌਮ, ਸਿੱਖੀ ਸਵੈਮਾਣ ਲਈ ਕੁੱਝ ਵੀ ਕਰ ਸਕਦੀ ਹੈ। ਪਰ ਸਰਕਾਰੀ ਜੀ-ਹਜ਼ੂਰੀ ਵਾਲੇ ਹਾਲੇ ਇਹ ਨਹੀਂ ਸੀ ਜਾਣਦੇ ਕਿ ਇੰਦਰਾ ਗਾਂਧੀ ਦੇ ਕਤਲ ਕਰਨ ਵਾਲੇ ਸ੍ਰ. ਸਤਵੰਤ ਸਿੰਘ ਦੇ ਨਾਲ ਇਕੱਲਾ ਬਹਾਦਰ ਸ੍ਰ. ਬਿਅੰਤ ਸਿੰਘ ਹੀ ਨਹੀਂ ਸੀ, ਇਸ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਪ੍ਰੇਰਨਾ ਦੇਣ ਵਾਲਾ ਪਲਾਨਿੰਗ ਮਾਸਟਰ ਸ੍ਰ. ਕਿਹਰ ਸਿੰਘ ਵੀ ਹੈ ਤੇ ਹੁਣ ਸਿੱਖੀ ਦੇ ਦੁਸ਼ਮਣ ਬਚ ਕੇ ਜਾਣਗੇ ਕਿਥੇ, ਜਦੋਂ ਮੁਰਝਾ ਰਹੇ ਸਿੱਖੀ ਦੇ ਬੂਟੇ ਨੂੰ ਹਰਾ-ਭਰਾ ਕਰਨ ਲਈ ਸਰੀਫੇ ਸਮਝੀ ਜਾਂਦੀ ਜੁਲਾਹਾ ਬਰਾਦਰੀ ਦੇ ਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ਿਸ਼ ਖੰਡੇ-ਬਾਟੇ ਦੀ ਪਾਹੁਲ ਪੰਜਾਂ ਪਿਆਰਿਆਂ ਤੋਂ ਛਕ ਕੇ, ਆਪਣਾ ਖ਼ੂਨ ਪਾਉਣ ਲਈ ਮੈਦਾਨ ਵਿਚ ਨਿੱਤਰ ਆਉਣ।

ਹਿੰਦੂ ਬ੍ਰਾਹਮਣਵਾਦ ਦੇ ਮੂੰਹ ਉੱਤੇ ਬੜੀ ਕਰਾਰੀ ਚਪੇੜ ਸੀ ਕਿ ਜਿਸ ਨੂੰ ਬ੍ਰਾਹਮਣਵਾਦੀ, ਸ੍ਰੀ ਹਰਿਮੰਦਰ ਸਾਹਿਬ ਉੱਤੇ ਵਰਤਾਏ ੮੪ ਦੇ ਘੱਲੂਘਾਰੇ ਤੋਂ ਬਾਅਦ, ਦੁਰਗਾ ਮਾਤਾ ਦਾ ਖਿਤਾਬ ਦੇਣ ਲੱਗ ਪਏ ਸਨ, ਜਿਹੜੀ ਹਕੂਮਤ ਦੇ ਨਸ਼ੇ ਵਿਚ ਖੁਦਾ ਤੇ ਸਿੰਘਾਂ ਦਾ ਡਰ ਭੁਲਾਈ ਬੈਠੀ ਸੀ। ਵੇਖੋ ਅਕਾਲ ਪੁਰਖ ਦੀ ਮਿਹਰ ਤਿੰਨ ਸਿੰਘ ਉਠੇ ਤੇ ਉਸੇ ਦੇ ਹਥਿਆਰਾਂ ਨਾਲ ਉਸ ਦੀ ਰਾਜਧਾਨੀ ਅੰਦਰ ਉਸ ਦੇ ਘਰ ਹੀ ਉਸ ਦਾ ਗੋਲੀਆਂ ਮਾਰ ਕੇ ਤੁਖਮ ਉਡਾ ਦਿੱਤਾ ਤੇ ਨਹਾਉਣ ਜੋਗੀ ਉਸ ਦੀ ਲਾਸ਼ ਵੀ ਨਾ ਛੱਡੀ।

ਦੂਜੀ ਚਪੇੜ ਹਿੰਦ ਹਕੂਮਤ 'ਤੇ ਸਿੱਖਾਂ ਨੇ ਉਦੋਂ ਮਾਰੀ ਜਦੋਂ ੧੯੮੯ ਦੀਆਂ ਪਾਰਲੀਮੈਂਟ ਚੋਣਾਂ ਵਿਚ ਸ਼ਹੀਦ ਸ੍ਰ. ਬਿਅੰਤ ਸਿੰਘ ਦੇ ਪਿਤਾ ਬਾਪੂ ਸੁੱਚਾ ਸਿੰਘ ਤੇ ਸਿੰਘਣੀ ਬੀਬੀ ਬਿਮਲ ਕੌਰ ਖਾਲਸਾ ਭਾਰੀ ਬਹੁਮਤ ਨਾਲ ਜਿਤਾ ਕੇ ਦਿੱਲੀ ਪਾਰਲੀਮੈਂਟ ਵਿਚ ਭੇਜ ਦਿੱਤਾ। ਰਾਜੀਵ ਗਾਂਧੀ ਨੂੰ ਇਹ ਦਰਸਾ ਦਿੱਤਾ ਕਿ ਜੇ ਤੂੰ ਆਪਣੀ ਮਾਂ ਦੇ ਕਤਲ ਤੋਂ ਬਾਅਦ ਸਿੱਖਾਂ ਦੀ ਦਿੱਲੀ ਵਿਚ ਤੇ ਹੋਰਾਂ ਸ਼ਹਿਰਾਂ ਵਿਚ ਕਤਲੇਆਮ ਕਰਾਉਣ ਵਾਲਿਆਂ ਪਾਰਲੀਮੈਂਟ ਵਿਚ ਵਜ਼ੀਰੀਆਂ ਦੇ ਸਕਦਾ, ਤਾਂ ਸਿੱਖ ਵੀ ਆਪਣੇ ਕੌਮੀ ਨਾਇਕ ਸ਼ਹੀਦ ਸ. ਬਿਅੰਤ ਸਿੰਘ ਦੀ ਸਿੰਘਣੀ ਬੀਬੀ ਬਿਮਲ ਕੌਰ ਖਾਲਸਾ ਤੇ ਪਿਤਾ ਬਾਪੂ ਸੁੱਚਾ ਸਿੰਘ ਮਲੋਆ ਨੂੰ ਪਾਰਲੀਮੈਂਟ ਵਿਚ ਭੇਜ ਕੇ ਕੌਮੀ ਸ਼ਹੀਦ ਸ੍ਰ. ਬਿਅੰਤ ਸਿੰਘ ਦਾ ਸਨਮਾਨ ਕਰ ਸਕਦੇ ਹਨ। ਇਹ ਵੀ ਹਿੰਦੂ ਬ੍ਰਾਹਮਣਵਾਦ ਦੇ ਮੂੰਹ 'ਤੇ ਖਾਲਸਾ ਪੰਥ ਵੱਲੋਂ ਮਾਰੀ ਗਈ ਇਕ ਕਰਾਰੀ ਚਪੇੜ ਹੈ ਜੋ ਇਤਿਹਾਸ ਦੇ ਪੰਨਿਆਂ ਵਿਚ ਦਰਜ ਹੈ।

ਸ੍ਰ. ਬਿਅੰਤ ਸਿੰਘ ਦਾ ਮਨ ਬਦਲ ਗਿਆ, ਜਿਸ ਦੀ ਹਿਫ਼ਾਜਤ ਕਰਨ ਉਸ ਦੀ ਡਿਊਟੀ ਲੱਗੀ ਹੋਈ ਸੀ, ਜਿਸ ਨੂੰ ਉਹ ਦੇਸ਼ ਦੀ ਤਰੱਕੀ ਦੀ ਨਾਇਕਾ ਸਮਝਦਾ ਸੀ। ਉਹੋ ਇੰਦਰਾ ਉਸ ਨੂੰ ਸਿੱਖ ਕੌਮ ਦੀ ਦੁਸ਼ਮਣ, ਕਤਲੇਆਮ ਕਰਨ ਵਾਲੀ, ਸਿੱਖਾਂ ਦੇ ਹਰਿਮੰਦਰ ਸਾਹਿਬ ਅੰਦਰ ਕਲਤੇਆਮ ਕਰਨ ਵਾਲੀ, ਅਕਾਲ ਤਖ਼ਤ ਸਾਹਿਬ ਨੂੰ ਟੈਂਕਾਂ ਦੇ ਬੰਬਾਂ ਨਾਲ ਉਡਾਉਣ ਵਾਲੀ ਦਾ ਕਰੂਪ ਚਿਹਰਾ ਨਜ਼ਰ ਆਉਣ

ਲੱਗ ਪਿਆ, ਸਿੱਖਾਂ ਦੀ ਪੱਗ ਉਸ ਨੂੰ ਇੰਦਰਾ ਦੇ ਪੈਰਾਂ ਵਿਚ ਰੁਲਦੀ ਨਜ਼ਰ ਆਉਣ ਲੱਗੀ। ਸਿੱਖਾਂ ਉੱਤੇ ਜ਼ੁਲਮ ਦੀਆਂ ਹਕੀਕਤਾਂ ਨੂੰ ਕਹਾਣੀਆਂ ਤੇ ਕਲਪਨਾਵਾਂ ਬਕਵਾਸ ਹੀ ਸਮਝਦਾ ਸੀ, ਉਹ ਚਿੱਤਰ/ਤਸਵੀਰਾਂ ਉਸ ਦੀਆਂ ਅੱਖਾਂ ਸਾਹਮਣੇ ਆਉਣ ਲੱਗੀਆਂ। ਉਸ ਦੇ ਮੋਢਿਆਂ ਦੇ ਵਰਦੀ ਦੇ ਸਟਾਰ ਉਸ ਨੂੰ ਸੂਲਾ ਵਾਂਗ ਚੁੱਭਣ ਲੱਗੇ, ਉਸ ਦੇ ਦਿਨ ਦੇ ਚੈਨ ਤੇ ਰਾਤ ਦੀਆਂ ਨੀਦਾਂ ਉੱਡ ਗਈਆਂ। ਸ਼ਰਾਬ ਦੇ ਪਿਆਲੇ ਦੀਆਂ ਚੁਸਕੀਆਂ ਉਸ ਲਈ ਵਿਹੁ ਬਣ ਗਈਆਂ। ਸਿੱਖ ਕੌਮ ਦੀ ਹਕੂਮਤ ਵੱਲੋਂ ਕੀਤੀ ਗਈ ਬੇਇੱਜ਼ਤੀ ਨੇ ਉਸ ਨੂੰ ਜ਼ਿੰਦਗੀ ਨਾਲ ਨਫ਼ਰਤ ਕਰ ਦਿੱਤੀ। ਉਸ ਨੇ ਸ਼ਹੀਦੀ ਪਾਉਣ ਦਾ ਸੰਕਲਪ ਆਪਣੇ ਮਨ ਵਿਚ ਧਾਰ ਲਿਆ। ਉਹ ਆਪਾ ਵਾਰਨ ਲਈ ਤਿਆਰ ਸੀ। ਉਸ ਨੂੰ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲਾ ਕੌਮੀ ਮੁਕਤੀ ਦਾ ਦਾਤਾ ਨਜ਼ਰ ਆਉਣ ਲੱਗਾ ਜਿਸ ਨੇ ਸਿੱਖਾਂ ਨੂੰ ਆਪਣੇ ਹੱਕਾਂ ਦੀ ਪ੍ਰਾਪਤੀ ਅਤੇ ਅਜ਼ਾਦੀ ਲਈ ਮਰਨ ਮਿਟਣ ਦਾ ਰਾਹ ਵਿਖਾਇਆ ਸੀ। ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਦੀ ਸਿੱਖ ਕੌਮ ਪ੍ਰਤੀ ਵਫਾਦਾਰੀ ਦੇ ਕਿੱਸੇ ਤੇ ਕਾਰਨਾਮੇ ਆਪ ਮੁਹਾਰੇ ਹੋ ਬਿਅੰਤ ਸਿੰਘ ਦੇ ਮਿਸ਼ਨ ਦਾ ਮਾਰਗ-ਦਰਸ਼ਨ ਕਰਨ ਲੱਗੇ। ਜਦੋਂ ਮਨ ਜ਼ਿਆਦਾ ਬੇਚੈਨ ਹੋ ਜਾਂਦਾ, ਡਿਊਟੀ ਤੋਂ ਬਾਅਦ ਜਾਂ ਪਹਿਲਾਂ ਗੁਰਦੁਆਰਾ ਬੰਗਲਾ ਸਾਹਿਬ ਜਾਂ ਗੁਰਦੁਆਰਾ ਸੀਸ ਗੰਜ ਸਾਹਿਬ (ਦਿੱਲੀ) ਮੱਥਾ ਟੇਕਣ ਚਲਾ ਜਾਂਦਾ। ਉਸ ਦੇ ਦਿਲ ਨੂੰ ਸੁਣਨ ਵਾਲਾ ਸੀ ਤਾਂ ਉਸ ਦਾ ਫੁੱਫੜ ਸ੍ਰ. ਕਿਹਰ ਸਿੰਘ ਸੀ ਜਿਸ ਨੂੰ ਮਹਿਕਮੇ ਦੇ ਸੰਗੀ ਸਾਥੀ ਜੁਝਾਰੂ ਸੋਚ ਵਾਲਾ ਹੋਣ ਕਰਕੇ "ਸਾਡਾ ਭਿੰਡਰਾਂਵਾਲਾ" ਦਾ ਖਿਤਾਬ ਦਿਆ ਕਰਦੇ ਸਨ। ਲੋਕਾਈ ਦੀ ਸਹਿਜ ਸੁਭਾ ਕੋਈ ਗੱਲ ਸੱਚ ਹੋਇਆ ਕਰਦੀ ਹੈ, ਕੌਮੀ ਕਾਜ ਵਾਸਤੇ ਸ੍ਰ. ਕਿਹਰ ਸਿੰਘ ਵਾਕਿਆ ਹੀ "ਸਾਡਾ ਭਿੰਡਰਾਂਵਾਲਾ" ਸਾਬਤ ਹੋਣ ਜਾ ਰਿਹਾ ਸੀ, ਜਿਹੜਾ ਮੇਜ਼ 'ਤੇ ਮੁੱਕੇ ਮਾਰ-ਮਾਰ ਕੇ ਕਹਿ ਰਿਹਾ ਸੀ, ਸਿੰਘਾਂ ਫੱਟੇ ਚੁੱਕ ਦੇਣੇ, ਸਿੰਘਾਂ ਬਦਲਾ ਲੈਣਾ ਬਦਲਾ, ਸਿੰਘਾਂ ਦੁਸ਼ਮਣ ਦੇ ਘਰ ਦੀਵਾਲੀ ਬੁਝਾ ਕੇ ਬ੍ਰਾਹਮਣੀ ਦੇ ਪਰਖਚੇ ਉਡਾ ਕੇ ਫਿਰ ਆਪਣੀ ਦੀਵਾਲੀ ਜਗਾਉਣੀ।

*******

# ਸਿੰਘ ਮੌਤ ਵਿੱਚੋਂ ਜ਼ਿੰਦਗੀ ਭਾਲਦੇ ਨੇ ਵੇਖਿਓ ਸਹੀ!

ਸ. ਕਿਹਰ ਸਿੰਘ ਦੇ ਇਹ ਦਾਅਵੇ ਆਮ ਲੋਕਾਂ ਲਈ ਪਾਗਲਪਨ ਹੀ ਸਮਝੇ ਜਾਂਦੇ ਸਨ। ਪਰ ਸ. ਕਿਹਰ ਸਿੰਘ ਕੌਮੀ ਕਾਜ ਨੂੰ ਅੰਜ਼ਾਮ ਦੇਣ ਲਈ ਅੱਗੇ ਹੋ ਕੇ ਅਗਵਾਈ ਕਰ ਰਹੇ ਸਨ ਤੇ ਸ. ਬਿਅੰਤ ਸਿੰਘ ਨੂੰ ਸ. ਕਿਹਰ ਸਿੰਘ ਦੀਆਂ ਕਹੀਆਂ ਗੱਲਾਂ ਨੇ ਕੌਮੀ ਕਰਜ਼ ਉਤਾਰਨ ਲਈ ਕੁਰਬਾਨੀ ਕਰਨ ਲਈ ਤਿਆਰ ਕਰ ਦਿੱਤਾ ਸੀ। ਸ. ਕਿਹਰ ਸਿੰਘ ਜੋਸ਼ ਦੇ ਨਾਲ ਹੋਸ਼ ਤੋਂ ਵੀ ਕੰਮ ਲੈ ਰਿਹਾ ਸੀ। ਉਹ ਕੰਮ ਕੱਚਾ ਨਾ ਰਹਿ ਜਾਵੇ, ਬਾਰੇ ਵੀ ਸੋਚ ਰਿਹਾ ਸੀ। ਸ. ਬਿਅੰਤ ਸਿੰਘ ਦਾ ਸ. ਕਿਹਰ ਸਿੰਘ ਕੋਲ ਆਉਣਾ-ਜਾਣਾ ਵੱਧ ਗਿਆ। ਕੋਈ ਨਹੀਂ ਸੀ ਜਾਣਦਾ ਕਿ ਕੀ ਹੋਣ ਜਾ ਰਿਹਾ ਹੈ। ਸੰਨ ੧੯੮੪ ਦੇ ਅੰਮ੍ਰਿਤਸਰ ਦੇ ਖ਼ੂਨੀ ਘੱਲੂਘਾਰੇ ਤੋਂ ਬਾਅਦ, ਪਹਿਲੀ ਰੱਖੜੀ ਦਾ ਤਿਉਹਾਰ ਆਇਆ ਤਾਂ ਠੀਕ ਦੋ-ਤਿੰਨ ਦਿਨ ਪਹਿਲਾਂ ਸਿੱਖ ਪੰਥ ਦੇ ਪ੍ਰਸਿੱਧ ਕੀਰਤਨੀਏ ਪ੍ਰੋਫੈਸਰ ਦਰਸ਼ਨ ਸਿੰਘ ਰਾਗੀ, ਆਪਣੇ ਜਥੇ ਸਮੇਤ ਗੁਰਦੁਆਰਾ ਮੋਤੀ ਬਾਗ (ਨਵੀਂ ਦਿੱਲੀ) ਕੀਰਤਨ ਕਰਨ ਲਈ ਆਏ। ਦਿੱਲੀ ਦੀਆਂ ਸਿੱਖ ਸੰਗਤਾਂ ਕੀਰਤਨ ਸੁਣਨ ਲਈ ਪਹੁੰਚੀਆਂ। ਸ. ਕਿਹਰ ਸਿੰਘ ਤੇ ਸ. ਬਿਅੰਤ ਸਿੰਘ ਵੀ ਗੁਰਦੁਆਰਾ ਮੋਤੀ ਬਾਗ (ਦਿੱਲੀ) ਕੀਰਤਨ ਸਰਵਣ ਕਰਨ ਲਈ ਪਹੁੰਚੇ। ਪ੍ਰੋਫੈਸਰ ਦਰਸ਼ਨ ਸਿੰਘ ਦੇ ਰਾਗੀ ਜਥੇ ਨੇ ਗੁਰਬਾਣੀ ਕੀਰਤਨ ਆਰੰਭ ਕੀਤਾ। ਪ੍ਰੋ: ਦਰਸ਼ਨ ਸਿੰਘ ਨੇ ਕੀਰਤਨ ਨਾਲ ਵਿਆਖਿਆ ਵੀ ਸ਼ੁਰੂ ਕੀਤੀ- ਸਾਧ ਸੰਗਤ ਜੀਓ! ਪਰਸੋਂ ਪੁੰਨਿਆਂ ਦਾ ਦਿਹਾੜਾ ਹੈ ਤੇ ਇਸ ਦਿਨ ਰੱਖੜੀ ਦਾ ਵੀ ਤਿਉਹਾਰ ਆ ਰਿਹਾ ਹੈ, ਇਸ ਦਿਨ ਭੈਣਾਂ ਰੀਝਾਂ ਨਾਲ ਆਪਣੇ ਵੀਰ ਦੇ ਗੁੱਟ ਉੱਤੇ ਰੱਖੜੀ ਬੰਨ੍ਹਦੀਆਂ ਹਨ ਤੇ ਵੀਰ ਦੀ ਲੰਬੀ ਉਮਰ ਦੀ ਕਾਮਨਾ ਕਰਦੀਆਂ ਹਨ ਅਤੇ ਵੀਰ ਭੈਣ ਦੀ ਹਰ ਔਖੀ ਘੜੀ ਰੱਖਿਆ ਕਰਨ ਦੀ ਪ੍ਰਤਿਗਿਆ ਕਰਦੇ ਹਨ। ਵੀਰ ਭੈਣਾਂ ਨੂੰ ਨਕਦੀ, ਲੀੜੇ-ਕੱਪੜੇ ਦੇ ਕੇ ਪੁੰਨ ਦਾਨ ਵੀ ਕਰਦੇ ਹਨ। ਵਿਆਹੀਆਂ ਭੈਣਾਂ ਰੱਖੜੀ ਦੇ ਦਿਨ ਪੇਕੇ ਘਰ ਪਹੁੰਚ ਕੇ ਵੀਰਾਂ ਦੇ ਰੱਖੜੀ ਬੰਨ੍ਹਦੀਆਂ ਹਨ ਪਰ ਸਾਧ ਸੰਗਤ ਜੀਓ! ਸਿੱਖ ਕੌਮ ਦੀ ਜੋ ਦੁਰਦਸ਼ਾ ਹਕੂਮਤ ਵੱਲੋਂ ਕੀਤੀ ਗਈ ਹੈ, ਜੂਨ ੮੪ ਦੇ ਦਿਨਾਂ ਵਿਚ ਹਕੂਮਤੀ ਫੌਜਾਂ ਨੇ ਹਜ਼ਾਰਾਂ ਸਿੱਖਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਹੈ, ਹਜ਼ਾਰਾਂ ਸਿੱਖਾਂ ਨੂੰ ਜੇਲ੍ਹਾਂ ਵਿਚ ਕੈਦ ਕਰ ਦਿੱਤਾ ਹੈ, ਇਨ੍ਹਾਂ ਵੀਰਾਂ ਦੀਆਂ ਹਜ਼ਾਰਾਂ ਭੈਣਾਂ ਕਿਸ ਦੇ ਰੱਖੜੀ ਬੰਨ੍ਹਣਗੀਆਂ? ਜਿਨ੍ਹਾਂ ਦੇ ਵੀਰ ਸ਼ਹੀਦ ਹੋ ਗਏ, ਜਿਨ੍ਹਾਂ ਭੈਣਾਂ ਦੇ ਵੀਰ ਜੇਲ੍ਹਾਂ ਵਿਚ ਬੰਦ ਹਨ, ਉਹ ਭੈਣਾਂ ਕਿਸ ਦੇ ਰੱਖੜੀ ਬੰਨ੍ਹਣਗੀਆਂ? ਜਦ ਇਕ ਪਾਸੇ ਭੈਣਾਂ ਰੱਖੜੀ ਬੰਨ੍ਹ ਰਹੀਆਂ ਹੋਣਗੀਆਂ, ਦੂਜੇ ਪਾਸੇ ਉਹ ਭੈਣਾਂ ਰੋ ਰਹੀਆਂ ਹੋਣਗੀਆਂ ਜਿਨ੍ਹਾਂ ਭੈਣਾਂ ਦੇ ਵੀਰ ਹਿੰਦ ਹਕੂਮਤ ਦੀ ਫੌਜੀ ਵਰਦੀ ਨੇ ਮੌਤ ਦੇ ਘਾਟ ਉਤਾਰ ਦਿੱਤੇ ਨੇ, ਜਿਹੜੇ ਗੁਰੂ ਘਰਾਂ ਵਿਚ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਗੁਰਪੁਰਬ ਮਨਾਉਣ ਗਏ ਸਨ, ਹਕੂਮਤ ਨੇ ੨ ਜੂਨ ੮੪ ਨੂੰ ਫੌਜੀ ਹਮਲਾ ਇਸੇ ਲਈ ਕੀਤਾ ਸੀ ਕਿ ਇਸ ਦਿਨ ਗੁਰੂ ਅਰਜਨ ਸਾਹਿਬ ਜੀ ਦਾ ਸ਼ਹੀਦੀ ਦਿਹਾੜਾ ਹੈ ਤੇ

ਸਿੱਖ ਸੰਗਤਾਂ ਇਸ ਦਿਨ ਜ਼ਿਆਦਾ ਗੁਰੂ-ਘਰ ਪਹੁੰਚਦੀਆਂ ਹਨ ਤੇ ਜ਼ਿਆਦਾ ਸਿੱਖਾਂ ਨੂੰ ਮੌਤ ਦੇ ਘਾਟ ਉਤਾਰਿਆ ਜਾ ਸਕੇ। ਸਾਧ ਸੰਗਤ ਜੀਓ! ਦੁਖੀ ਭੈਣਾਂ ਦੇ ਦੁੱਖ ਵਿਚ ਸ਼ਰੀਕ ਹੁੰਦੇ ਹੋਏ ਆਪਾਂ ਰੱਖੜੀ ਦਾ ਤਿਉਹਾਰ ਨਹੀਂ ਮਨਾਉਣਾ। ਇਸ ਦਿਨ ਕਿਸੇ ਖੁਸ਼ੀ ਦਾ ਇਜ਼ਹਾਰ ਨਹੀਂ ਕਰਨਾ। ਸਿੱਖ ਕੌਮ ਦੀਆਂ ਖੁਸ਼ੀਆਂ ਦਾ ਤਾਂ ਹਕੂਮਤ ਨੇ ਘਾਣ ਕਰ ਦਿੱਤਾ ਹੈ। ਸਾਧ ਸੰਗਤ ਜੀਓ! ਸੈਦਪੁਰ ਵਿਚ ਬਾਬਰ ਕਾਬਲ ਤੋਂ ਚੜ੍ਹ ਕੇ ਆਇਆ ਸੀ ਤੇ ਹਿੰਦੁਸਤਾਨ ਉੱਤੇ ਜੋ ਨਰ-ਨਾਰੀਆਂ ਉੱਤੇ ਉਸ ਦੇ ਹਲਕਾਏ ਫੌਜੀਆਂ ਨੇ ਅੱਤਿਆਚਾਰ ਕੀਤੇ ਸਨ ਤਾਂ ਕਿਸੇ ਦੀ ਉਸ ਦੇ ਜ਼ੁਲਮਾਂ ਵਿਰੁੱਧ ਜ਼ੁਬਾਨ ਤਕ ਨਾ ਖੁੱਲੀ, ਤਾਂ ਸਤਿਗੁਰੂ ਨਾਨਕ ਪਾਤਸ਼ਾਹ ਨੇ, ਬਾਬਰ ਨੂੰ ਜਾਬਰ ਕਿਹਾ ਤੇ ਕਾਬਲ ਤੋਂ ਚੜ੍ਹਾਈ ਕਰ ਕੇ ਆਈ ਬਾਬਰ ਦੀ ਫੌਜ ਨੂੰ "ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ" ਕਹਿ ਕੇ ਉਸ ਦਾ ਖੰਡਨ ਕੀਤਾ ਸੀ।"

*******

# ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥

ਕਦੀ ਬਾਬਰ ਕਾਬਲ ਤੋਂ ਪਾਪ ਦੀ ਜੰਞ ਲੈ ਕੇ ਹਿੰਦੁਸਤਾਨ ਉੱਪਰ ਚੜ੍ਹ ਕੇ ਆਇਆ ਸੀ। ਸਾਧ ਸੰਗਤ ਜੀਓ, ਹੁਣ ਪਾਪ ਦੀ ਜੰਞ ਦਿੱਲੀ ਤੋਂ ਚੜ੍ਹਾਈ ਕਰ ਕੇ ਪੰਜਾਬ ਦੇ ਸਿੱਖਾਂ ਉੱਤੇ ਜ਼ੁਲਮ ਕੀਤੇ ਹਨ। ਇਤਿਹਾਸ ਗਵਾਹ ਹੈ ਕਿ ਸਾਧ ਸੰਗਤ ਜੀ, ਜ਼ਾਲਮ ਪਾਤਸ਼ਾਹੀਆਂ ਤਬਾਹ ਹੋ ਜਾਇਆ ਕਰਦੀਆਂ ਹਨ। ਇਤਿਹਾਸ ਫੈਸਲੇ ਕਰਦੈ, ਸਮਾਂ ਬਦਲਦਿਆਂ ਵਕਤ ਨਹੀਂ ਲੱਗਦਾ। ਸਾਧ ਸੰਗਤ ਜੀ! ਰੱਖੜੀ ਤਿਉਹਾਰ ਨਹੀਂ ਮਨਾਉਣਾ। ਸਿੱਖਾਂ ਨੇ ਐਤਕੀਂ ਦੀਵਾਲੀ ਨਹੀਂ ਮਨਾਉਣੀ, ਹਕੂਮਤ ਨੇ ਸਿੱਖਾਂ ਦੇ ਘਰਾਂ ਦੇ ਦੀਵੇ ਬੁਝਾ ਦਿੱਤੇ ਹਨ। ਕੋਠਿਆਂ, ਬਨੇਰਿਆਂ ਉੱਤੇ ਕੀਤੀ ਦੀਪਮਾਲਾ ਸਿੱਖਾਂ ਨੂੰ ਸੋਭਾ ਨਹੀਂ ਦੇਂਦੀ। ਸਾਧ ਸੰਗਤ ਜੀ! ਜਦੋਂ ਦੀਵਾਲੀ ਵਾਲੇ ਦਿਨ ਪਟਾਕੇ ਚੱਲਣਗੇ ਤਾਂ ਸਿੱਖਾਂ ਦੇ ਸੀਨੇ ਵਿਚ ਦਿੱਲੀ ਦੀ ਫੌਜ ਦੀਆਂ ਮਾਰੀਆਂ ਗਈਆਂ ਗੋਲੀਆਂ ਦੀ ਯਾਦ ਆਵੇਗੀ, ਜਦ ਬੰਬ ਚੱਲਣਗੇ ਤਾਂ ਅਕਾਲ ਤਖ਼ਤ ਸਾਹਿਬ ਉੱਪਰ ਫੌਜ ਦੇ ਟੈਂਕਾਂ ਦੇ ਗੋਲੇ ਚੱਲਦੇ ਸਿੱਖ ਹਿਰਦਿਆਂ ਅੰਦਰ ਮਹਿਸੂਸ ਹੋਣਗੇ। ਜੇ ਆਪਾਂ ਇਨ੍ਹਾਂ ਦਿਨਾਂ ਨੂੰ ਖੁਸ਼ੀ ਵਜੋਂ ਮਨਾਉਂਦੇ ਹਾਂ ਤਾਂ ਆਪਣੇ ਜਿੱਡਾ ਕੋਈ ਅਕ੍ਰਿਤਘਣ ਹੋ ਈ ਨਹੀਂ ਸਕਦਾ। ਸਾਧ ਸੰਗਤ ਜੀ! ਸਮਾਂ ਆਵੇਗਾ, ਪੰਥ ਵੀ ਖੁਸ਼ੀਆਂ ਮਨਾਵੇਗਾ, ਸਤਿਗੁਰੂ ਪਾਤਸ਼ਾਹ ਅੱਗੇ ਅਰਦਾਸ ਬੇਨਤੀ ਕਰੋ, ਖਾਲਸਾ ਪੰਥ ਦੇ ਸਹਾਈ ਹੋਵੇ।

ਪ੍ਰੋਫੈਸਰ ਦਰਸ਼ਨ ਸਿੰਘ ਰਾਗੀ ਦੀ ਕੀਰਤਨ ਵਿਆਖਿਆ ਨੇ ਸਿੱਖ ਸੰਗਤਾਂ ਦੀਆਂ ਅੱਖਾਂ ਨਮ ਕਰ ਦਿੱਤੀਆਂ। ਸ. ਬਿਅੰਤ ਸਿੰਘ ਉੱਚੀ-ਉੱਚੀ ਰੋਣ ਲੱਗ ਪਿਆ ਤਾਂ ਸ. ਕਿਹਰ ਸਿੰਘ ਨੇ ਕਿਹਾ, “ਬਿਅੰਤ ਸਿੰਘ, ਸਿੰਘਾ ਬਦਲਾ ਲਈਏ ਬਦਲਾ। ਸੂਰਮੇ ਰੋਂਦੇ ਨਹੀਂ ਹੁੰਦੇ, ਨਾ ਹੀ ਰੋਇਆਂ ਝੂਰਿਆਂ ਕੁੱਝ ਬਣਦਾ। ਸਿੱਖੀ ਸਿਰ ਮੰਗਦੀ ਆ, ਸਿਰ ਦੇਣਾ ਤੇ ਰੱਖਣੀ ਸਿੱਖੀ, ਆ ਇਸ ਰਸਤੇ ਤੁਰੀਏ, ਅੱਜ ਲੋੜ ਆ ਸ਼ਹੀਦ ਬਾਬਾ ਸੁੱਖਾ ਸਿੰਘ, ਸ਼ਹੀਦ ਬਾਬਾ ਮਹਿਤਾਬ ਸਿੰਘ ਦੇ ਇਤਿਹਾਸ ਨੂੰ ਦੁਹਰਾਉਣ ਦੀ, ਉਨ੍ਹਾਂ ਦੇ ਰਸਤੇ ਉੱਤੇ ਚੱਲਣ ਦੀ। ਸਿੱਖਾਂ ਦੇ ਦਿਨ ਤਿਉਹਾਰਾਂ ਦੀਆਂ ਖੁਸ਼ੀਆਂ ਤਾਂ ਹੀ ਵਾਪਸ ਆ ਸਕਦੀਆਂ ਹਨ।” ਸ. ਕਿਹਰ ਸਿੰਘ ਦੇ ਜਜ਼ਬੇ ਭਰੇ ਬੋਲਾਂ ਨੇ ਸ. ਬਿਅੰਤ ਸਿੰਘ ਨੂੰ ਕੁਰਬਾਨੀ ਦੀਆਂ ਸਿਖਰਾਂ ਛੋਹਣ ਲਈ ਤਿਆਰ ਕਰ ਦਿੱਤਾ। ਸ਼ਹੀਦ ਸ. ਮਹਿਤਾਬ ਸਿੰਘ ਦਾ ਵਾਰਸ, ਮੈਦਾਨ ਵਿਚ ਨਿੱਤਰ ਆਇਆ ਸੀ, ਸ਼ਹੀਦ ਬਾਬਾ ਸੁੱਖਾ ਸਿੰਘ ਮਾੜੀ ਕੰਬੋ ਕੀ ਦਾ ਵਾਰਸ, ਸਾਥੀ ਮੈਦਾਨ ਵਿਚ ਨਿੱਤਰਨਾ ਬਾਕੀ ਸੀ। ਕੀਰਤਨ ਦੀ ਸਮਾਪਤੀ ’ਤੇ ਸਿੱਖ ਸੰਗਤਾਂ ਘਰਾਂ ਨੂੰ ਤੁਰ ਪਈਆਂ। ਸ਼ਾਮ ਦਾ ਵੇਲਾ ਹੋ ਗਿਆ ਸੀ। ਸ. ਬਿਅੰਤ ਸਿੰਘ ਨੇ ਜੂਨ ੧੯੮੪ ਦੇ ਘੱਲੂਘਾਰੇ ਦਾ ਬਦਲਾ ਲੈਣ ਲਈ ਕਈ ਦੋਸਤ ਤਿਆਰ ਕੀਤੇ, ਪਰ ਮੌਕੇ ’ਤੇ ਸਾਥ ਦੇਣ ਤੋਂ ਟਾਲਾ ਕਰ ਗਏ। ਸ. ਬਿਅੰਤ ਸਿੰਘ ਦੀ ਪ੍ਰਧਾਨ ਮੰਤਰੀ ਦੀ

ਸੁਰੱਖਿਆ ਗਾਰਡ ਵਿਚ ਸ਼ਾਮਲ ਮਾਝੇ ਦੇ ਗੱਭਰੂ ਬਹੁਤ ਹੀ ਸੋਹਣੇ-ਸੁਨੱਖੇ ਸੁੰਦਰ ਨੈਣ ਨਕਸ਼ ਵਾਲੇ ਭਲਵਾਨ ਸ. ਸਤਵੰਤ ਸਿੰਘ ਉੱਪਰ ਨਿਗ੍ਹਾ ਪਈ ਤੇ ਸੋਚਿਆ ਕਿ ਮਝੈਲ ਸ਼ੁਰੂ ਤੋਂ ਲੈ ਕੇ ਹੀ ਹਕੂਮਤ ਦੇ ਜ਼ੁਲਮਾਂ ਨਾਲ ਅੱਗੇ ਹੋ ਕੇ ਭਿੜਦੇ ਆਏ ਨੇ। ਮੁਗਲ ਹਕੂਮਤ ਮਝੈਲ ਸਿੰਘਾਂ ਦੇ ਸਿਰਾਂ ਦੇ ਮੁੱਲ ਪਾਉਂਦੀ ਆਈ ਆ, ਮਝੈਲ ਗੱਭਰੂ ਦੀਆਂ ਭਾਵਨਾਵਾਂ ਟੋਹ ਕੇ ਵੇਖੀਏ। ਸ. ਬਿਅੰਤ ਸਿੰਘ ਨੇ ਸ. ਸਤਵੰਤ ਸਿੰਘ ਨੂੰ ਕਿਹਾ, "ਸੁਣਾ ਭਲਵਾਨਾਂ, ਕੀ ਹਾਲ ਆ ਤੇਰਾ?" "ਜੀ ਸਰ ਠੀਕ ਆ!" ਸ. ਸਤਵੰਤ ਸਿੰਘ ਨੇ ਸੀਨੀਅਰ ਪੁਲਿਸ ਇੰਸਪੈਕਟਰ ਸ੍ਰ. ਬਿਅੰਤ ਸਿੰਘ ਨੂੰ ਰਵਾਇਤੀ ਅਦਬ ਨਾਲ ਕਿਹਾ। ਸ੍ਰ. ਬਿਅੰਤ ਸਿੰਘ ਨੇ ਕਿਹਾ, "ਸਤਵੰਤ ਸਿੰਘ, ਸਰ ਨਹੀਂ, ਭਾਈ-ਬੰਦੀ ਭਾਸ਼ਾ ਵਿਚ ਗੱਲ ਕਰ।" ਸ. ਬਿਅੰਤ ਸਿੰਘ ਨੇ ਸਤਵੰਤ ਗੱਭਰੂ ਦਾ ਘੁੱਟ ਕੇ ਹੱਥ ਫੜ੍ਹ ਲਿਆ। "ਭਲਵਾਨਾਂ ਐਤਕੀਂ ਦੀਵਾਲੀ ਏਥੇ ਮਨਾਉਣੀ ਆਂ ਜਾਂ ਪਿੰਡ ਜਾ ਕੇ?" "ਭਾਜੀ ਤੁਸੀਂ ਸੁਣਿਆਂ ਨਹੀਂ, ਅਖਬਾਰਾਂ ਵਿਚ ਪੰਜ ਸਿੰਘ ਸਾਹਿਬਾਨ ਨੇ ਐਲਾਨ ਕੀਤਾ, ਐਤਕੀਂ ਸਿੱਖ ਪੰਥ ਕਾਲੀ ਦੀਵਾਲੀ ਮਨਾਏਗਾ ਤੇ ਸਿੱਖ ਨਾ ਹੀ ਦੀਵੇ ਜਗਾਉਣਗੇ ਨਾਹੀ ਸ਼ਹਿਰ ਕੋਈ ਚੀਜ਼ ਖਰੀਦਣ ਜਾਣਗੇ, ਸਿੱਖ ਸਿਰ ਉੱਤੇ ਕਾਲੀਆਂ ਪੱਗਾਂ ਬੰਨ੍ਹ ਕੇ ਤੇ ਸਿੱਖ ਬੀਬੀਆਂ ਸਿਰਾਂ ਉੱਤੇ ਕਾਲੇ ਦੁਪੱਟੇ ਲੈ ਕੇ ਰੋਸ ਮਨਾਉਣਗੇ।" ਸ. ਸਤਵੰਤ ਸਿੰਘ ਦਾ ਚਿਹਰਾ ਉਦਾਸ ਹੋ ਗਿਆ, ਬਿਅੰਤ ਸਿੰਘ ਉਸ ਦੇ ਚਿਹਰੇ ਤੋਂ ਉਸਦੇ ਮਨ ਦੀ ਭਾਵਨਾ ਨੂੰ ਪੜ੍ਹਨ ਦਾ ਯਤਨ ਕਰ ਰਿਹਾ ਸੀ। ਸ. ਸਤਵੰਤ ਸਿੰਘ ਨੇ ਗੱਲ ਨੂੰ ਅੱਗੇ ਤੋਰਿਆ, "ਭਾਜੀ, ਸਿੱਖਾਂ ਦੀ ਕਾਹਦੀ ਦੀਵਾਲੀ ਆ, ਮੈਡਮ ਨੇ ਸਿੱਖਾਂ ਦੀ ਇੱਜ਼ਤ ਦੀ ਪੱਗ ਤਾਂ ਪੈਰਾਂ ਥੱਲੇ ਰੋਲ ਦਿੱਤੀ ਆ, ਸਿੱਖਾਂ ਦਾ ਸ੍ਰੀ ਅਕਾਲ ਤਖ਼ਤ ਟੈਂਕਾਂ ਦੇ ਗੋਲਿਆਂ ਨਾਲ ਢਾਹ ਦਿੱਤਾ, ਸਿੱਖਾਂ ਦਾ ਸ੍ਰੀ ਹਰਿਮੰਦਰ ਗੋਲੀਆਂ ਨਾਲ ਛਲਣੀ ਕਰ ਦਿੱਤਾ, ਫੌਜ ਨੇ ਗੁਰਦੁਆਰਿਆਂ ਵਿਚ ਸਿੱਖਾਂ ਨੂੰ ਮਸ਼ੀਨਗੰਨਾਂ ਦੀਆਂ ਗੋਲੀਆਂ ਨਾਲ ਭੁੰਨ ਸੁੱਟਿਆ, ਹਜ਼ਾਰਾਂ ਸਿੱਖਾਂ, ਬੱਚਿਆਂ ਅਤੇ ਬੀਬੀਆਂ ਦਾ ਕਤਲੇਆਮ ਕਰ ਦਿੱਤਾ। ਭਾਜੀ, ਜੇ ਧਰਮੀ ਫੌਜੀ ਬਗਾਵਤ ਨਾ ਕਰਦੇ, ਫੌਜ ਨੇ ੧੫ ਸਾਲ ਤੋਂ ੫੦ ਸਾਲ ਤੱਕ ਦੀ ਉਮਰ ਦੇ ਸਾਰੇ ਸਿੱਖਾਂ ਨੂੰ ਪੰਜਾਬ ਦੇ ਪਿੰਡਾਂ ਵਿੱਚੋਂ ਘੇਰ ਕੇ ਮਾਰ ਦੇਣਾ ਸੀ। ਵਾਹਿਗੁਰੂ ਨੇ ਪ੍ਰੇਰਨਾ ਦੇ ਕੇ ਫੌਜ ਵਿੱਚੋਂ ਧਰਮੀ ਸਿੱਖ ਫੌਜੀਆਂ ਤੋਂ ਬਗਾਵਤ ਕਰਵਾ ਦਿੱਤੀ, ਜਿਸ ਕਰਕੇ ਮੈਡਮ ਇੰਦਰਾ ਗਾਂਧੀ ਨੂੰ ਹੁਕਮ ਵਾਪਸ ਲੈਣੇ ਪਏ, ਫੌਜ ਨੇ ਪਿੰਡਾਂ ਨੂੰ ਘੇਰਾ ਪਾ ਲਿਆ ਸੀ। ਸਾਡੇ ਜ਼ਿਲ੍ਹੇ ਗੁਰਦਾਸਪੁਰ ਵਿਚ ਫੌਜ ਨੇ ਫੜੋ-ਫੜਾਈ ਸ਼ੁਰੂ ਕਰ ਦਿੱਤੀ ਸੀ। ਸੈਂਕੜੇ ਸਿੱਖ ਨੌਜਵਾਨ ਡਰਦੇ ਸਰਹੱਦ ਪਾਰ ਕਰ ਗਏ। ਪਰ ਭਾਜੀ ਅਜੇ ਸਿੱਖਾਂ ਦੇ ਸਿਰੋਂ ਖ਼ਤਰਾ ਟਲਿਆ ਨਹੀਂ। ਹੁਣ ਮੈਡਮ ਦੀ ਨੀਤੀ ਅਨੁਸਾਰ ਪਾਕਿਸਤਾਨ ਨਾਲ ਜੰਗ ਲਾ ਕੇ ਬਹਾਨੇ ਨਾਲ ਪੰਜਾਬ ਦੇ ਸਿੱਖਾਂ ਨੂੰ ਮੁੱਢੋਂ ਹੀ ਖਤਮ ਕਰਨ ਦਾ ਪ੍ਰਚਾਰ ਕੀਤਾ ਜਾ ਰਿਹਾ ਕਿ ਆਖੇ, ਪਾਕਿਸਤਾਨ ਅੱਤਵਾਦੀਆਂ ਦੀ ਮੱਦਦ ਕਰ ਰਿਹਾ। ਪਾਕਿਸਤਾਨ, ਭਾਰਤ ਦੇ ਟੁਕੜੇ ਕਰਨਾ ਚਾਹੁੰਦਾ।" ਸ. ਬਿਅੰਤ ਸਿੰਘ ਨੇ ਕਿਹਾ, "ਸਤਵੰਤ ਸਿੰਘ ਤੂੰ ਪਿੰਡ ਗਿਆ ਸੀ?" "ਨਹੀਂ ਭਾਜੀ, ਹਨੂੰਮਾਨ ਅਖਾੜੇ ਵਿਚ ਪੰਜਾਬ ਤੋਂ ਹੋ ਕੇ ਆਏ ਭਲਵਾਨ ਮੁੰਡੇ ਇਹ ਗੱਲਾਂ ਕਰਦੇ ਹੁੰਦੇ ਨੇ। ਆਪਣੇ ਵਾਲੇ ਰੋਣੇ, ਭਲਵਾਨ ਮੁੰਡੇ ਰੋਂਦੇ ਰਹਿੰਦੇ ਨੇ, ਮੈਡਮ ਨੇ ਚੰਗਾ ਨਹੀਂ ਕੀਤਾ। ਮੈਡਮ ਸਿੱਖਾਂ ਨੂੰ ਖਤਮ ਕਰਨਾ ਚਾਹੁੰਦੀ ਆ। ਸਿੱਖਾਂ ਦਾ ਰਾਖਾ ਸ੍ਰੀ ਗੁਰੂ ਗੋਬਿੰਦ ਸਿੰਘ

ਆ। ਸੱਚੇ ਪਾਤਸ਼ਾਹ ਸ. ਸੁੱਖਾ ਸਿੰਘ, ਸ. ਮਹਿਤਾਬ ਸਿੰਘ ਨੂੰ ਜ਼ਰੂਰ ਭੇਜੇਗਾ, ਉਹ ਹਰਿਮੰਦਰ ਸਾਹਿਬ ਦੇ ਬੇਅਦਬੀ ਦਾ ਬਦਲਾ ਲੈਣਗੇ। ਸਿੱਖ ਪਹਿਲਾਂ ਵੀ ਬਦਲਾ ਲੈਂਦੇ ਰਹੇ ਨੇ ਹੁਣ ਵੀ ਬਦਲਾ ਲੈਣਗੇ।" ਸ. ਸਤਵੰਤ ਸਿੰਘ ਗੱਲ ਕਰਦਾ ਰੁੱਕ ਗਿਆ।

ਸ. ਬਿਅੰਤ ਸਿੰਘ, "ਸਤਵੰਤ ਸਿੰਘ, ਮੇਰਾ ਫੁੱਫੜ ਵੀ ਇਹੋ ਕਹਿੰਦਾ- ਸਿਰ ਦੇਣਾ ਤੇ ਰੱਖਣੀ ਸਿੱਖੀ। ਸਿੱਖ ਸਿਰ ਮੰਗਦੀ ਆ? ਸ. ਸਤਵੰਤ ਸਿੰਘ ਨੇ ਕਿਹਾ, "ਭਾਜੀ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਤਬਾਹੀ ਅਤੇ ਹਜ਼ਾਰਾਂ ਸਿੱਖਾਂ ਦਾ ਕਤਲੇਆਮ ਦਾ ਬਦਲਾ ਲੈਣ ਲਈ ਇਕ ਤਾਂ ਕੀ, ਮੈਂ ਤਾਂ ਹਜ਼ਾਰਾਂ ਵਾਰ ਆਪਣਾ ਸਿਰ ਸਿੱਖੀ ਵਾਸਤੇ ਦੇਣ ਲਈ ਤਿਆਰ ਹਾਂ। ਮੈਨੂੰ ਤਾਂ ਆਸਰੇ ਦੀ ਲੋੜ ਆ। ਮੈਂ ਤਾਂ ਸਿੱਖਾਂ ਦੀ ਇੱਜ਼ਤ ਦੀ ਰੁਲੀ ਪੱਗ ਦੀ ਲਾਜ ਰੱਖਣ ਲਈ, ਮੈਡਮ ਤੋਂ ਬਦਲਾ ਲੈਣ ਲਈ ਜੋ ਵੀ ਕੁਰਬਾਨੀ ਕਰਨੀ ਪਈ ਪਿੱਛੇ ਨਹੀਂ ਹਟਾਂਗਾ, ਮੈਂ ਕੁਰਬਾਨੀ ਲਈ ਤਿਆਰ ਹਾਂ।" ਸਿਪਾਹੀ ਸ. ਸਤਵੰਤ ਸਿੰਘ ਪਹਿਲਵਾਨ ਨੇ ਆਤਮ ਵਿਸ਼ਵਾਸ ਨਾਲ ਸ੍ਰ. ਬਿਅੰਤ ਸਿੰਘ ਨੂੰ ਭਰੋਸਾ ਦਿੱਤਾ। ਸ. ਬਿਅੰਤ ਸਿੰਘ ਬੋਲਿਆ, "ਸਤਵੰਤ ਸਿੰਘ! ਫੁੱਫੜ ਸ. ਕਿਹਰ ਸਿੰਘ ਦਾ ਵਿਚਾਰ ਹੈ ਕਿ ਪੰਜਾਬ ਚੱਲੀਏ। ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਜੋ ਹੋਈ ਬੀਤੀ ਆ ਅੱਖੀਂ ਜਾ ਕੇ ਵੇਖਾਂਗੇ, ਸੱਚ ਕੀ ਆ ਤੇ ਝੂਠ ਕੀ ਆ।"

ਸ. ਸਤਵੰਤ ਸਿੰਘ, "ਭਾਜੀ ਮੈਂ ਵੀ ਕਰਦਾ ਚਾਰਾ ਜੇ ਛੁੱਟੀ ਮਿਲ ਗਈ ਤਾਂ ਜ਼ਰੂਰ ਜਵਾਂਗਾ।"

ਸ. ਬਿਅੰਤ ਸਿੰਘ ਖੁਸ਼ ਸੀ ਕਿ ਉਸ ਨੂੰ ਆਪਣੇ ਮਿਸ਼ਨ 'ਚ ਸਾਥ ਦੇਣ ਵਾਲਾ ਸਾਥੀ ਮਿਲ ਗਿਆ ਸੀ। ਪ੍ਰਧਾਨ ਮੰਤਰੀ ਦੀ ਰਿਹਾਇਸ਼ ਤੋਂ ਦਫਤਰ ਨੂੰ ਮਿਲਾਉਂਦੇ ਸਫਦਰਜੰਗ ਰੋਡ ਦੇ ਇਰਦ-ਗਿਰਦ ਸੁਰੱਖਿਆ ਗਾਰਡ ਪਹਿਰਾ ਦੇ ਰਹੇ ਸਨ। ਪੰਜਾਬੀ ਤਾਂ ਇਕ-ਦੂਜੇ ਦੀ ਗੱਲਬਾਤ ਸਮਝ ਲੈਂਦੇ ਸਨ। ਜ਼ਿਆਦਾ ਇੰਡੋ-ਤਿਬਤੀਅਨ ਗਾਰਡ ਪੰਜਾਬੀਆਂ ਦੀ ਭਾਸ਼ਾ ਨਹੀਂ ਸੀ ਸਮਝ ਸਕਦੇ। ਤਾਹੀਉਂ ਤਾਂ ਮੈਡਮ ਇੰਦਰਾ ਨੂੰ ਸੋਧਣ ਦੀਆਂ ਗੱਲਾਂ ਤੇ ਸਲਾਹਾਂ ਉਸ ਦੇ ਚੁਫੇਰੇ ਹੀ ਹੁੰਦੀਆਂ ਰਹਿੰਦੀਆਂ ਸਨ।

ਸ੍ਰ. ਬਿਅੰਤ ਸਿੰਘ ਦਿਲ ਦੀ ਗੱਲ ਸਾਂਝੀ ਕਰਨ ਲਈ ਸ੍ਰ. ਕਿਹਰ ਸਿੰਘ ਦੇ ਘਰ ਗਿਆ ਤਾਂ ਸ. ਕਿਹਰ ਸਿੰਘ ਨੇ ਪੁੱਛਿਆ, "ਸੁਣਾ ਬਿਅੰਤ ਸਿੰਘ ਕੀ ਵਿਚਾਰ ਆ ਤੇਰਾ, ਜਾਣਾ ਨਹੀਂ ਅੰਮ੍ਰਿਤਸਰ ਨੂੰ?"

ਸ. ਬਿਅੰਤ ਸਿੰਘ, "ਫੁੱਫੜ ਜੀ, ਛੁੱਟੀ ਵਾਸਤੇ ਅਰਜ਼ੀ ਲਿਖ ਕੇ ਦੇਣੀ ਆ, ਜਿਸ ਦਿਨ ਛੁੱਟੀ ਮਿਲ ਗਈ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਜ਼ਰੂਰ ਚੱਲਾਂਗੇ। ਸਾਡੇ ਮਹਿਕਮੇ 'ਚ ਸ. ਸਤਵੰਤ ਸਿੰਘ ਭਲਵਾਨ ਆ, ਮੜੈਲ ਆ ਮੁੰਡਾ ਅਲੂੰਆਂ ਜਿਹਾ, ੨੦ ਕੁ ਸਾਲ ਦਾ, ਪਰ ਹੈ ਬੜਾ ਦਲੇਰ ਆ। ਮੈਨੂੰ ਯਕੀਨ ਆ, ਜੱਟਾਂ ਦਾ ਪੁੱਤ ਆ, ਆਪਣਾ ਸਾਥ ਦੇਵੇਗਾ, ਉਹ ਅੰਮ੍ਰਿਤਸਰ ਜਾਣ ਦਾ ਵਿਚਾਰ ਰੱਖਦਾ। ਛੁੱਟੀ ਮਿਲ ਗਈ, ਫਿਰ ਤਾਂ ਆਪਣੇ ਨਾਲ ਹੀ ਚੱਲੇਗਾ।"

ਸ. ਕਿਹਰ ਸਿੰਘ, "ਬਿਅੰਤ ਸਿੰਘ ਭਲਵਾਨ ਨੇ ਕੋਈ ਹਾਮੀ ਭਰੀ ਆ?"

ਸ. ਬਿਅੰਤ ਸਿੰਘ, "ਹਾਂ, ਬੜੇ ਜਜ਼ਬੇ ਵਾਲਾ, ਉਹ ਤਾਂ ਕਹਿੰਦਾ ਸੀ, ਭਾਜੀ, ਜੇ ਕਹੋ ਤਾਂ ਰੰਡੀ ਦੀ ਧੌਣ ਮਰੋੜ ਮਨਕਾ ਤੋੜ ਕੇ ਮਾਰ ਦੇਵਾਂ? ਮੈਂ ਕਿਹਾ ਨਹੀਂ, ਇੰਝ ਕਾਹਲੇ ਨਹੀਂ ਪੈਣਾ, ਬਦਲਾ ਲੈਣਾ ਸ੍ਰੀ ਹਰਿਮੰਦਰ ਸਾਹਿਬ, ਢੱਠੇ ਹੋਏ ਸ੍ਰੀ ਅਕਾਲ ਤਖ਼ਤ ਸਾਹਿਬ ਦਾ, ਰੰਡੀ ਦੀ ਬੋਟੀ-ਬੋਟੀ ਉਡਾਉਣੀ ਜਿਵੇਂ ਇਹਨੇ ਸਾਡਾ ਅਕਾਲ ਤਖ਼ਤ ਢਾਹਿਆ। ਇਹਦੇ ਘਰ ਵਿਚ ਫਾਹੁਣਾ, ਇਹਨੂੰ ਤੇ ਬਾਹਮਣੀ ਨਹਾਉਣ ਜੋਗੀ ਵੀ ਨਹੀਂ ਛੱਡਣੀ।"

ਸ. ਕਿਹਰ ਸਿੰਘ, "ਹੋਰ ਕੀ ਕਹਿੰਦਾ ਸੀ?"

"ਉਹ ਕਹਿੰਦਾ, ਮੈਂ ਇਕ ਕੀ ਹਜ਼ਾਰਾਂ ਵਾਰ ਜਨਮ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਦੀ ਬਹਾਲੀ ਖਾਤਰ ਆਪਣੀ ਜਾਨ ਵਾਰ ਦੇਵਾਂਗਾ। ਫੁੱਫੜ ਜੀ, ਕੁੱਝ ਦਿਨ ਹੋਏ ਅਖ਼ਬਾਰਾਂ ਵਿਚ ਖ਼ਬਰ ਆਈ ਸੀ, ਦਿੱਲੀ ਪੁਲਿਸ ਕੇ ਥਾਣੇਦਾਰ ਕੋ ਪੰਜਾਬੀ ਨੌਜਵਾਨ ਨੇ ਪੀਟਾ?"

ਸ. ਕਿਹਰ ਸਿੰਘ, "ਖ਼ਬਰ ਤਾਂ ਅਖ਼ਬਾਰ ਵਿਚ ਮੈਂ ਵੀ ਪੜ੍ਹੀ ਸੀ, ਉਸ ਦੀ ਕੋਈ ਸਮਝ ਨਹੀਂ ਸੀ ਲੱਗੀ?"

ਸ. ਬਿਅੰਤ ਸਿੰਘ, "ਫੁੱਫੜ ਜੀ, ਇਕ ਦਿਨ ਮੈਂ ਭਲਵਾਨ ਨੂੰ ਦੇਖਿਆ, ਇਕ ਛਿੱਤਰ ਨਵਾਂ ਤੇ ਇਕ ਟੁੱਟਾ, ਤਿੱਲੇ ਵਾਲੀ ਜੁੱਤੀ ਦਾ ਪਾਈ ਫਿਰੇ, ਮੈਂ ਪੁੱਛ ਲਿਆ ਭਲਵਾਨ, ਜੁੱਤੀ ਤਾਂ ਤੇਰੀ ਬੜੀ ਸੋਹਣੀ ਆ ਪਰ ਇਕ ਛਿੱਤਰ ਟੁੱਟ ਗਿਆ ਤਾਂ ਭਲਵਾਨ ਹੱਸ ਕੇ ਕਹਿੰਦਾ, 'ਜੀ ਸਰ, ਸਾਲਾ ਗਡੋਡੂ ਜਿਹਾ ਥਾਣੇਦਾਰ ਅੰਮ੍ਰਿਤਧਾਰੀ ਸਿੱਖਾਂ ਉੱਤੇ ਰੋਹਬ ਜਮਾਉਂਦਾ ਸੀ, ਗੱਲ-ਗੱਲ 'ਤੇ ਭਿੰਡਰਾਂਵਾਲਾ, ਭਿੰਡਰਾਂਵਾਲਾ ਕਹਿ ਕੇ ਸਿੱਖਾਂ ਦਾ ਮਜ਼ਾਕ ਉਡਾਉਂਦਾ ਸੀ। ਜਦੋਂ ਥਰੀਵੀਲਰ ਤੋਂ ਉਤਰ ਕੇ ਤੁਰਿਆ, ਮੈਂ ਵੀ ਉਤਰ ਪਿਆ, ਅੱਗੇ ਜਾ ਕੇ ਮੇਰੇ ਲੋਟ ਆ ਗਿਆ, ਮੈਂ ਮਾਰ-ਮਾਰ ਕੇ ਛਿੱਤਰ ਗਡੋਡੂ ਦੇ ਸਿਰ ਦੇ ਵਾਲ ਉਡਾ ਦਿੱਤੇ ਤੇ ਚਿੱਤੜਾਂ 'ਚੋਂ ਲਹੂ ਕੱਢ ਦਿੱਤਾ। ਭਿੰਡਰਾਂਵਾਲੇ ਦੇ ਦਰਸ਼ਨ ਕਰਵਾਏ। ਇਹ ਉਹ ਗੱਭਰੂ ਆ ਜਿਸਨੇ ਅੰਮ੍ਰਿਤਸਰ ਜਾਣਾ।"

ਸ. ਕਿਹਰ ਸਿੰਘ, "ਰੱਬ ਉੱਤੇ ਭਰੋਸਾ ਰੱਖ, ਵਾਹਿਗੁਰੂ ਮੰਜ਼ਿਲ ਸਰ ਕਰੇਗਾ।"

ਸ. ਬਿਅੰਤ ਸਿੰਘ ਤੇ ਸ. ਕਿਹਰ ਸਿੰਘ ਨਾਲੋਂ ਸ. ਸਤਵੰਤ ਸਿੰਘ ਨੂੰ ਛੁੱਟੀ ਪਹਿਲਾਂ ਮਿਲ ਗਈ ਤੇ ਉਹ ਆਪਣੇ ਪਿੰਡ ਅਗਵਾਨ (ਗੁਰਦਾਸਪੁਰ) ਪਹੁੰਚ ਗਿਆ। ਸ. ਸਤਵੰਤ ਸਿੰਘ ਆਪਣੇ ਸੱਜਣਾਂ-ਮਿੱਤਰਾਂ ਨੂੰ ਮਿਲਿਆ, ਚਾਚਿਆਂ ਤੇ ਦਾਦੀ ਨੂੰ ਵੀ ਜੱਦੀ ਪਿੰਡ ਧਰਮਕੋਟ ਰੰਧਾਵਾ ਮਿਲਿਆ। ਆਪਣੀ ਮੰਗੇਤਰ ਸੁਰਿੰਦਰ ਕੌਰ ਨੂੰ ਵੀ ਮਿਲਿਆ, ਉਸ ਨੇ ਮਨ ਵਿਚ ਇੰਦਰਾ ਨੂੰ ਸੋਧਣ ਦੀ ਪੱਕੀ ਧਾਰੀ ਹੋਈ ਤੇ ਮਨ ਵਿਚ ਵਲਵਲਾ ਸੀ ਕਿ ਇਕ ਵਾਰ ਮੰਗੇਤਰ ਦੇ ਦਰਸ਼ਨ ਕਰ ਲਵਾਂ, ਫਿਰ ਕਿਹੜਾ ਕਿਸੇ ਨੇ ਮੁੜ ਕੇ ਆਉਣ ਦੇਣਾ। ਉਹ ਤਾਂ ਭੇਦ ਗੁਪਤ ਰੱਖਣ ਦੇ ਯਤਨ ਕਰਦਾ ਸੀ ਪਰ ਉਹ ਕਈ ਗੱਲਾਂ ਪ੍ਰਗਟ ਵੀ ਕਰ ਰਿਹਾ ਸੀ ਜਿਨ੍ਹਾਂ ਨੂੰ ਉਸ ਦੀਆਂ ਜਬਲੀਆਂ ਹੀ ਸਮਝਿਆ ਜਾਂਦਾ ਸੀ। ਇਸ ਸਮੇਂ ਉਹ ਆਪਣੇ ਵੱਡੇ ਭਰਾ ਗੁਰਨਾਮ ਸਿੰਘ ਤੇ ਭਾਬੀ ਜਸਬੀਰ ਕੌਰ ਨਾਲ ਆਪਣੇ ਸਹੁਰੇ ਘਰ ਪਿੰਡ 'ਜੱਟਾਂ' ਦੀ ਇਕ ਰਾਤ ਰਿਹਾ। ਅਗਲੇ ਦਿਨ ਭਰਾ, ਭਰਜਾਈ ਪਿੰਡ ਅਗਵਾਨ ਨੂੰ ਸਕੂਟਰ 'ਤੇ ਚਲੇ ਗਏ, ਸ. ਸਤਵੰਤ ਸਿੰਘ ਦਾਦੀ ਤੇ ਚਾਚਿਆਂ, ਚਾਚੀਆਂ ਨੂੰ ਮਿਲਣ ਲਈ

ਜੱਦੀ ਪਿੰਡ ਧਰਮਕੋਟ ਰੰਧਾਵਾ ਵੀ ਗਿਆ, ਜਦੋਂ ਰਾਤ ਰੋਟੀ-ਪਾਣੀ ਖਾ ਕੇ ਸੌਣ ਲੱਗੇ ਤਾਂ ਸ. ਸਤਵੰਤ ਸਿੰਘ ਨੂੰ ਯਾਦ ਆਇਆ ਕਿ ਅੱਜ ਤਾਂ ਭਾਜੀ ਸ. ਬਿਅੰਤ ਸਿੰਘ ਤੇ ਸ੍ਰ. ਕਿਹਰ ਸਿੰਘ ਨੇ ਅੰਮ੍ਰਿਤਸਰ ਆਉਣਾ ਸੀ ਤੇ ਉਥੇ ਮਿਲਣ ਦਾ ਵਾਅਦਾ ਸੀ। ਸ. ਸਤਵੰਤ ਸਿੰਘ ਰਾਤ ੧੦ ਵਜੇ ਅੰਮ੍ਰਿਤਸਰ ਜਾਣ ਲਈ ਤਿਆਰ ਹੋ ਗਿਆ ਤਾਂ ਚਾਚਾ ਗੁਰਦਿਆਲ ਸਿੰਘ ਨੇ ਕਿਹਾ ਕਿ ਸਮੇਂ ਦੇ ਹਾਲਾਤ ਠੀਕ ਨਹੀਂ, ਤੂੰ ਸਵੇਰੇ ਚਲਾ ਜਾਵੀਂ। ਹੁਣ ਇਸ ਵੇਲੇ ਕੋਈ ਸਾਧਨ ਨਹੀਂ, ਜਿਸ 'ਤੇ ਅੰਮ੍ਰਿਤਸਰ ਪਹੁੰਚ ਜਾਵੇਂਗਾ, ਥਾਂ-ਥਾਂ ਫੌਜ ਦੇ ਨਾਕੇ ਲੱਗੇ ਆ। ਬੱਸ ਇਸ ਵੇਲੇ ਕੋਈ ਜਾਂਦੀ ਨਹੀਂ, ਕਾਹਦੇ 'ਤੇ ਜਾਵੇਂਗਾ? ਸ. ਸਤਵੰਤ ਸਿੰਘ ਨੇ ਕਿਹਾ, "ਚਾਚਾ ਅੱਜ ਤਾਂ ਬਾਬਾ ਫਰੀਦ ਵਾਲੀ ਗੱਲ ਸਮਝ ਲਾ?" "ਉਹ ਕਿਵੇਂ?" ਚਾਚਾ ਗੁਰਦਿਆਲ ਸਿੰਘ ਨੇ ਪੁੱਛਿਆ। "ਚਾਚਾ, ਕਹਿੰਦੇ ਹੁੰਦੇ ਆ, ਬਾਬਾ ਫਰੀਦ ਨਿਮਾਜ਼ ਪੜ੍ਹਨ ਜਾਂਦਾ ਹੁੰਦਾ ਸੀ। ਇਕ ਦਿਨ ਬੜਾ ਮੀਂਹ-ਹਨੇਰੀ ਆਇਆ, ਗਲੀਆਂ ਵਿਚ ਪਾਣੀ-ਚਿੱਕੜ ਸੀ, ਮੀਂਹ ਰੁਕੇ ਨਾ, ਬਾਬਾ ਫਰੀਦ ਨੇ ਨਿਮਾਜ਼ ਪੜ੍ਹਨ ਜਾਣਾ ਸੀ। ਜੇ ਤੁਰਦਾ ਤਾਂ ਕੱਪੜੇ ਭਿੱਜਦੇ ਸਨ, ਜੇ ਕੱਪੜੇ ਭਿੱਜਣ ਤੋਂ, ਮੀਂਹ, ਚਿੱਕੜ ਤੋਂ ਡਰਦਾ ਸੀ ਤਾਂ ਅੱਲ੍ਹਾ ਤਾਅਲਾ ਤੋਂ ਪ੍ਰੇਮ ਟੁੱਟਦਾ ਸੀ। ਬਾਬਾ ਫਰੀਦ ਜੀ ਨੇ ਇਹ ਸ਼ਬਦ ਉਚਾਰਨ ਕੀਤਾ ਸੀ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ :

*ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥*
*ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥*
*ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥*
*ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥*

"ਸਤਵੰਤ, ਬਾਬਾ ਫਰੀਦ ਤਾਂ ਨਿਮਾਜ਼ ਪੜ੍ਹਨ ਜਾਂਦਾ ਸੀ, ਉਹਦਾ ਨੇਮ ਟੁੱਟਦਾ ਸੀ। ਤੂੰ ਕਿਹੜਾ ਰੋਜ਼ ਜਾਂਦਾ, ਜੇ ਅੱਜ ਹਰਿਮੰਦਰ ਸਾਹਿਬ ਨਾ ਗਿਆ ਤਾਂ ਨੇਮ ਟੁੱਟ ਜਾਊ?"

ਸ. ਸਤਵੰਤ ਸਿੰਘ ਨੇ ਕਿਹਾ, "ਵਾਹਿਗੁਰੂ ਆਪੇ ਕੋਈ ਹੀਲਾ-ਵਸੀਲਾ ਬਣਾ ਦੇਵੇਗਾ। ਕਿਸੇ ਟਰੱਕ ਵਾਲੇ ਨੂੰ ਹੱਥ ਦੇ ਕੇ ਚੜ੍ਹ ਜਾਵਾਂਗਾ। ਜੇ ਅੰਮ੍ਰਿਤਸਰ ਨਾ ਪਹੁੰਚਿਆ ਤੇ ਸਵੇਰੇ ਮੇਰੇ ਅਫ਼ਸਰ ਭਰਾ ਨੇ ਦਿੱਲੀ ਦੀ ਰੇਲ ਚੜ੍ਹ ਜਾਣਾ ਤੇ ਉਹਨੇ ਕਹਿਣਾ ਸਤਵੰਤ, ਬੜ੍ਹਕਾਂ ਮਾਰਦਾ ਹੁੰਦਾ ਸੀ, ਅਸੀਂ ਮਝੈਲ ਜੱਟ ਗੱਲ ਕਰ ਕੇ ਪਿੱਛੇ ਨਹੀਂ ਹੱਟਦੇ, ਜੱਟ ਭੱਜ ਗਿਆ। ਅਸੀਂ ਵੀ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਰਲ ਕੇ ਨਿਮਾਜ਼ ਪੜ੍ਹਨੀ ਆਂ। ਚਾਚਾ, ਮੈਨੂੰ ਰੋਕ ਨਾ, ਮੈਂ ਹਰ ਹੀਲੇ ਅੰਮ੍ਰਿਤਸਰ ਦਰਬਾਰ ਸਾਹਿਬ ਪਹੁੰਚਣਾ।"

"ਚੰਗਾ ਸਤਵੰਤ ਸਿੰਘ ਤੇਰੀ ਖ਼ੁਸ਼ੀ।"

ਸ. ਸਤਵੰਤ ਸਿੰਘ ਤੇ ਗੁਰਦਿਆਲ ਸਿੰਘ ਘਰੋਂ ਉਠ ਕੇ ਬਾਜ਼ਾਰ ਵਿਚ ਚੌਂਕ ਵਿਚ ਆ ਗਏ। ਰਾਤ ਦੇ ਵੇਲੇ ਬਜ਼ਾਰ ਵਿਚ ਖੜੇ ਵੇਖ ਕੇ ਪੁਲਿਸ ਦੀ ਗਸ਼ਤੀ ਪਾਰਟੀ ਨੇ ਆਪਣੀ ਗੱਡੀ ਰੋਕੀ, ਪੰਜਾਬ ਪੁਲਿਸ ਦਾ ਥਾਣੇਦਾਰ ਕਹਿੰਦਾ, "ਭਾਈ ਤੁਸੀਂ, ਇਸ ਵੇਲੇ ਕਿਉਂ ਖੜ੍ਹੇ ਹੋ? ਘਰ ਜਾ ਕੇ ਸੌਂ ਜਾਵੋ।" ਥਾਣੇਦਾਰ ਨੇ ਦੋ ਸਵਾਲ ਕਰ ਦਿੱਤੇ।

ਸ. ਸਤਵੰਤ ਸਿੰਘ ਨੇ ਕਿਹਾ, "ਜਨਾਬ ਮੈਂ ਦਿੱਲੀ ਪੁਲਿਸ ਦਾ ਮੁਲਾਜ਼ਮ ਹਾਂ,

ਸਵੇਰੇ ਅੰਮ੍ਰਿਤਸਰ ਤੋਂ ਦਿੱਲੀ ਵਾਲੀ ਟਰੇਨ ਫੜਨੀ ਹੈ, ਕੱਲ੍ਹ ਸ਼ਾਮ ਦੀ ਡਿਊਟੀ 'ਤੇ ਪਹੁੰਚਣਾ।" ਸ. ਸਤਵੰਤ ਸਿੰਘ ਨੇ ਆਪਣਾ ਸ਼ਨਾਖਤੀ ਕਾਰਡ ਥਾਣੇਦਾਰ ਨੂੰ ਦਿਖਾਉਂਦੇ ਹੋਏ ਕਿਹਾ। "ਸ਼ਾਮ ਨੂੰ ਪਹੁੰਚ ਜਾਣਾ ਸੀ ਅੰਮ੍ਰਿਤਸਰ, ਰਾਤ ਦਰਬਾਰ ਸਾਹਿਬ ਦਰਸ਼ਨ ਕਰਕੇ ਉਥੇ ਰਹਿੰਦਾ, ਸਵੇਰੇ ਰੇਲ ਫੜ੍ਹ ਲੈਂਦਾ?" ਥਾਣੇਦਾਰ ਨੇ ਸੁਝਾਅ ਦਿੱਤਾ। ਸ. ਸਤਵੰਤ ਸਿੰਘ ਬੋਲਿਆ, "ਜਨਾਬ ਮੈਨੂੰ ਤਾਂ ਡਿਊਟੀ ਦਾ ਚੇਤਾ ਹੀ ੧੦ ਵਜੇ ਆਇਆ, ਚਲੋ ਕੋਈ ਟਰੱਕ ਵਗੈਰਾ ਆ ਗਿਆ ਉਸ 'ਤੇ ਚੜ੍ਹ ਜਾਵਾਂਗਾ। ਕਈ ਟਰੱਕ ਵਾਲਿਆਂ ਨੂੰ ਹੱਥ ਦਿੱਤਾ ਰੋਕਦੇ ਨਹੀਂ, ਅਸੀਂ ਸਾਢੇ ੧੦ ਵਜੇ ਦੇ ਖੜੇ ਹਾਂ ੨ ਵੱਜ ਗਏ ਆ।" ਇੰਨੇ ਨੂੰ ਡੇਰਾ ਬਾਬਾ ਨਾਨਕ ਵੱਲੋਂ ਇਕ ਟਰੱਕ ਆਇਆ, ਡਰਾਈਵਰ ਸਿੱਖ ਸੀ। "ਹਾਂ ਜੀ ਸਾਹਿਬ ਜੀ, ਆਹ ਸਾਡਾ ਮੁਲਾਜ਼ਮ ਅੰਮ੍ਰਿਤਸਰ ਤੱਕ ਲਈ ਜਾਵੀਂ?" "ਠੀਕ ਆ ਜੀ।"

ਸ. ਸਤਵੰਤ ਸਿੰਘ ਟਰੱਕ ਵਿਚ ਚੜ੍ਹ ਕੇ ਅੰਮ੍ਰਿਤਸਰ ਨੂੰ ਰਵਾਨਾ ਹੋ ਗਿਆ।

ਸਿੱਖ ਡਰਾਈਵਰ ਨੇ ਕੈਸਿਟ ਲਾ ਦਿੱਤੀ, ਜਿਸ ਵਿਚ ਢਾਡੀ ਸਿੰਘਾਂ ਦੇ ਬੋਲ ਸਨ, "ਸਿੱਖਾਂ ਦੇ ਸਿਰਾਂ ਦੇ ਮੁੱਲ ਪੈਂਦੇ ਰਹੇ ਆ ਤੇ ਪੈਂਦੇ ਰਹਿਣਗੇ। ਮੁੱਢ ਤੋਂ ਹੀ ਸਿੰਘ ਵੈਰ ਲੈਂਦੇ ਆਏ ਆ ਤੇ ਲੈਂਦੇ ਰਹਿਣਗੇ।"

੨੦ ਅਕਤੂਬਰ ਨੂੰ ਸ. ਕਿਹਰ ਸਿੰਘ ਤੇ ਉਸ ਦੀ ਸਿੰਘਣੀ ਜਸਬੀਰ ਕੌਰ, ਸ. ਬਿਅੰਤ ਸਿੰਘ ਤੇ ਉਸ ਦੀ ਸਿੰਘਣੀ ਬੀਬੀ ਬਿਮਲ ਕੌਰ ਆਪਣੇ ਬੱਚਿਆਂ ਸਮੇਤ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਪਹੁੰਚੇ। ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕੀਤਾ, ਸ੍ਰੀ ਦਰਬਾਰ ਸਾਹਿਬ ਮੱਥਾ ਟੇਕਿਆ, ਕੀਰਤਨ ਸੁਣਨ ਲਈ ਸ੍ਰੀ ਹਰਿਮੰਦਰ ਸਾਹਿਬ ਅੰਦਰ ਬੈਠ ਕੇ ਹਾਜ਼ਰੀ ਭਰੀ। ਜੂਨ ੧੯੮੪ ਵਿਚ ਹਰਿਮੰਦਰ ਸਾਹਿਬ ਵਿਖੇ ਹਿੰਦ ਸਰਕਾਰ ਵੱਲੋਂ ਜੋ ਕਹਿਰ ਵਰਤਾਇਆ ਸੀ ਅੱਖੀਂ ਵੇਖਿਆ। ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਤਬਾਹੀ, ਟੈਂਕਾਂ ਨਾਲ ਦਰੜੀਆਂ ਪ੍ਰਕਰਮਾਂ, ਸ੍ਰੀ ਦਰਬਾਰ ਸਾਹਿਬ ਦੁਆਰੇ ਢੱਠੀਆਂ ਹੋਈਆਂ ਇਮਾਰਤਾਂ ਆਪ ਬੀਤੀ ਸੁਣਾ ਰਹੀਆਂ ਸਨ। ਗੁਰੂ ਨਾਨਕ ਨਿਵਾਸ ਦੇ ਸਾਹਮਣੇ ਸ਼ਰਧਾਲੂਆਂ ਦੀਆਂ ਮੱਥਾ ਟੇਕਣ ਆਇਆਂ ਦੀਆਂ ਸੜੀਆਂ ਹੋਈਆਂ ਬੱਸਾਂ, ਜਿਨ੍ਹਾਂ ਦਾ ਕੋਈ ਵਾਰਸ ਬਚਿਆ ਹੀ ਨਹੀਂ ਸੀ, ਗੁਰੂ ਰਾਮਦਾਸ ਲੰਗਰ ਦੇ ਸਾਹਮਣੇ ਖੜੇ ਹੋਏ ਸੜੇ ਟਰੱਕ, ਗੁਰੂ ਰਾਮਦਾਸ ਸਰਾਂ ਦੇ ਕਮਰਿਆਂ ਵਿਚ ਜਿਊਂਦੇ ਸਾੜੇ ਗਏ ਸ਼ਰਧਾਲੂਆਂ ਦੀ ਚਮੜੀ ਢਲ ਕੇ ਬਣੇ ਮਨੁੱਖੀ ਅਕਾਰ ਦੇ ਕਲਬੂਤ, ਦਰਸ਼ਨੀ ਡਿਉੜੀ ਵਿਚ ਪਏ ਹੋਏ ਬੰਬਾਂ ਦੇ ਮਘੋਰੇ, ਬੁਰੀ ਤਰ੍ਹਾਂ ਤਬਾਹ ਹੋਏ ਰਾਮਗੜ੍ਹੀਆ ਬੁੰਗੇ, ਆਪਣੀ ਹਕੀਕਤ ਬਿਆਨ ਕਰ ਰਹੇ ਸਨ। ਸ੍ਰ. ਕਿਹਰ ਸਿੰਘ ਮੁਸਤਫਾਬਾਦ ਤੇ ਸ੍ਰ. ਬਿਅੰਤ ਸਿੰਘ ਮਲੋਆ, ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਖੁੱਲ੍ਹੇ ਅਸਥਾਨ 'ਤੇ ਸ੍ਰੀ ਅਕਾਲ ਤਖ਼ਤ ਦੇ ਸਨਮੁੱਖ ਖਲੋ, ਅੱਖਾਂ ਬੰਦ ਕਰ ਕੇ ਕਾਫੀ ਚਿਰ ਚੁੱਪ-ਚਾਪ ਖੜ੍ਹੇ ਰਹੇ। ਅਜੇ ਵੀ ਅੱਖਾਂ ਵਿੱਚੋਂ ਹੰਝੂ ਵਹਿ ਰਹੇ ਸਨ, ਹੱਥ ਜੁੜੇ ਹੋਏ ਸਨ, "ਹੇ ਸੱਚੇ ਪਾਤਸ਼ਾਹ ਵਾਹਿਗੁਰੂ! ਉਦਮ ਤੇ ਬਲ ਬਖਸ਼ੋ, ਤੇਰੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਬੇਅਦਬੀ ਤੇ ਹਜ਼ਾਰਾਂ ਬੇਦੋਸ਼ੇ ਸਿੱਖਾਂ ਦੇ ਕਤਲੇਆਮ ਦਾ ਬਦਲਾ ਲੈ ਸਕੀਏ।" ਹੋਈ ਬੀਤੀ ਵੇਖ ਕੇ ਕੋਈ ਵੀ ਕਿੰਨਾ ਚਿਰ ਨਾ ਬੋਲਿਆ। ਸ੍ਰ. ਕਿਹਰ ਸਿੰਘ ਤੇ ਦੂਜੇ ਪਰਿਵਾਰਕ ਮੈਂਬਰ ਅੰਮ੍ਰਿਤਸਰ ਸ਼ਹਿਰ

ਵਿਚ ਜਾਣ-ਪਛਾਣ ਵਾਲੇ ਰਿਸ਼ਤੇਦਾਰ ਦੇ ਘਰ ਚਲੇ ਗਏ। ਸ੍ਰ. ਬਿਅੰਤ ਸਿੰਘ ਸ੍ਰੀ ਦਰਬਾਰ ਸਾਹਿਬ ਰਿਹਾ ਤੇ ਸ. ਸਤਵੰਤ ਸਿੰਘ ਨੂੰ ਉਡੀਕਦਾ ਰਿਹਾ। ਅਗਲੇ ਦਿਨ ੨੧ ਅਕਤੂਬਰ ੧੯੮੪ ਨੂੰ ਤੜਕੇ ਹੀ ਸ੍ਰ. ਸਤਵੰਤ ਸਿੰਘ ਸ੍ਰੀ ਦਰਬਾਰ ਸਾਹਿਬ ਪਹੁੰਚ ਗਿਆ। ਘੰਟਾ ਘਰ ਚੌਂਕ ਦੇ ਬਾਹਰ, ਹਰ ਆਉਣ ਵਾਲੇ ਸ਼ਰਧਾਲੂ ਵਿੱਚੋਂ ਸ੍ਰ. ਬਿਅੰਤ ਸਿੰਘ, ਸ. ਸਤਵੰਤ ਸਿੰਘ ਦੀ ਭਾਲ ਕਰ ਰਿਹਾ ਸੀ। ਸ. ਸਤਵੰਤ ਸਿੰਘ ਨੇ ਦੂਰੋਂ ਹੀ ਸ੍ਰ. ਬਿਅੰਤ ਸਿੰਘ ਨੂੰ ਵੇਖ ਲਿਆ ਤੇ ਕਾਹਲੇ ਕਦਮੀਂ ਉੱਛਲ ਕੇ ਮਿਲਿਆ, ਹੁਣ ਮਹਿਕਮੇ ਦੇ ਸੀਨੀਅਰ-ਜੂਨੀਅਰ ਤੋਂ ਗੱਲ ਅੱਗੇ ਲੰਘ ਗਈ ਸੀ। ਅਠ੍ਹਾਰਵੀਂ ਸਦੀ ਦੇ ਅਣਖੀਲੇ ਬਹਾਦਰਾਂ ਸ਼ਹੀਦ ਭਾਈ ਸੁੱਖਾ ਸਿੰਘ, ਸ਼ਹੀਦ ਭਾਈ ਮਹਿਤਾਬ ਸਿੰਘ ਦੀ ਜੋੜੀ, ੨੦ਵੀਂ ਸਦੀ ਵਿਚ ਸ. ਬਿਅੰਤ ਸਿੰਘ ਸ. ਸਤਵੰਤ ਸਿੰਘ ਦੇ ਰੂਪ ਵਿਚ ਨਵਾਂ ਇਤਿਹਾਸ ਸਿਰਜਣ ਦਾ ਅਹਿਦ ਕਰਨ ਲਈ ਸ੍ਰੀ ਦਰਬਾਰ ਸਾਹਿਬ ਦੀਆਂ ਪਰਕਰਮਾਂ ਵਿਚ ਦਾਖਲ ਹੋ ਰਹੀ ਸੀ। ਸ. ਸਤਵੰਤ ਸਿੰਘ ਨੇ ਸ੍ਰੀ ਦਰਬਾਰ ਸਾਹਿਬ ਦੇ ਦੁਆਲੇ ਵੇਖਿਆ, ਇੰਦਰਾ ਗਾਂਧੀ ਦੇ ਹੁਕਮਾਂ ਉੱਤੇ ਫੌਜ ਵੱਲੋਂ ਵਰਤਾਏ ਖੂਨੀ ਘੱਲੂਘਾਰੇ ਦੇ ਦ੍ਰਿਸ਼ ਸਾਫ਼ ਨਜ਼ਰ ਆ ਰਹੇ ਸਨ। ਸ੍ਰੀ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਦੀ ਤਬਾਹੀ ਵੇਖ ਕੇ ਸ. ਸਤਵੰਤ ਸਿੰਘ ਤੇ ਸ. ਬਿਅੰਤ ਸਿੰਘ ਦੇ ਸੀਨੇ ਅੰਦਰ ਖਾਲਸਈ ਅਣਖ ਨੇ ਅੰਗੜਾਈ ਲਈ। ਸਿੰਘਾਂ ਦੇ ਦਿਲਾਂ ਅੰਦਰ ਬਦਲੇ ਦੇ ਭਾਂਬੜ ਮੱਚ ਉੱਠੇ, ਪਰ ਸਿੰਘ ਘੁੱਟ ਵੱਟ ਗਏ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਖਲੋ ਕੇ ਇਹੀ ਕਿਹਾ, "ਇੰਦਰਾ! ਜੇ ਅਸੀਂ ਤੇਰੀ ਰਾਖੀ ਕਰ ਸਕਦੇ ਸੀ, ਤੂੰ ਸਿੱਖਾਂ ਨੂੰ ਜਲੀਲ ਕੀਤਾ, ਸਿੱਖ ਕੌਮ ਸਿਰ ਭਾਜੀਆਂ ਚਾੜ੍ਹੀਆਂ, ਜੇ ਅਸੀਂ ਸਿੱਖ ਹੋਏ ਤਾਂ ਤੇਰੇ ਤੋਂ ਬਦਲਾ ਵੀ ਲਵਾਂਗੇ। ਜੇ ਸਾਡਾ ਜ਼ੋਰ ਚੱਲ ਗਿਆ, ਇਕੱਲੇ ਸਿੱਖਾਂ ਦੀ ਦੀਵਾਲੀ ਕਾਲੀ ਨਹੀਂ ਮਨਾਈ ਜਾਵੇਗੀ। ਹੋ ਸਕਿਆ ਤਾਂ ੨੪ ਅਕਤੂਬਰ ਨੂੰ ਹਿੰਦੂਆਂ ਦੀ ਦੀਵਾਲੀ ਵੀ ਬੁਝਾ ਦੇਵਾਂਗੇ, ਸਮਝ ਤੇਰਾ ਦਾਣਾ-ਪਾਣੀ ਖਤਮ ਹੋਣ ਵਾਲਾ, ਅਸੀਂ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਤਬਾਹੀ ਕਿਸੇ ਵੀ ਕੀਮਤ 'ਤੇ ਬਰਦਾਸ਼ਤ ਨਹੀਂ ਕਰ ਸਕਦੇ।" ਇਹ ਸੀ ਸਿੰਘਾਂ ਦਾ ਪ੍ਰਣ ਆਪਣੇ ਗੁਰੂ ਦੇ ਸਨਮੁੱਖ। ਸ੍ਰ. ਬਿਅੰਤ ਸਿੰਘ ਦਿੱਲੀ ਨੂੰ ਰੇਲ ਚੜ੍ਹ ਗਿਆ। ਸ. ਸਤਵੰਤ ਸਿੰਘ ਅਗਵਾਨ ਪਿੰਡ ਨੂੰ ਚਲਾ ਗਿਆ ਤੇ ਅਗਲੀ ਸਵੇਰ ੨੨ ਅਕਤੂਬਰ ਨੂੰ ਦਿੱਲੀ ਨੂੰ ਰਵਾਨਾ ਹੋ ਗਿਆ।

ਸ੍ਰ. ਬਿਅੰਤ ਸਿੰਘ ਮਲੋਆ ਨੇ ਗੁਰਦੁਆਰਾ ਆਰ-ਕੇ-ਪੁਰਮ ਦਿੱਲੀ ਵਿਖੇ ੧੪ ਅਕਤੂਬਰ, ੧੯੮੪ ਨੂੰ ਪੰਜਾਂ ਪਿਆਰਿਆਂ ਤੋਂ ਦਸਵੇਂ ਪਾਤਸ਼ਾਹ ਦੀ ਬਖਸ਼ਿਸ਼ ਖੰਡੇ-ਬਾਟੇ ਦੀ ਪਾਹੁਲ ਅੰਮ੍ਰਿਤ ਛਕਿਆ ਤੇ ਗੁਰਸਿੱਖੀ ਜੀਵਨ ਵਿਚ ਪ੍ਰਪੱਕ ਹੋਇਆ। ਸ੍ਰ. ਬਿਅੰਤ ਸਿੰਘ ਨੂੰ ਤਾਏ ਬਹਾਦਰ ਸਿੰਘ ਨੇ ਬਚਪਨ ਵਿਚ ਅੰਮ੍ਰਿਤ ਛਕਾਇਆ ਸੀ। ਪੁਲਿਸ ਦੀ ਨੌਕਰੀ ਸਮੇਂ ਉਹ ਅੰਮ੍ਰਿਤ ਰਹਿਤ ਨਾ ਰੱਖ ਸਕਿਆ। ਅੰਮ੍ਰਿਤ ਛਕ ਕੇ ਉਹ ਨਿਤਨੇਮ ਦਾ ਪਾਠ ਗੁਰਬਾਣੀ ਦੇ ਗੁਟਕੇ ਤੋਂ ਰੋਜ਼ਾਨਾ ਕਰਨ ਲੱਗ ਪਿਆ, ਗੁਰਦੁਆਰਾ ਸਾਹਿਬ ਦਰਸ਼ਨ ਕਰਨ ਵੀ ਜਾਂਦਾ, ਉਸ ਦੀ ਸੁਰਤ ਦੁਨਿਆਵੀ ਕੰਮਾਂ ਤੋਂ ਬਹੁਤ ਉੱਚੀ ਹੋ ਗਈ ਸੀ, ਕੌਮੀ ਕਾਜ ਦੀ ਪ੍ਰਾਪਤੀ ਲਈ ਗੁਰੂ ਅੱਗੇ ਅਰਦਾਸ ਕਰਦਾ। ਉਸ ਨੂੰ ਸਿੱਖਾਂ ਦੇ ਘਰਾਂ ਵਿਚ ਹਨੇਰਾ ਦਿੱਸਦਾ ਸੀ ਤੇ

ਆਪਣੇ ਲਹੂ ਨਾਲ ਜੋਤ ਜਗਾ ਕੇ ਸਿੱਖ ਕੌਮ ਦੇ ਘਰਾਂ ਵਿਚ ਚਾਨਣ ਕਰਨ ਦੀ ਰੀਝ ਆਪਣੇ ਮਨ ਵਿਚ ਸਿਰਜ ਰਿਹਾ ਸੀ। ਸ੍ਰ. ਸਤਵੰਤ ਸਿੰਘ ਨੇ ਉਸ ਦੀ ਰੀਝ ਵਿਚ ਸਾਥ ਦੇਣ ਦਾ ਪ੍ਰਣ ਕੀਤਾ। ਵਾਅਦਾ ਕੀਤਾ ਸੀ, ਉਸ ਘੜੀ ਦੀ ਉਡੀਕ ਕਰ ਰਿਹਾ ਸੀ। ਸ੍ਰ. ਕਿਹਰ ਸਿੰਘ ਦੇ ਕੋਲ ਜਾ ਕੇ ਉਸ ਦੇ ਵਿਚਾਰ ਸੁਣ ਕੇ ਉਸ ਨੂੰ ਸਕੂਨ ਮਿਲਦਾ ਸੀ। ਕਿਹਰ ਸਿੰਘ ਕੌਮੀ ਕਾਜ ਨੂੰ ਧੜੱਲੇ ਨਾਲ ਗੱਜ-ਵੱਜ ਕੇ ਕਰਨ ਦੇ ਹੱਕ ਵਿਚ ਸੀ ਕਿ ਦੁਸ਼ਮਣ ਨੂੰ ਅਜਿਹੇ ਤਰੀਕੇ ਨਾਲ ਸੋਧਿਆ ਜਾਵੇ ਕਿ ਆਖਰੀ ਸਾਹਾਂ 'ਤੇ ਸਹਿਕ ਰਹੀ ਸਿੱਖ ਕੌਮ, ਜਿਸ ਦੀ ਧੌਣ ਨਮੋਸ਼ੀ ਨਾਲ ਨੀਵੀਂ ਹੋਈ ਆ, ਸਿੱਖਾਂ ਦੀ ਧੌਣ ਉੱਚੀ ਹੋ ਜਾਵੇ ਤੇ ਸਹਿਕ ਰਹੀ ਸਿੱਖ ਕੌਮ ਆਪਣੇ ਖਾਲਸਈ ਜੁਝਾਰੂ ਜਾਹੋ-ਜਲਾਲ ਵਿਚ ਜ਼ਿੰਦਾ ਹੋ ਸਕੇ। ਜ਼ਾਲਿਮਾਂ ਦੇ ਘਰਾਂ ਵਿਚ ਸੱਥਰ ਵਿਛ ਜਾਣ, ਦੁਸ਼ਮਣ ਦੇ ਘਰਾਂ ਵਿਚ ਇਕ ਵਾਰ ਹਨੇਰਾ ਹੋ ਜਾਵੇ। ਸ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ ਨੂੰ ਸ੍ਰ. ਕਿਹਰ ਸਿੰਘ ਦੀਆਂ ਹਦਾਇਤਾਂ ਦਾ ਇਕ-ਇਕ ਸ਼ਬਦ, ਕੌਮੀ ਕਾਜ ਦੀ ਮੰਜ਼ਿਲ ਵੱਲ ਲਿਜਾ ਰਿਹਾ ਸੀ। ਸ੍ਰ. ਸਤਵੰਤ ਸਿੰਘ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਪਵਿੱਤਰ ਅਸਥਾਨ 'ਤੇ ਸਿੱਖ ਕੌਮ ਨਾਲ ਹੋਈ ਬੀਤੀ ਵੇਖ ਕੇ ਦਿੱਲੀ ਡਿਊਟੀ 'ਤੇ ਪਹੁੰਚ ਗਿਆ, ਸ੍ਰ. ਬਿਅੰਤ ਸਿੰਘ ਨੂੰ ਮਿਲਿਆ ਤਾਂ ਸ੍ਰ. ਕਿਹਰ ਸਿੰਘ ਦੇ ਘਰ ਗਏ। ਸ੍ਰ. ਕਿਹਰ ਸਿੰਘ ਉਮਰ ਵਿਚ ਵੱਡਾ ਸੀ ਤੇ ਅੰਮ੍ਰਿਤਧਾਰੀ ਰਹਿਤ ਦਾ ਪੱਕਾ ਗੁਰਸਿੱਖ ਸੀ ਤੇ ਗੁਰਦੁਆਰਾ ਸਾਹਿਬ ਜਾ ਕੇ ਕੀਰਤਨ ਸੁਣਨਾ, ਸੰਗਤ ਦੇ ਜੋੜਿਆਂ ਦੀ ਸੇਵਾ ਕਰਨੀ ਉਸ ਦਾ ਨੇਮ ਸੀ। ਉਸ ਦੇ ਮਿੱਤਰ-ਦੋਸਤ ਵੀ ਗੁਰੂ-ਘਰ ਦੇ ਪ੍ਰੇਮੀ ਗੁਰਸਿੱਖ ਸਨ। ਉਸ ਦੀ ਇਮਾਨਦਾਰੀ ਤੇ ਦਾਨਸ਼ਮੰਦੀ ਉਸ ਦੀ ਸ਼ਖ਼ਸੀਅਤ ਨੂੰ ਚਾਰ ਚੰਨ ਲਾਉਂਦੀ ਸੀ। ਉਹ ਆਮ ਹਲਾਤਾਂ ਵਿਚ ਦਰਵੇਸ਼ ਵੀ ਸੀ ਤੇ ਖਾਲਸਾਈ ਵਿਚਾਰਧਾਰਾ ਦਾ ਅਲੰਬਰਦਾਰ ਜਰਨੈਲ ਵੀ। ਉਹ ਦਇਆਵਾਨ ਜੀਵ ਹੱਤਿਆ ਦੇ ਵਿਰੁੱਧ ਵੀ ਸੀ, ਸਿੱਖ ਕੌਮ ਦਾ ਘਾਣ ਕਰਨ ਵਾਲਿਆਂ ਨੂੰ ਨਰਕਧਾਮ ਪਹੁੰਚਾਉਣ ਲਈ ਕੁਰਬਾਨੀ ਕਰਨ ਦੇ ਹੱਕ ਵਿਚ ਵੀ ਸੀ। ਸ੍ਰ. ਬਿਅੰਤ ਸਿੰਘ ਤੇ ਸ੍ਰ. ਸਤਵੰਤ ਸਿੰਘ ਨੂੰ ਵੇਖ ਕੇ ਸ੍ਰ. ਕਿਹਰ ਸਿੰਘ ਨੂੰ ਚਾਅ ਚੜ੍ਹ ਗਿਆ, ਦੋਵਾਂ ਸਿੰਘਾਂ ਦੇ ਗਲੇ ਲੱਗ ਕੇ ਮਿਲਿਆ, ਉਸ ਨੇ ਜੁਝਾਰੂ ਸਿੱਖ ਫਿਲਾਸਫੀ ਅਨੁਸਾਰ ਗੱਲਬਾਤ ਸ਼ੁਰੂ ਕੀਤੀ, "ਭਾਈ ਬਿਅੰਤ ਸਿੰਘ, ਭਾਈ ਸਤਵੰਤ ਸਿੰਘ ਆਹ ਦੇਖੋ, ਬੈਠਕ ਵਿਚ ਤਸਵੀਰਾਂ ਲੱਗੀਆਂ ਹਨ- ਇਹ ਗੁਰੂ ਸਾਹਿਬ ਦੀਆਂ ਵੀ ਹਨ ਤੇ ਸਿੱਖ ਸ਼ਹੀਦਾਂ ਦੀਆਂ ਵੀ ਹਨ। ਸੰਤ ਬਾਬਾ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਕਹਿੰਦੇ ਹੁੰਦੇ ਸਨ ਕਿ ਸਿੱਖੋ, ਜੋ ਸਿੱਖ ਘਰ ਵਿਚ ਤਸਵੀਰਾਂ ਸਿੱਖ ਗੁਰੂ ਸਾਹਿਬਾਨ ਦੀਆਂ, ਸਿੱਖ ਸ਼ਹੀਦਾਂ ਦੀਆਂ, ਸਿੱਖ ਜਰਨੈਲਾਂ ਦੀਆਂ ਹੁੰਦੀਆਂ ਹਨ, ਇਹ ਹਿੰਦੂ ਮਤ ਵਾਂਗ ਪੂਜਾ ਕਰਨ ਦਾ ਸਾਧਨ, ਧੂਫ-ਬੱਤੀ ਕਰਨ ਲਈ ਨਹੀਂ ਹਨ। ਸਿੰਘੋ, ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਸ਼ਹੀਦੀ ਦੀ ਤਸਵੀਰ ਤੱਤੀ ਤਵੀ 'ਤੇ ਬੈਠਿਆਂ ਦੀ ਦੇਗ ਵਿਚ ਉਬਲਦਿਆਂ ਦੀ ਸੁਨੇਹਾ ਦਿੰਦੀ ਹੈ, ਕਿ ਯਾਦ ਰੱਖੋ ਸਿੱਖੀ ਖਾਤਰ ਤੁਹਾਨੂੰ ਵੀ ਇਸ ਤਰ੍ਹਾਂ ਸ਼ਹੀਦੀਆਂ ਦੇਣ ਲਈ ਤਿਆਰ ਰਹਿਣਾ ਚਾਹੀਦਾ ਹੈ। ਚਮਕੌਰ ਦੀ ਗੜ੍ਹੀ ਦੀ ਤਸਵੀਰ ਸੁਨੇਹਾ ਦਿੰਦੀ ਹੈ, ਸਿੱਖੀ ਮਿਸ਼ਨ ਲਈ ੪੦ ਸਿੱਖਾਂ ਨੂੰ ਦਸ ਲੱਖ ਦਾ ਘੇਰਾ ਤੇ ਅੱਖਾਂ ਸਾਹਮਣੇ ਪਿਤਾ ਨੂੰ ਪੁੱਤਰ ਸ਼ਹੀਦ ਕਰਾਉਣੇ ਪੈ ਸਕਦੇ ਆ ਤੇ ਹੌਂਸਲਾ ਨਹੀਂ ਹਾਰਨਾ,

ਦੁਸ਼ਮਣ ਅੱਗੇ ਹਥਿਆਰ ਨਹੀਂ ਸੁੱਟਣੇ, ਦੁਸ਼ਮਣ ਦਾ ਘੇਰਾ ਤੋੜ ਕੇ ਨਿਕਲਣਾ ਤੇ ਸੰਘਰਸ਼ ਜਾਰੀ ਰੱਖਣਾ। ਭਾਈ ਮਨੀ ਸਿੰਘ ਜੀ ਬੰਦ-ਬੰਦ ਕਟਾ ਰਹੇ ਹਨ, ਭਾਈ ਤਾਰੂ ਸਿੰਘ ਜੀ ਖੋਪਰ ਲੁਹਾ ਰਹੇ ਹਨ, ਭਾਈ ਸੁਬੇਗ ਸਿੰਘ, ਭਾਈ ਸ਼ਾਹਬਾਜ ਸਿੰਘ ਪਿਤਾ-ਪੁੱਤਰ ਚਰਖੜੀ 'ਤੇ ਚੜ੍ਹ ਰਹੇ ਹਨ ਤਾਂ ਇਹ ਤਸਵੀਰਾਂ ਸਿੱਖ ਨੂੰ ਸਿੱਖਿਆ ਦਿੰਦੀਆਂ ਹਨ ਕਿ ਸਿੱਖੀ ਸਵੈਮਾਣ ਵਾਸਤੇ ਸਿੱਖ ਨੂੰ ਇਸ ਤਰ੍ਹਾਂ ਸ਼ਹੀਦ ਹੋਣ ਲਈ ਤਿਆਰ ਰਹਿਣਾ ਚਾਹੀਦਾ ਹੈ। ਆਹ ਤਸਵੀਰ ੧੮ਵੀਂ ਸਦੀ ਦੇ ਸ. ਸੁੱਖਾ ਸਿੰਘ ਤੇ ਸ. ਮਹਿਤਾਬ ਸਿੰਘ ਦੀ ਹੈ, ਦੋਵੇਂ ਸਿੰਘ ਮੱਸੇ ਰੰਘੜ ਦਾ ਸਿਰ ਵੱਢ ਕੇ ਲਿਜਾ ਰਹੇ ਹਨ, ਸਿੰਘਾਂ ਨੇ ਗੁਰੂ ਸਾਹਿਬ ਦਸਮੇਸ਼ ਪਿਤਾ ਦੀ ਬਖਸ਼ਿਸ਼ ਖੰਡੇ-ਬਾਟੇ ਦੀ ਪਾਹੁਲ ਅੰਮ੍ਰਿਤ ਛਕਿਆ ਹੈ। ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਦਾ ਬਦਲਾ ਲੈ ਕੇ ਜਾ ਰਹੇ ਹਨ। ਸਿੰਘਾਂ ਦੀ ਤਸਵੀਰ ਸਿੱਖ ਕੌਮ ਨੂੰ ਸੁਨੇਹਾ ਦੇ ਰਹੀ ਹੈ ਕਿ ਜੇ ਹਾਕਮ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤ ਸਰੋਵਰ ਅੰਮ੍ਰਿਤਸਰ ਦੀ ਬੇਅਦਬੀ ਕਰਦਾ ਤਾਂ ਸਿੰਘਾਂ ਨੂੰ ਉਸ ਦਾ ਮੱਸੇ ਰੰਘੜ ਵਰਗਾ ਹਸ਼ਰ ਕਰਨ ਲਈ ਵੀ ਸਦਾ ਤਿਆਰ ਰਹਿਣਾ ਚਾਹੀਦਾ ਹੈ। ਸਿੱਖ ਲਈ ਅੰਮ੍ਰਿਤ ਛਕਣਾ ਜ਼ਰੂਰੀ ਹੈ।"

ਸ. ਸਤਵੰਤ ਸਿੰਘ ਬੋਲਿਆ, "ਫੁੱਫੜ ਜੀ, ਆਪ ਜੀ ਦੇ ਹੁਕਮ ਅਨੁਸਾਰ ਕੱਲ ਨੂੰ ੨੪ ਤਰੀਕ ਹੈ, ਅਸੀਂ ਦੋਵੇਂ ਸਿੰਘ ਆਪ ਜੀ ਨਾਲ ਚੱਲਾਂਗੇ ਤੇ ਪੰਜਾਂ ਪਿਆਰਿਆਂ ਤੋਂ ਸਾਨੂੰ ਅੰਮ੍ਰਿਤ ਛਕਾ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਪੰਥ ਵਿਚ ਰਲਾ ਲੈਣਾ।" ਗੁਰੂ ਫਤਿਹ ਬੁਲਾ ਕੇ ਦੋਵੇਂ ਸਿੰਘ ਸ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ, ਸ. ਕਿਹਰ ਸਿੰਘ ਦੇ ਘਰੋਂ ਆਪਣੇ ਸਰਕਾਰੀ ਘਰਾਂ ਵਿਚ ਚਲੇ ਗਏ। ੨੪ ਅਕਤੂਬਰ ੧੯੮੪ ਨੂੰ ਸ੍ਰ. ਸਤਵੰਤ ਸਿੰਘ ਤੇ ਸ੍ਰ. ਬਿਅੰਤ ਸਿੰਘ, ਸ੍ਰ. ਕਿਹਰ ਸਿੰਘ ਦੇ ਨਾਲ ਗੁਰਦੁਆਰਾ ਸਿੰਘ ਸਭਾ, ਸੈਕਟਰ ੬ ਦਿੱਲੀ ਪਹੁੰਚੇ, ਬੁੱਧਵਾਰ ਦਾ ਦਿਨ ਸੀ। ਗਿਆਨੀ ਜੋਗਿੰਦਰ ਸਿੰਘ ਅਖੰਡ ਕੀਰਤਨੀ ਜਥੇ ਵੱਲੋਂ ਗੁਰਦੁਆਰਾ ਸਾਹਿਬ ਵਿਖੇ ਅੰਮ੍ਰਿਤ ਸੰਚਾਰ ਹੋ ਰਿਹਾ ਸੀ। ਸ੍ਰ. ਬਿਅੰਤ ਸਿੰਘ ਨੇ ਭਾਵੇਂ ੧੪ ਅਕਤੂਬਰ ਨੂੰ ਕੁਝ ਦਿਨ ਪਹਿਲਾਂ ਅੰਮ੍ਰਿਤ ਛਕਿਆ ਸੀ, ਪੰਜ ਕਕਾਰਾਂ ਦਾ ਧਾਰਨੀ ਸੀ। ਅੱਜ ਫਿਰ ਸ੍ਰ. ਬਿਅੰਤ ਸਿੰਘ ਤੇ ਸ੍ਰ. ਸਤਵੰਤ ਸਿੰਘ ਦੇ ਨਾਲ ਦੁਬਾਰਾ ਅੰਮ੍ਰਿਤ ਛਕਣਾ ਸੀ, ਸ੍ਰ. ਕਿਹਰ ਸਿੰਘ, ਸਿਰਦਾਰ ਸਤਵੰਤ ਸਿੰਘ ਦੇ ਅੰਮ੍ਰਿਤ ਛਕਣ ਲਈ, ਕਕਾਰਾਂ 'ਕੰਘਾ, ਕੜਾ, ਕਛਹਿਰਾ, ਕਿਰਪਾਨ ਦੇ ਪ੍ਰਬੰਧ ਕੀਤੇ ਤੇ ਸ. ਸਤਵੰਤ ਸਿੰਘ ਨੂੰ ਕਕਾਰ ਪਹਿਨਾ ਕੇ ਅੰਮ੍ਰਿਤ ਛਕਣ ਵਾਲੇ ਅੰਮ੍ਰਿਤ ਅਭਿਲਾਖੀਆਂ ਵਿਚ ਸ਼ਾਮਲ ਕਰ ਦਿੱਤਾ। ਪੰਜ ਪਿਆਰੇ ਖੰਡੇ-ਬਾਟੇ ਦੀ ਪਾਹੁਲ, ਪੰਜਾਂ ਬਾਣੀਆਂ ਦਾ ਜਾਪ ਕਰਦੇ ਹੋਏ ਤਿਆਰ ਕਰ ਰਹੇ ਸਨ, ਇਕ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਚੌਰ ਸਾਹਿਬ ਦੀ ਸੇਵਾ ਕਰ ਰਿਹਾ ਹੈ। ਇਕ ਸਿੰਘ ਅੰਮ੍ਰਿਤ ਅਭਿਲਾਖੀਆਂ ਨੂੰ ਅੰਮ੍ਰਿਤ ਦੀ ਰਹਿਤ ਬਾਰੇ ਵਿਸਥਾਰ ਨਾਲ ਜਾਣਕਾਰੀ ਦੇ ਰਿਹਾ ਹੈ। ਅੰਮ੍ਰਿਤ ਦਾ ਬਾਟਾ ਤਿਆਰ ਹੈ, ਪੰਜ ਪਿਆਰੇ ਅੰਮ੍ਰਿਤ ਅਭਿਲਾਖੀ ਨੂੰ ਕਹਿੰਦੇ ਹਨ ਬੋਲ ਭਾਈ ਸਿੱਖਾ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕਾ ਫਤਹਿ।' ਅੰਮ੍ਰਿਤ ਅਭਿਲਾਖੀ ਹੁਕਮ ਮੰਨਦਾ ਹੋਇਆ ਕਹਿੰਦਾ ਹੈ, 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।' ਪੰਜ ਪਿਆਰੇ ਕੇਸਾਂ ਵਿਚ, ਅੱਖਾਂ ਵਿਚ

ਅੰਮ੍ਰਿਤ ਦੇ ਛਿੱਟੇ ਮਾਰਦੇ ਹਨ, ਬੀਰ ਆਸਣ ਵਿਚ ਬੈਠ ਸਿੱਖ ਨੂੰ ਪੰਜ ਚੂਲੇ ਛਕਣ ਨੂੰ ਦਿੰਦੇ ਹਨ ਤੇ ਹਰ ਵਾਰੀ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ' ਗਜਾਈ ਜਾਂਦੀ ਹੈ। ਸਾਰੇ ਅੰਮ੍ਰਿਤ ਅਭਿਲਾਖੀਆਂ ਨੂੰ ਇਕੋ ਬਾਟੇ 'ਚੋਂ ਅੰਮ੍ਰਿਤ ਛਕਾ ਕੇ, ਉਨ੍ਹਾਂ ਦੇ ਪਿਛਲੇ ਕਰਮ-ਭਰਮ ਦਾ ਨਾਸ; ਜਾਤ ਦੀ ਊਚ-ਨੀਚ ਦਾ ਤਿਆਗ, ਸਾਰਿਆਂ ਦਾ ਧਰਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਮਾਤਾ ਸਾਹਿਬ ਕੌਰ ਜੀ; ਧਰਮ ਸਿੱਖ, ਵਾਸੀ ਅਨੰਦਪੁਰ ਸਾਹਿਬ; ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ; ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾ, ਪੂਜਾ ਅਕਾਲ ਦੀ। ਅੰਮ੍ਰਿਤ ਛਕਣ ਉਪਰੰਤ ਸਿੱਖ ਸੰਗਤ ਆਪਣੇ ਘਰਾਂ ਨੂੰ ਰਵਾਨਾ ਹੋ ਗਈ। ਸ. ਬਿਅੰਤ ਸਿੰਘ ਤੇ ਸ੍ਰ. ਕਿਹਰ ਸਿੰਘ ਆਪਣੇ ਘਰ ਚਲੇ ਗਏ, ਸ. ਸਤਵੰਤ ਸਿੰਘ ਨੂੰ ਨਾਲ ਚੱਲਣ ਲਈ ਕਿਹਾ ਤਾਂ ਉਸਨੇ ਕਿਹਾ, "ਭਾਜੀ ਆਪਾਂ ਕੱਲ ਨੂੰ ਮਿਲਾਂਗੇ। ਜਿਸ ਦਿਨ ਦਾ ਪਿੰਡ ਜਾ ਕੇ ਆਇਆ ਹਾਂ, ਵੀਰ ਹਰਜਿੰਦਰ ਨੂੰ ਨਹੀਂ ਮਿਲਿਆ। ਅੱਜ ਰਾਤ ਉਸ ਨਾਲ ਦੁੱਖ-ਸੁਖ ਸਾਂਝਾ ਕਰਾਂਗਾ।" ਸ. ਬਿਅੰਤ ਸਿੰਘ ਨੇ ਕਿਹਾ, "ਚੰਗਾ ਸਤਵੰਤ ਸਿੰਘ ਤਿੰਨ ਦਿਲਾਂ ਦਾ ਭੇਤ ਚੌਥੇ ਤੱਕ ਨਹੀਂ ਜਾਣਾ ਚਾਹੀਦਾ। ਵਰਨਾ! ਤੂੰ ਸਮਝ ਗਿਆ ਹੋਵੇਂਗਾ?" "ਭਾਜੀ ਫ਼ਿਕਰ ਨਾ ਕਰੋ, ਗੁਰੂ ਬਾਜਾਂ ਵਾਲਾ ਅੰਗ-ਸੰਗ ਸਹਾਈ ਹੋਵੇ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ।"

ਸ. ਸਤਵੰਤ ਸਿੰਘ ਆਪਣੇ ਮੜੈਲ ਦੋਸਤ ਹਰਜਿੰਦਰ ਸਿੰਘ ਦੇ ਘਰ ਚਲਾ ਗਿਆ। ਹਰਜਿੰਦਰ ਸਿੰਘ ਤਲਵੰਡੀ ਦਸੌਂਦਾ ਸਿੰਘ (ਨੇੜੇ ਦੋਧਾਲਾ) ਜ਼ਿਲ੍ਹਾ ਅੰਮ੍ਰਿਤਸਰ ਦਾ ਸ. ਸਤਵੰਤ ਸਿੰਘ ਵਰਗਾ ਹੀ ਦਲੇਰ ਤੇ ਬੇਪ੍ਰਵਾਹ, ਖੁੱਲ੍ਹੇ-ਡੁੱਲ੍ਹੇ ਸੁਭਾਅ ਦਾ ਗੱਭਰੂ ਸੀ। ਦੋਵੇਂ ਦੋਸਤ ਸਕੇ ਭਰਾਵਾਂ ਨਾਲੋਂ ਵੱਧ ਇਕ ਦੂਜੇ ਨੂੰ ਪਿਆਰ ਕਰਦੇ ਸਨ। ਸ. ਸਤਵੰਤ ਸਿੰਘ ਦਿੱਲੀ ਪੁਲਿਸ ਦਾ ਸਿਪਾਹੀ ਸੀ ਤੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਸੁਰੱਖਿਆ ਗਾਰਡ ਵਿਚ ਨੌਕਰੀ ਕਰਦਾ ਸੀ ਤੇ ਹਰਜਿੰਦਰ ਸਿੰਘ ਕੋਲ ਆਪਣੀ ਟੈਕਸੀ ਸੀ ਜੋ ਦਿੱਲੀ ਵਿਚ ਚਲਾ ਕੇ ਆਪਣੀ ਗੁਜ਼ਾਰੇ ਜੋਗੀ ਚੰਗੀ ਕਮਾਈ ਕਰ ਲੈਂਦਾ ਸੀ। ਦੋਵੇਂ ਦੋਸਤ ਹਮ-ਉਮਰ ਸਨ ਤੇ ਜਵਾਨ ਵੀ ਇੱਕੋ ਜਿਹੇ ਸਨ। ਸ. ਸਤਵੰਤ ਸਿੰਘ ਕੁੱਝ ਹਨੇਰੇ ਹੋਏ ਹਰਜਿੰਦਰ ਸਿੰਘ ਦੇ ਘਰ ਪਹੁੰਚਿਆ, ਅੱਗੋਂ ਹਰਜਿੰਦਰ ਸਿੰਘ ਆਪਣੀ ਰੋਟੀ ਦਾ ਆਹਰ-ਪਾਹਰ ਕਰ ਰਿਹਾ ਸੀ। ਸ. ਸਤਵੰਤ ਸਿੰਘ ਨੂੰ ਵੇਖ ਕੇ ਹਰਜਿੰਦਰ ਸਿੰਘ ਨੂੰ ਚਾਅ ਚੜ੍ਹ ਗਿਆ ਤੇ ਉੱਠ ਕੇ ਮਿਲਣ ਲੱਗਾ ਤਾਂ ਸ. ਸਤਵੰਤ ਸਿੰਘ ਨੇ ਗਜ ਕੇ ਫਤਿਹ ਬੁਲਾਈ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ। ਦੋਵੇਂ ਵੀਰ ਜੱਫੀ ਪਾ ਕੇ ਮਿਲੇ। ਸ. ਸਤਵੰਤ ਸਿੰਘ ਦਾ ਬਦਲਿਆ ਲਿਬਾਸ ਵੇਖ ਕੇ ਹਰਜਿੰਦਰ ਨੇ ਕਿਹਾ, "ਸਤਵੰਤ! ਅੱਜ ਤਾਂ ਬੜਾ ਪਰਨਾ ਸੰਤ ਭਿੰਡਰਾਂਵਾਲੇ ਦੇ ਸਿੰਘਾਂ ਵਾਂਗ ਬੰਨ੍ਹਿਆ ਈ, ਅੱਗੇ ਤਾਂ ਡਿਊਟੀ ਤੋਂ ਪਿੱਛੋਂ ਕਦੀ ਸਿਰ ਨਹੀਂ ਸੀ ਢੱਕਿਆ ਹੁੰਦਾ?"

ਸ. ਸਤਵੰਤ ਸਿੰਘ ਬੋਲਿਆ "ਹਰਜਿੰਦਰ! ਮੈਂ ਵੀ ਭਿੰਡਰਾਂਵਾਲੇ ਸੰਤ ਜਰਨੈਲ ਸਿੰਘ ਦਾ ਸਿੰਘ ਬਣ ਗਿਆ ਈ, ਵੇਖੀਂ ਤਾਂ ਸਹੀ ਸੰਤ ਭਿੰਡਰਾਂਵਾਲੇ ਦੇ ਸਿੰਘਾਂ ਦੇ ਹੱਥ?" "ਉਹ ਕਿਵੇਂ?" ਹਰਜਿੰਦਰ ਸਿੰਘ ਨੇ ਸ. ਸਤਵੰਤ ਸਿੰਘ ਨੂੰ ਪੁੱਛਿਆ। "ਮੈਂ ਅੰਮ੍ਰਿਤ ਛਕ ਕੇ ਆਇਆ ਹਾਂ, ਉਹ ਵੀ ਸਿੱਧਾ ਤੇਰੇ ਕੋਲ, ਨਾਲੇ ਭਾਪਾ ਕਹਿੰਦਾ ਸੀ, ਹਰਜਿੰਦਰ ਨੂੰ ਆਖੀਂ ਇਕ ਵਾਰ ਮੈਨੂੰ ਜ਼ਰੂਰ ਮਿਲੇ।"

ਹਰਜਿੰਦਰ ਬੋਲਿਆ "ਸਤਵੰਤ! ਪੰਜਾਬ ਜਾਣਾ ਸੀ ਤਾਂ ਮੈਨੂੰ ਦੱਸਦਾ, ਮੈਂ ਵੀ ਤੇਰੇ ਨਾਲ ਚਲਿਆ ਜਾਂਦਾ।"

ਸ. ਸਤਵੰਤ ਸਿੰਘ ਨੇ ਕਿਹਾ, "ਹਰਜਿੰਦਰ, ਮੈਨੂੰ ਖਾਸ ਕੰਮ ਸੀ। ਬੱਸ, ਛੁੱਟੀ ਮੰਗੀ, ਮਿਲ ਗਈ ਤੇ ਪੰਜਾਬ ਜਾ ਆਇਆ।"

"ਅੱਛਾ ਤੂੰ ਇਹ ਦੱਸ ਅੰਮ੍ਰਿਤ ਛਕਿਆ ਤਾਂ ਕਿਰਪਾਨ ਕਿਥੇ ਈ?" ਹਰਜਿੰਦਰ ਨੇ ਪੁੱਛਿਆ। "ਕਿਰਪਾਨ ਆਹ ਵੇਖ ਲੈ।" ਤੇ ਉਸ ਨੇ ਟੀ-ਸ਼ਰਟ ਦੇ ਹੇਠੋਂ ਕਿਰਪਾਨ ਵਿਖਾ ਦਿੱਤੀ "ਤੇ ਕੰਘਾ, ਆਹ ਸਿਰ ਵਿਚ ਤੇ ਕਛਹਿਰਾ ਆਹ ਵੀ ਵੇਖ ਲਾ, ਤੂੰ ਤਾਂ ਯਕੀਨ ਨਹੀਂ ਕਰਦਾ।"

ਹਰਜਿੰਦਰ ਬੋਲਿਆ, "ਯਕੀਨ ਤੇਰਾ ਕੀ ਕਰਾਂ, ਮੈਂ ਤਾਂ ਕਹਿੰਦਾ, ਕੀ ਪਤਾ ਤੇਰਾ, ਕਿਸੇ ਅੰਮ੍ਰਿਤਧਾਰੀ ਵੱਲੋਂ ਕੋਈ ਬੇਅਦਬੀ ਹੋਈ ਵੇਖ ਕੇ ਤੂੰ ਤਾਂ ਬਾਬਾ ਧੱਕੇ ਨਾਲ ਵੀ ਲਾਹ ਕੇ ਪਾ ਲਵੇਂਗਾ।"

"ਅੱਗੇ ਇਕ ਦਿਨ ਮੇਰਾ ਨਵਾਂ (ਖੁੱਸਾ) ਜੁੱਤੀ, ਥਾਣੇਦਾਰ ਨੂੰ ਭਿੰਡਰਾਂਵਾਲੇ ਦੇ ਦਰਸ਼ਨ ਕਰਾਉਂਦਿਆਂ ਥਾਣੇਦਾਰ ਕੁੱਟ-ਕੁੱਟ ਕੇ ਤੋੜ ਦਿੱਤੀ ਸੀ।" "ਨਹੀਂ, ਹਰਜਿੰਦਰ ਇਹੋ ਜਿਹੀਆਂ ਗਲਤੀਆਂ ਰੋਜ਼ ਨਹੀਂ ਕਰੀਦੀਆਂ। ਉਸ ਦਿਨ ਗੁਨਾਹ ਗਡੋਡੂ ਥਾਣੇਦਾਰ ਦਾ ਈ ਸੀ ਮੇਰੇ ਤੋਂ ਜਰ ਨਾ ਹੋਇਆ। ਸਾਲਾ ਗੱਲ-ਗੱਲ ਨਾਲ ਭਿੰਡਰਾਂਵਾਲੇ ਸੰਤਾਂ ਦਾ ਮਜ਼ਾਕ ਉਡਾਉਂਦਾ ਸੀ, ਮੈਂ ਸੋਚਿਆ ਇਹਨੂੰ ਤਾਂ ਸੰਤ ਭਿੰਡਰਾਂਵਾਲੇ ਦੇ ਦਰਸ਼ਨ ਕਰਾ ਦੇਵਾਂ, ਫਿਰ ਜੋ ਹੋਊ ਵੇਖੀ ਜਾਊਗੀ। ਹੁਣ ਤਾਂ ਮੈਂ ਗੁਰੂ ਦਾ ਸਿੰਘ ਸਜ ਗਿਆ। ਹੁਣ ਤੂੰ ਮੇਰੀ ਗੱਲ 'ਤੇ ਯਕੀਨ ਕਰ ਲਿਆ ਕਰੀਂ। ਪਿਛਲੀਆਂ ਗੱਲਾਂ ਛੱਡ ਦੇ ਹੁਣ।" ਸ. ਸਤਵੰਤ ਸਿੰਘ ਨੇ ਦੋਸਤ ਹਰਜਿੰਦਰ ਸਿੰਘ ਨੂੰ ਆਪਣੇ ਸੁਭਾਅ ਦੇ ਬਦਲਾਅ ਬਾਰੇ ਦੱਸਦਿਆਂ ਕਿਹਾ। ਹਰਜਿੰਦਰ ਸਿੰਘ ਨੇ ਰੋਟੀ ਪਕਾ ਲਈ ਤਾਂ ਦੋਵੇਂ ਦੋਸਤ ਬੈਠ ਕੇ ਖਾਣ ਲੱਗੇ।

ਸ. ਸਤਵੰਤ ਸਿੰਘ ਹਰਜਿੰਦਰ ਸਿੰਘ ਨੂੰ ਪੰਜਾਬ ਚਲੇ ਜਾਣ ਲਈ ਹੀ ਪੱਕੀਆਂ ਕਰਦਾ ਰਿਹਾ। ਉਹ ਹਰਜਿੰਦਰ ਸਿੰਘ ਦੇ ਭਵਿੱਖ ਬਾਰੇ ਬਹੁਤ ਚਿੰਤਤ ਸੀ। ਉਹ ਚਾਹੁੰਦਾ ਸੀ ਕਿ ਕਿਸੇ ਤਰ੍ਹਾਂ ਹਰਜਿੰਦਰ ਇਥੋਂ ਚਲਾ ਜਾਵੇ ਤਾਂ ਹੀ ਅਸੀਂ ਇੰਦਰਾ ਗਾਂਧੀ ਨੂੰ ਸੋਧੀਏ ਪਰ ਉਸ ਦੇ ਦਿਲ ਦੀ ਗੱਲ ਨੂੰ ਕੋਈ ਨਹੀਂ ਸੀ ਸਮਝ ਰਿਹਾ ਕਿ ਅੱਗੇ ਕੀ ਹੋਣ ਜਾ ਰਿਹਾ ਹੈ।

ਇਸ ਸਾਲ (ਸੰਨ ੧੯੮੪) ਦੀਵਾਲੀ ੨੫ ਅਕਤੂਬਰ ਦੀ ਸੀ, ਸਿੱਖਾਂ ਦੇ ਚਿਹਰੇ ਮੁਰਝਾਏ ਹੋਏ ਸਨ। ਸਿੱਖਾਂ ਵਿਚ ਦੀਵਾਲੀ ਦਾ ਕੋਈ ਉਤਸ਼ਾਹ ਨਹੀਂ ਸੀ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਜ ਸਿੰਘ ਸਾਹਿਬਾਨ ਦਾ ਵੀ ਸਿੱਖ ਕੌਮ ਦੇ ਨਾਂ ਸੰਦੇਸ਼ ਕਾਲੀ ਦੀਵਾਲੀ ਮਨਾਉਣ ਦਾ ਸੀ। ਸ੍ਰ. ਕਿਹਰ ਸਿੰਘ, ਸ. ਬਿਅੰਤ ਸਿੰਘ ਅਤੇ ਸ. ਸਤਵੰਤ ਸਿੰਘ ਇਸ ਦਿਨ ੨੫ ਅਕਤੂਬਰ ਦੀ ਦੀਵਾਲੀ ਨੂੰ ਬੜੀ ਗੰਭੀਰਤਾ ਨਾਲ ਸੋਚ ਰਹੇ ਸਨ। ਉਨ੍ਹਾਂ ਦੀ ਡਿਊਟੀ ਦਿਨੇ ਲੱਗੀ ਸੀ, ਪਰ ਪ੍ਰਧਾਨ ਮੰਤਰੀ ਨੇ ਆਪਣੇ ਦਫ਼ਤਰ ਦੇ ਸਾਰੇ ਸੁਰੱਖਿਆ ਅਮਲੇ ਦੇ ਤੇ ਦਫ਼ਤਰ ਦੇ ਮੁਲਾਜ਼ਮਾਂ ਨੂੰ ਦੀਵਾਲੀ ਦਾ ਤੋਹਫ਼ਾ ਦੇਣ ਲਈ ਆਪਣੇ ਰਿਹਾਇਸ਼ੀ ਦਫ਼ਤਰ ਬੁਲਾਇਆ ਤਾਂ ਉਸ ਸਮੇਂ ਸਭ ਦੇ ਸਰਵਿਸ ਹਥਿਆਰ ਸੁਰੱਖਿਆ ਗਾਰਡ ਨੇ ਬਾਹਰ ਰਖਾ ਲਏ ਸਨ। ਸ. ਸਤਵੰਤ ਸਿੰਘ ਪ੍ਰਧਾਨ ਮੰਤਰੀ ਵੱਲੋਂ ਹਰ ਇਕ ਮੁਲਾਜ਼ਮ ਨੂੰ ਦਿੱਤਾ ਜਾਣ

ਵਾਲਾ ਇਕ ਸੌ ਰੁਪਇਆ ਤੇ ਇਕ ਡੱਬਾ ਮਠਿਆਈ ਲੈਣ ਲਈ ਦਫ਼ਤਰ ਹਾਜ਼ਰ ਨਾ ਹੋਇਆ। ਸ. ਬਿਅੰਤ ਸਿੰਘ ਦਫ਼ਤਰ ਹਾਜ਼ਰ ਹੋਇਆ, ਜਦੋਂ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਉਸ ਨੂੰ ਇੱਕ ਸੌ ਰੁਪਏ ਤੇ ਡੱਬਾ ਪੇਸ਼ ਕੀਤਾ ਤਾਂ ਉਸ ਨੇ ਪੂਰੀ ਨਫ਼ਰਤ ਨਾਲ ਤੋਹਫਾ ਲੈਣ ਤੋਂ ਪਾਸਾ ਵੱਟ ਲਿਆ। ਇਹ ਸ੍ਰ. ਬਿਅੰਤ ਸਿੰਘ ਦੇ ਗੁੱਸੇ ਦਾ ਸਿਖਰ ਸੀ, ਜਿਸ ਨੂੰ ਇੰਦਰਾ ਗਾਂਧੀ ਸਮਝ ਨਾ ਸਕੀ। ਗੇਟ 'ਤੇ ਖੜ੍ਹੇ ਸੁਰੱਖਿਆ ਮੁਲਾਜ਼ਮਾਂ ਨੇ ਸ. ਸਤਵੰਤ ਸਿੰਘ ਨੂੰ ਕਿਹਾ, "ਸਤਵੰਤ, ਤੂੰ ਵੀ ਮੈਡਮ ਤੋਂ ਦੀਵਾਲੀ ਲੈ ਆ।" ਤਾਂ ਸ. ਸਤਵੰਤ ਸਿੰਘ ਨੇ ਕਿਹਾ, "ਨਹੀਂ! ਸਿੱਖਾਂ ਨੂੰ ਅੱਜ ਦੀਵਾਲੀ ਮਨਾਉਣ ਦਾ ਹੁਕਮ ਨਹੀਂ।" "ਕਿਸ ਦਾ ਮੁਲਾਜ਼ਮ ਕਹਿੰਦਾ?" "ਪੰਥ ਦਾ!" ਸਰਕਾਰੀ ਹੁਕਮਾਂ ਦੀ ਤਾਮੀਲ ਕਰਨ ਵਾਲੇ ਜੀ-ਹਜ਼ੂਰੀਏ ਸਿੰਘਾਂ ਦੀ ਮਾਨਸਿਕ ਹਾਲਤ ਨੂੰ ਸਮਝ ਨਾ ਸਕੇ। ਸ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ ਪ੍ਰਧਾਨ ਮੰਤਰੀ ਦੀ ਉਡੀਕ ਕਰ ਰਹੇ ਸਨ ਕਿ ਕਿਸ ਵੇਲੇ ਸਾਡੇ ਸਾਹਮਣੇ ਆਏ ਤੇ ਅਸੀਂ ਉਸ ਦੀ ਅਲਖ ਮੁਕਾ ਕੇ ਸਿੱਖ ਕੌਮ ਦੇ ਸਿਰੋਂ ਜੂਨ ੮੪ ਦਾ ਚੜ੍ਹਿਆ ਕਰਜ਼ਾ ਉਤਾਰੀਏ। ਉਨ੍ਹਾਂ ਦੀ ਡਿਊਟੀ ਸਮੇਂ ਪ੍ਰਧਾਨ ਮੰਤਰੀ ਦਾ ਸਾਹਮਣਾ ਨਾ ਹੋਇਆ। ਡਿਊਟੀ ਤੋਂ ਬਾਅਦ, ਉਹ ਬੇਚੈਨ ਰਹੇ। ਸ਼ਾਮ ਨੂੰ ਸ੍ਰ. ਕਿਹਰ ਸਿੰਘ ਦੇ ਘਰ ਗਏ, ਕਿਹਰ ਸਿੰਘ ਵੀ ਬੇਚੈਨ ਬੈਠਾ ਸੀ। ਗੁਰੂ ਫਤਿਹ ਸਾਂਝੀ ਹੋਈ ਤਾਂ ਸ੍ਰ. ਕਿਹਰ ਸਿੰਘ ਨੇ ਕੁਰਸੀਆਂ 'ਤੇ ਬੈਠਣ ਲਈ ਕਿਹਾ। ਇਕੱਲੀ ਚਾਹ ਪੀਤੀ, ਦੀਵਾਲੀ ਤਾਂ ਸਿੱਖ ਕਾਲੀ ਮਨਾ ਰਹੇ ਸਨ, ਸਵੇਰ ਦੀ ਹੋਈ ਬੀਤੀ ਸ੍ਰ. ਕਿਹਰ ਸਿੰਘ ਨਾਲ ਸਾਂਝੀ ਕੀਤੀ। ਸ੍ਰ. ਕਿਹਰ ਸਿੰਘ ਦੀਵਾਲੀ ਦਾ ਦਿਨ ਸੁੱਕਾ ਨਹੀਂ ਸੀ ਲੰਘਣ ਦੇਣਾ ਚਾਹੁੰਦਾ, ਉਹ ਕਮਾਂਡਰ ਦੇ ਲਹਿਜ਼ੇ ਵਿਚ ਕਹਿ ਰਿਹਾ ਸੀ, "ਮੈਨੂੰ ਬਹਾਨੇ ਨਹੀਂ, ਮਿਸ਼ਨ ਦੀ ਪ੍ਰਾਪਤੀ ਚਾਹੀਦੀ ਹੈ।" ਸ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ ਨੇ ਕਿਹਾ, "ਬਾਬਾ ਜੀ! ਅਸੀਂ ਕੁਰਬਾਨੀ ਲਈ ਤਿਆਰ ਹਾਂ। ਪਰ ਲੱਗਦਾ ਅਜੇ ਮੈਡਮ ਦਾ ਦਾਣਾ-ਪਾਣੀ ਕੁੱਝ ਦਿਨਾਂ ਦਾ ਬਾਕੀ ਆ। ਜਿਸ ਕਰਕੇ ਢੋਅ ਨਹੀਂ ਢੁੱਕਦਾ। ਪਰ ਅਸੀਂ ਹੁਣ ਜਾ ਕੇ ਹਰ ਹੀਲਾ ਵਰਤਾਂਗੇ ਪਹੁੰਚ ਕਰਨ ਲਈ।" "ਠੀਕ ਆ।" ਸ੍ਰ. ਕਿਹਰ ਸਿੰਘ ਨੇ ਹੁਕਮ ਦੇ ਅੰਦਾਜ਼ ਵਿਚ ਕਿਹਾ। ਸ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ ਫਤਿਹ ਬੁਲਾ ਕੇ ਬਾਹਰ ਨਿਕਲੇ।

ਸ. ਸਤਵੰਤ ਸਿੰਘ ਨੇ ਸਕੂਟਰ ਸਟਾਰਟ ਕੀਤਾ, ਸ. ਬਿਅੰਤ ਸਿੰਘ ਪਿੱਛੇ ਬੈਠ ਗਿਆ, ਸ੍ਰ. ਕਿਹਰ ਸਿੰਘ ਨੂੰ ਫਤਿਹ ਬੁਲਾ ਕੇ, ਕਹਿੰਦੇ ਕਿ ਬਾਬਾ ਜੀ ਵਾਹਿਗੁਰੂ ਅੱਗੇ ਅਰਦਾਸ ਕਰੋ, ਯਤਨ ਕਰਦੇ ਹਾਂ। "ਅੱਛਾ ਬੇਟਾ ਵਾਹਿਗੁਰੂ ਰਾਖਾ, ਜੇ ਤੁਸੀਂ ਮੌਤ ਵਿਆਹੁਣ ਵਾਲੇ ਲਾੜੇ ਬਣੇ ਹੋ ਤਾਂ ਮੈਂ ਤੁਹਾਡਾ ਸਰਬਾਲਾ ਬਣਾਂਗਾ, ਪਿੱਛੇ ਨਹੀਂ ਰਹਿੰਦਾ।" ਹੱਥ ਚੁੱਕ ਕੇ ਦੋਵੇਂ ਸਿੰਘ ਸਕੂਟਰ 'ਤੇ ਸਵਾਰ ਆਪਣੀ ਮੰਜ਼ਿਲ ਵੱਲ ਤੁਰ ਪਏ। ਹਿੰਦੁਸਤਾਨ ਦੀ ਰਾਜਧਾਨੀ ਵਿਚ ਹਿੰਦੂ ਪੂਰੀ ਸ਼ਾਨੋ-ਸ਼ੌਕਤ ਨਾਲ ਦੀਵਾਲੀ ਮਨਾ ਰਹੇ ਸਨ, ਅਕਾਸ਼ ਵਿਚ ਆਤਿਸ਼ਬਾਜ਼ੀ ਤਰ੍ਹਾਂ-ਤਰ੍ਹਾਂ ਦੇ ਜਲੌ ਬਖੇਰ ਰਹੀ ਸੀ, ਠਾਹ-ਠਾਹ ਦੀਆਂ ਅਵਾਜ਼ਾਂ ਕੰਨ ਪਾੜ ਰਹੀਆਂ ਸਨ। ਹਿੰਦੂ ਲੋਕ ਸ੍ਰੀ ਰਾਮ ਚੰਦਰ ਜੀ ਦੇ ੧੪ ਸਾਲ ਦਾ ਬਨਵਾਸ ਕੱਟ ਕੇ ਵਾਪਸ ਅਯੁੱਧਿਆ ਪਰਤਨ ਦੀ ਖੁਸ਼ੀ ਵਿਚ ਬਨੇਰਿਆਂ-ਗਲੀਆਂ ਵਿਚ ਰੋਸ਼ਨੀ ਕਰਦੇ ਹਨ। ਸਿੱਖ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗਵਾਲੀਅਰ ਕਿਲ੍ਹੇ 'ਚੋਂ ੫੨ ਹਿੰਦੂ ਪਹਾੜੀ ਰਾਜਿਆਂ ਨੂੰ ਰਿਹਾਅ

ਕਰ ਕੇ ਸ੍ਰੀ ਅੰਮ੍ਰਿਤਸਰ ਪਹੁੰਚਣ, ਦੀ ਖੁਸ਼ੀ ਵਿਚ ਦੀਪਮਾਲਾ ਕਰਦੇ ਹਨ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਦੀਵਾਲੀ ਵੇਖਣਯੋਗ ਹੁੰਦੀ ਹੈ। ਅਕਤੂਬਰ ੮੪ ਦੀ ਦੀਵਾਲੀ ਸਿੱਖਾਂ ਨੇ ਨਾ ਮਨਾਈ। ਸ੍ਰੀ ਦਰਬਾਰ ਸਾਹਿਬ ਵਿਚ ਸੁੰਨਸਾਨ ਕਾਲੀ ਹਨੇਰੀ ਰਾਤ ਸੀ। ਸਿੱਖਾਂ ਦੇ ਘਰਾਂ ਦੇ ਬਨੇਰੇ ਹਨੇਰੇ ਦੇ ਆਲਮ ਵਿਚ ਰਹੇ, ਸਿੱਖ ਖਮੋਸ਼ ਸਨ। ਹਿੰਦੂ ਖੁਸ਼ੀਆਂ ਮਨਾ ਰਹੇ ਸਨ। ਜੂਨ ੧੯੮੪ ਦੇ ਘੱਲੂਘਾਰੇ ਨੇ ਸਿੱਖਾਂ ਤੇ ਹਿੰਦੂਆਂ ਵਿਚ ਵੱਡੀ ਲਕੀਰ ਖਿੱਚ ਦਿੱਤੀ। ਇਕ ਪਾਸੇ ਹਿੰਦੂ ਦੀਵਾਲੀ ਦੇ ਜਸ਼ਨ ਮਨ੍ਹਾਂ ਰਹੇ ਸਨ। ਸਿੱਖ ਖਾਮੋਸ਼ ਸਨ, ਜਿਵੇਂ ਤੂਫਾਨ ਆਉਣ ਤੋਂ ਪਹਿਲਾਂ ਸਮੁੰਦਰ ਖਾਮੋਸ਼ ਹੋ ਜਾਂਦਾ ਹੈ, ਲਹਿਰਾਂ ਸ਼ਾਂਤ ਹੋ ਜਾਂਦੀਆਂ। ਸਿਆਣੇ ਹਿਸਾਬ ਲਾ ਲੈਂਦੇ ਹੁਣ ਛੇਤੀ ਹੀ ਸਮੁੰਦਰ ਵਿਚ ਤੂਫਾਨ ਆਵੇਗਾ। ਅਜਿਹੀ ਖਾਮੋਸ਼ੀ ਸੀ ਸੰਨ ੮੪ 'ਚ ਜੂਨ ਤੋਂ ਬਾਅਦ ਸਿੱਖ ਕੌਮ ਦੀ।

ਸ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ ਨੇ ਡਿਊਟੀ ਅਫ਼ਸਰ ਕੋਲ ਪਹੁੰਚ ਕਰ ਕੇ ਰਾਤ ਦੀ ਡਿਊਟੀ ਲਵਾਉਣੀ ਚਾਹੀ ਤਾਂ ਸ. ਬਿਅੰਤ ਸਿੰਘ ਨੇ ਕਿਹਾ ਕਿ ਕੱਲ ਨੂੰ ਦਿਨੇ ਮੇਰੀ ਸਾਲੀ ਦੇ ਰਿਸ਼ਤੇ ਸਬੰਧੀ ਬਾਹਰ ਜਾਣਾ, ਸਾਡੀ ਡਿਊਟੀ ਰਾਤ ਦੀ ਕਰ ਦੇਵੋ। ਪਰ ਡਿਊਟੀ ਅਫ਼ਸਰ ਕਹਿੰਦਾ, "ਸੁਬ੍ਹਾ ਅਰਜ਼ੀ ਲਿਖ ਦੇਣੀ, ਛੁੱਟੀ ਮਿਲ ਜਾਵੇਗੀ, ਕੋਈ ਗੱਲ ਨਹੀਂ ਤੁਸੀਂ ਫਿਕਰ ਨਾ ਕਰੋ।" ਇਥੇ ਹੋਰ ਬਹੁਤ ਜਵਾਨ ਆ ਆਪਣੇ ਕੋਲ, ਤੁਸੀਂ ਸਵੇਰੇ ਜਾ ਆਉਣਾ। ਸ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ ਦਾ ਰਾਤ ਡਿਊਟੀ ਲਵਾਉਣ ਦਾ ਯਤਨ ਸਫਲ ਨਾ ਹੋ ਸਕਿਆ। ਦੋਵੇਂ ਸਿੰਘ ਆਪਣੇ ਘਰ ਚਲੇ ਗਏ ਤੇ ਸੌਂ ਗਏ। ਸ੍ਰ. ਕਿਹਰ ਸਿੰਘ ਰਾਤ ੧੨ ਵਜੇ ਤੱਕ ਰੇਡੀਉ ਲਾ ਕੇ ਅੱਧੀ ਰਾਤ ਤਕ ਖ਼ਬਰਾਂ ਸੁਣਦਾ ਰਿਹਾ। ਰੇਡੀਉ ਸਟੇਸ਼ਨ ਬੰਦ ਹੋ ਗਏ ਤਾਂ ਸ. ਕਿਹਰ ਸਿੰਘ ਨੇ ਰੇਡੀਉ ਬੰਦ ਕਰ ਦਿੱਤਾ ਤੇ ਕੀਰਤਨ ਸੋਹਿਲੇ ਦਾ ਪਾਠ ਕਰਕੇ ਸੌਂ ਗਿਆ।

੩੧ ਅਕਤੂਬਰ ਬੁੱਧਵਾਰ ੧੯੮੪ ਨੂੰ ਸ੍ਰ. ਬਿਅੰਤ ਸਿੰਘ ਮਲੋਆ ਅੰਮ੍ਰਿਤ ਵੇਲੇ ਉੱਠ ਕੇ ਗੁਰਦੁਆਰਾ ਬੰਗਲਾ ਸਾਹਿਬ (ਦਿੱਲੀ) ਮੱਥਾ ਟੇਕਣ ਗਿਆ, ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਇਆ ਤਾਂ ਮੁੱਖਵਾਕ ਸਰਵਣ ਕੀਤਾ।

ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਸਿੱਖ ਕੌਮ ਉੱਤੇ ਢਾਹੇ ਸਰਕਾਰੀ ਕਹਿਰ ਨੂੰ ਵੇਖ ਕੇ ਸ੍ਰ. ਕਿਹਰ ਸਿੰਘ, ਸ੍ਰ. ਬਿਅੰਤ ਸਿੰਘ ਅਤੇ ਸ੍ਰ. ਸਤਵੰਤ ਸਿੰਘ ਨੇ ਜ਼ਿੰਮੇਵਾਰ ਇੰਦਰਾ ਗਾਂਧੀ ਤੋਂ ਬਦਲਾ ਲੈਣ ਦੀਆਂ ਤਿਆਰੀਆਂ ਮੁਕੰਮਲ ਕਰ ਲਈਆਂ। ੨੪ ਅਕਤੂਬਰ ੧੯੮੪ ਨੂੰ ਦਿੱਲੀ ਦੇ ਗੁਰਦੁਆਰਾ ਸਿੰਘ ਸਭਾ, ਸੈਕਟਰ-੬ ਤੋਂ ਅੰਮ੍ਰਿਤ ਛਕ ਕੇ ਸਿੱਖ ਤੋਂ ਖਾਲਸਾ ਸਿੰਘ ਸਰੂਪ ਵਿਚ ਪ੍ਰਪੱਕ ਹੋ ਗਏ। ੨੫ ਅਕਤੂਬਰ ਦੀਵਾਲੀ ਦੇ ਦਿਨ ਸਿੰਘਾਂ ਦੇ ਮਨ ਦੀ ਰੀਝ ਪੂਰੀ ਨਾ ਹੋਈ ਤਾਂ ੨੬ ਅਕਤੂਬਰ ਨੂੰ ਸ. ਬਿਅੰਤ ਸਿੰਘ ਅਤੇ ਸ. ਸਤਵੰਤ ਸਿੰਘ ਗੁਰਦੁਆਰਾ ਸੀਸ ਗੰਜ (ਦਿੱਲੀ) ਅੰਮ੍ਰਿਤ ਵੇਲੇ ਪਹੁੰਚੇ ਤਾਂ ਰਾਗੀ ਸਿੰਘ ਕੀਰਤਨ ਕਰ ਰਹੇ ਸਨ (ਅਤਿ ਸੂਰਾ ਜੇ ਕੋਊ ਕਹਾਵੈ॥ ਪ੍ਰਭ ਕੀ ਕਲਾ ਬਿਨਾ ਕਹ ਧਾਵੈ ....)

ਤਾਂ ਸ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ ਨੇ ਇਸ ਨੂੰ ਰੱਬ ਦਾ ਹੁਕਮ ਮੰਨਿਆ ਤੇ ਅਰਦਾਸ ਕੀਤੀ, "ਹੇ ਸੱਚੇ ਪਾਤਸ਼ਾਹ ਵਾਹਿਗੁਰੂ! ਅਸੀਂ ਨਿਮਾਣੇ ਹਾਂ, ਸਾਨੂੰ ਪੰਥਕ ਕਾਜ ਦੀ ਸੇਵਾ ਕਰਨ ਦਾ ਮਾਣ ਬਖਸ਼ੋ। ਵਾਹਿਗੁਰੂ ਜੀ ਮਿਹਰ ਕਰੋ,

ਅਸੀਂ ਨਿਮਾਣੇ ਸਿੱਖ ਕੌਮ ਦਾ ਕਰਜ਼ ਸਿਰੋਂ ਲਾਹ ਕੇ ਕੌਮ ਨੂੰ ਸੁਰਖਰੂ ਕਰ ਸਕੀਏ।" ਜਦ ਕੀਰਤਨ ਦੀ ਸਮਾਪਤੀ ਤੋਂ ਬਾਅਦ ਅਰਦਾਸ ਕੀਤੀ ਗਈ, ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮਨਾਮਾ ਆਇਆ-

*ਆਪਿ ਸਹਾਈ ਹੋਆ ॥ ਸਚੇ ਦਾ ਸਚਾ ਢੋਆ ॥*
*ਤੇਰੀ ਭਗਤਿ ਵਡਿਆਈ ॥ ਪਾਈ ਨਾਨਕ ਪ੍ਰਭ ਸਰਣਾਈ ॥*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮਨਾਮਾ ਸੁਣ ਕੇ, ਮੰਨਦਿਆਂ ਸ੍ਰ. ਬਿਅੰਤ ਸਿੰਘ ਨੇ ਜੇਬ ਵਿੱਚੋਂ ਕਾਗਜ਼ ਕੱਢ ਕੇ ਇਹ ਸ਼ਬਦ ਲਿਖਿਆ ਤੇ ਉੱਪਰ ਅੰਗ੍ਰੇਜ਼ੀ ਦਾ ਸ਼ਬਦ "ਯੈੱਸ" ਲਿਖਿਆ, ਭਾਵ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੁਕਮਨਾਮਾ ਸਹੀ ਹੈ ਤੇ ਹੁਣ ਵਾਹਿਗੁਰੂ ਆਪ ਸਹਾਈ ਹੋ ਕੇ ਢੋਅ ਢੋਹਣਗੇ ਤੇ ਸਿੱਖ ਨੂੰ ਵਡਿਆਈ ਵਾਹਿਗੁਰੂ ਦੀ ਸ਼ਰਨ ਪਿਆਂ ਹੀ ਮਿਲ ਸਕਦੀ ਹੈ।

੩੧ ਅਕਤੂਬਰ ੧੯੮੪ ਨੂੰ ਸ੍ਰ. ਬਿਅੰਤ ਸਿੰਘ ਤੇ ਸ੍ਰ. ਸਤਵੰਤ ਸਿੰਘ ਅੰਮ੍ਰਿਤ ਵੇਲੇ ਗੁਰਦੁਆਰਾ ਬੰਗਲਾ ਸਾਹਿਬ ਪਾਤਸ਼ਾਹੀ ਅੱਠਵੀਂ ਨਵੀਂ ਦਿੱਲੀ ਗਏ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮਨਾਮਾ ਸੁਣ ਕੇ ਜੋ ਸ੍ਰ. ਬਿਅੰਤ ਸਿੰਘ ਨੇ ਜੇਬ ਵਿੱਚੋਂ ਪੈਨ-ਕਾਗਜ਼ ਕੱਢ ਕੇ ਲਿਖ ਲਿਆ ਤੇ ਜੇਬ ਵਿਚ ਪਾ ਲਿਆ। ਬਿਅੰਤ ਸਿੰਘ ਤੇ ਸਤਵੰਤ ਸਿੰਘ ਗੁਰਦੁਆਰਾ ਸਾਹਿਬ ਮੱਥਾ ਟੇਕ ਕੇ ਬਾਹਰ ਆ ਕੇ ਜੋੜਾ ਘਰ ਵਿੱਚੋਂ ਜੋੜੇ ਲੈਣ ਲੱਗੇ ਤਾਂ ਸ੍ਰ. ਕਿਹਰ ਸਿੰਘ ਸੰਗਤ ਦੇ ਜੋੜਿਆਂ ਦੀ ਸੇਵਾ ਕਰ ਰਹੇ ਸਨ। "ਹਾਂ ਜੀ! ਕੀ ਹੁਕਮ ਆ ਸੱਚੇ ਪਾਤਸ਼ਾਹ ਦਾ?" ਸ੍ਰ. ਕਿਹਰ ਸਿੰਘ ਨੇ ਬਿਅੰਤ ਸਿੰਘ ਤੇ ਸਤਵੰਤ ਸਿੰਘ ਨੂੰ ਪੁੱਛਿਆ? "ਫੁੱਫੜ ਜੀ! ਆਹ ਪੜ੍ਹ ਲਵੋ, ਅਸੀਂ ਲਿਖ ਲਿਆਏ ਹਾਂ।" ਸ੍ਰ. ਕਿਹਰ ਸਿੰਘ ਦੇ ਹੱਥ ਹੁਕਮਨਾਮੇ ਵਾਲਾ ਕਾਗਜ਼ ਫੜ੍ਹਾ ਦਿੱਤਾ, ਪੜ੍ਹ ਕੇ ਕਿਹਾ, "ਗੁਰੂ ਸਾਹਿਬ ਜੀ ਦਾ ਹੁਕਮਨਾਮਾ ਬਹੁਤ ਸੋਹਣਾ ਹੈ, ਗੁਰੂ ਸਾਹਿਬ ਤਾਂ ਜੰਮਨ-ਮਰਨ ਦੇ ਚੱਕਰ ਤੋਂ ਵੀ ਮੁਕਤ ਕਰ ਰਹੇ ਹਨ ਤਾਂ ਕਾਲ ਮੌਤ ਤੋਂ ਵੀ ਮੁਕਤ ਕਰ ਰਹੇ ਹਨ। ਇਹ ਬਖਸ਼ਿਸ਼ ਵਾਹਿਗੁਰੂ ਆਪਣੇ ਪਿਆਰਿਆਂ ਉੱਤੇ ਹੀ ਕਰਦਾ ਹੈ।" ਸ੍ਰ. ਕਿਹਰ ਸਿੰਘ ਦੇ ਉਤਸ਼ਾਹੀ ਬੋਲਾਂ ਨੇ ਸ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ ਦੇ ਉਤਸ਼ਾਹ ਨੂੰ ਹੋਰ ਵਧਾ ਦਿੱਤਾ। ਸ. ਸਤਵੰਤ ਸਿੰਘ ਬੋਲਿਆ, "ਭਾਜੀ, ਹੁਣ ਮੌਕਾ ਨਹੀਂ ਖੁੰਝਣ ਦੇਣਾ, ਹੁਣ ਤਾਂ ਆਪਣੇ ਦੋ ਹੱਥੀਂ ਲੱਡੂ ਆ, ਜਿਉਂਦੇ ਸ੍ਰੀ ਦਰਬਾਰ ਸਾਹਿਬ ਸ੍ਰੀ ਅਕਾਲ ਤਖ਼ਤ ਦਾ ਬਦਲਾ ਲੈ ਕੇ ਸਿੱਖ ਕੌਮ ਦੇ ਸਿਰੋਂ ਚੜ੍ਹੀ ਭਾਜੀ ਲਾਹ ਦੇਵਾਂਗੇ, ਵਾਹਿਗੁਰੂ ਆਪਣਾ ਜਨਮ-ਮਰਨ ਗੇੜ ਵੀ ਕੱਟ ਰਹੇ ਨੇ।" ਸ. ਸਤਵੰਤ ਸਿੰਘ ਦਾ ਗੋਰਾ ਰੰਗ ਉਤਸ਼ਾਹ ਨਾਲ ਲਾਲ ਹੋ ਗਿਆ, ਉਸ ਦਾ ਸਰੀਰ ਉਡੂੰ-ਉਡੂੰ ਕਰਨ ਲੱਗਾ, ਉਹ ਸੱਚੀ ਦਰਗਾਹ ਵੱਲ ਜਾਣ ਨੂੰ ਆਪਣੇ ਵੱਡੇ ਭਾਗ ਸਮਝ ਰਿਹਾ ਸੀ। ਸ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ ਆਪਣੇ ਕੁਆਰਟਰਾਂ ਵਿਚ ਪਹੁੰਚੇ, ਪ੍ਰਸ਼ਾਦਾ-ਪਾਣੀ ਛਕਿਆ, ਵਰਦੀ ਪਾ ਕੇ ਤਿਆਰੀ ਕਰ ਕੇ ਡਿਊਟੀ 'ਤੇ ਪਹੁੰਚ ਗਏ।

ਸ. ਸਤਵੰਤ ਸਿੰਘ ਦੀ ਡਿਊਟੀ ਇੰਦਰਾ ਗਾਂਧੀ ਦੀ ਸਭ ਤੋਂ ਅਖੀਰਲੀ ਸੁਰੱਖਿਆ ਪੰਗਤੀ ਵਿਚ ਹੁੰਦੀ ਸੀ ਤੇ ਸ. ਬਿਅੰਤ ਸਿੰਘ ਦੀ ਪਹਿਲੀ ਪੰਗਤੀ ਵਿਚ। ਹੁਣ ਸਵਾਲ ਇਨ੍ਹਾਂ ਦੋਹਾਂ ਯੋਧਿਆਂ ਵੱਲੋਂ ਕੀਤੇ ਸੰਕਲਪ ਨੂੰ ਨੇਪਰੇ ਚਾੜ੍ਹਨ ਦਾ ਸੀ। ਸਿਆਣੇ ਕਹਿੰਦੇ "ਜਿਥੇ ਚਾਹ ਉਥੇ ਰਾਹ"।

੩੧ ਅਕਤੂਬਰ ਨੂੰ ਸ. ਸਤਵੰਤ ਸਿੰਘ ਨੇ ਪੇਟ ਖ਼ਰਾਬ ਹੋਣ ਦਾ ਬਹਾਨਾ ਲਾ ਕੇ ਇਕ ਹੋਰ ਸੰਤਰੀ ਨਾਲ ਡਿਊਟੀ ਬਦਲ ਲਈ ਕਿ ਮੇਰੀ ਡਿਊਟੀ ਕਿਸੇ ਪਖਾਨੇ ਲਾਗੇ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਦੋਵੇਂ ਯੋਧੇ ਇਕ ਦੂਜੇ ਦੇ ਨੇੜੇ ਹੋ ਗਏ ਜਿਥੋਂ ਇੰਦਰਾ ਨੂੰ ਸੌਖੇ ਹੀ ਗੋਲੀਆਂ ਦਾ ਨਿਸ਼ਾਨਾ ਬਣਾਇਆ ਜਾ ਸਕਦਾ ਸੀ। ੩੧ ਅਕਤੂਬਰ ੧੯੮੪ ਦਿਨ ਬੁੱਧਵਾਰ ਨੂੰ ਸਵੇਰੇ ੯ ਵੱਜ ਕੇ ੪੦ ਮਿੰਟ ’ਤੇ ਇੰਦਰਾ ਗਾਂਧੀ ਕੇਸਰੀ ਰੰਗ ਦੀ ਸਾੜ੍ਹੀ ’ਚ ਫੱਬ ਕੇ ਬਿਨਾਂ ਬੁਲਟ ਪਰੂਫ ਜੈਕੇਟ ਪਾਈ ਆਪਣੇ ਅਮਲੇ ਫੈਲੇ ਨਾਲ (ਅਣਗਿਣਤ ਸੁਰੱਖਿਆ ਗਾਰਡਾਂ ਨਾਲ ਸੁਰੱਖਿਅਤ ਕਿਲ੍ਹੇ ਅੰਦਰ) ਆਪਣੇ ਨਿਜੀ ਸਕੱਤਰ ਧਵਨ ਨਾਲ ਆਪਣੇ ਘਰੋਂ ਦਫ਼ਤਰ ਵੱਲ (ਸਫਦਰਜੰਗ ਰੋਡ) ਚੱਲੀ, ਨੱਥੂ ਰਾਮ ਨੇ ਇੰਦਰਾ ਗਾਂਧੀ ਦੇ ਸਿਰ ਉੱਪਰ ਛਤਰੀ ਤਾਣ ਕੇ ਛਾਂ ਕੀਤੀ ਨਾਲ ਆ ਰਿਹਾ ਸੀ। ਜਦੋਂ ਗੇਟ ’ਤੇ ਪਹੁੰਚੀ ਤਾਂ ਸ੍ਰ. ਬਿਅੰਤ ਸਿੰਘ ਸਬ-ਇੰਸਪੈਕਟਰ ਨੇ ਉਸ ਨੂੰ ਸਲੂਟ ਮਾਰਿਆ, ਖੱਬੇ ਹੱਥ ਨਾਲ ਗੇਟ ਖੋਲ੍ਹਿਆ ਤੇ ਸੱਜਾ ਹੱਥ ਤੇਜ਼ੀ ਨਾਲ ਆਪਣੇ ਸਰਵਿਸ ਰਿਵਾਲਵਰ ’ਤੇ ਚਲਾ ਗਿਆ। ਅੱਖ ਦੇ ਫੋਰ ਵਿਚ ਹੀ ਉਸ ਨੇ ਰਿਵਾਲਵਰ ’ਚੋਂ ਪੰਜ ਗੋਲੀਆਂ ਚਲਾ ਦਿੱਤੀਆਂ। ਅਚਨਚੇਤ ਗੋਲੀਆਂ ਲੱਗਣ ਨਾਲ ਇੰਦਰਾ ਘੁੰਮ ਗਈ ਪਰ ਇਸ ਤੋਂ ਪਹਿਲਾਂ ਕਿ ਉਹ ਥੱਲੇ ਡਿੱਗਦੀ, ਸ. ਸਤਵੰਤ ਸਿੰਘ ਜੋ ਸੁਨਹਿਰੀ ਮੌਕੇ ਦੀ ਕਾਫੀ ਚਿਰ ਤੋਂ ਤਾਕ ਵਿਚ ਸੀ, ਫੁਰਤੀ ਨਾਲ ਝਾੜੀਆਂ ਦੇ ਪਿੱਛਿਉਂ ਸਾਹਮਣੇ ਆਉਣ ’ਤੇ ਇੰਦਰਾ ਸਤਵੰਤ ਨੂੰ ਹਰਕਤ ਵਿਚ ਆਇਆ ਵੇਖ ਕੇ ਕਹਿੰਦੀ, “ਅਰੇ ਸਤਵੰਤ ਯੇਹ ਕਯਾ?” ਤਾਂ ਸ. ਸਤਵੰਤ ਸਿੰਘ ਨੇ ਇਹ ਕਹਿੰਦਿਆਂ ਕਿ ਦਰਬਾਰ ਸਾਹਿਬ ’ਤੇ ਹਮਲੇ ਦਾ ਜਵਾਬ ਦੇਣ ਲੱਗਾ ਹਾਂ, ਆਪਣੀ ਥਾਮਸਨ ਮਸ਼ੀਨਗੰਨ ਨਾਲ ਨਲਾਂ ਤੋਂ ਲੈ ਕੇ ਹਿੱਕ ਤੱਕ ੨੮ ਗੋਲੀਆਂ ਦੀ ਵਾਛੜ ਕਰ ਦਿੱਤੀ। ਇੰਦਰਾ ਗਾਂਧੀ ਨੂੰ ਡਿੱਗਦੇ ਦੇਖ ਕੇ ਇਕ ਵਾਰ ਤਾਂ ਉਸ ਨਾਲ ਆ ਰਹੇ ਅਧਿਕਾਰੀਆਂ ਵਿਚ ਭਾਜੜ ਪੈ ਗਈ। ਨੱਥੂ ਰਾਮ ਵੀ ਛੱਤਰੀ ਸੁੱਟ ਕੇ ਭੱਜ ਗਿਆ, ਸਕੱਤਰ ਧਵਨ ਹੱਥ ਵਿੱਚੋਂ ਡਾਇਰੀਆਂ ਤੇ ਫਾਈਲਾਂ ਸੁੱਟ ਕੇ ਭੱਜ ਗਿਆ। ਹਰ ਕੋਈ ਆਪਣੀ ਜਾਨ ਬਚਾਉਣ ਲਈ ਦੌੜਿਆ। ਇੰਦਰਾ ਗਾਂਧੀ ਸਿੰਘਾਂ ਦੇ ਪੈਰਾਂ ਵਿਚ ਪਈ ਤੜਫ ਰਹੀ ਸੀ, ਸ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ “ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ” ਦੇ ਜੈਕਾਰੇ ਲਗਾ ਰਹੇ ਸਨ। ਸਿੰਘਾਂ ਦੇ ਜੈਕਾਰੇ ਦੂਰ-ਦੂਰ ਤੱਕ ਸੁਣਾਈ ਦੇ ਰਹੇ ਸਨ। ਭੱਜੇ ਜਾਂਦੇ ਸੁਰੱਖਿਆ ਅਧਿਕਾਰੀਆਂ ਨੂੰ ਜੇ ਅੱਗੋਂ ਕਿਸੇ ਪੁੱਛਣ ਦਾ ਯਤਨ ਕੀਤਾ ਤਾਂ ਇਹੋ ਕਹਿੰਦੇ ਕਿ ਸਿੰਘ ਆ ਗਏ ਸਿੰਘ, ਉਨ੍ਹਾਂ ਮੈਡਮ ਨੂੰ ਮਾਰ ਤਾ। ੯ ਵੱਜ ਕੇ ੪੯ ਮਿੰਟ ਤਕ ਕੋਈ ਸਾਹਮਣੇ ਨਾ ਆਇਆ ਮਾਈ ਦਾ ਲਾਲ। ਦੋਹਾਂ ਜੁਝਾਰੂ ਬੱਬਰ ਸ਼ੇਰਾਂ ਸ਼ਹੀਦ ਭਾਈ ਸੁੱਖਾ ਸਿੰਘ, ਭਾਈ ਮਹਿਤਾਬ ਸਿੰਘ ਦੇ ਵਾਰਸਾਂ ਜਦੋਂ ਵੇਖਿਆ ਹੁਣ ਨਹੀਂ ਹਿੱਲਦੀ। ਸ੍ਰ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ ਨੇ ਕਿਹਾ, “ਅਸੀਂ ਆਪਣਾ ਕੰਮ ਕਰ ਲਿਆ ਹੈ, ਹੁਣ ਤੁਸੀਂ ਆਪਣਾ ਕੰਮ ਕਰ ਲਉ” ਅਤੇ ਹਥਿਆਰ ਸੁੱਟ ਦਿੱਤੇ। ਹਥਿਆਰ ਸੁੱਟਣ ’ਤੇ ਇੰਡੋ-ਤਿਬਤੀਅਨ ਗਾਰਡਾਂ ਨੇ ਉਨ੍ਹਾਂ ਨੂੰ ਹਿਰਾਸਤ ਵਿਚ ਲਿਆ ਤੇ ਇਕ ਕਮਰੇ ਵਿਚ ਕੁਰਸੀਆਂ ’ਤੇ ਬਿਠਾ ਦਿੱਤਾ, ਜਿਥੇ ਉਨ੍ਹਾਂ ਨੂੰ ਵੱਡੇ ਅਫ਼ਸਰ ਵੇਖਣ ਲਈ ਆਏ।

ਨਿਹੱਥੇ ਸੂਰਬੀਰ ਯੋਧਿਆਂ ਉੱਤੇ ਬੁਜ਼ਦਿਲ ਕਮਾਂਡੋਆਂ ਨੇ ਗੋਲੀਆਂ ਦੀ ਵਾਛੜ

ਕਰ ਦਿੱਤੀ। ਸ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ ਦਾ ਬਚਾ ਕਰਦਿਆਂ ਉੱਤੇ ਲੰਮਾ ਪੈ ਗਿਆ ਕਿ ਮੈਨੂੰ ਮਾਰ ਦੇਵੋ, ਸਤਵੰਤ ਦਾ ਕੋਈ ਗੁਨਾਹ ਨਹੀਂ, ਮੈਂ ਸੀਨੀਅਰ ਹੋਣ ਦੇ ਨਾਤੇ ਇਸ ਨੂੰ ਹੁਕਮ ਦਿੱਤਾ ਤੇ ਇਸ ਨੇ ਮੇਰਾ ਹੁਕਮ ਮੰਨ ਕੇ ਇੰਦਰਾ 'ਤੇ ਗੋਲੀ ਚਲਾਈ ਹੈ, ਕਹਿੰਦਾ ਰਿਹਾ ਤੇ ਇਸ ਕਰਕੇ ਕਮਾਂਡੋਆਂ ਵੱਲੋਂ ਆਪਣੇ ਹਥਿਆਰਾਂ ਨਾਲ ਚਲਾਈਆਂ ਗੋਲੀਆਂ ਸ. ਬਿਅੰਤ ਸਿੰਘ ਦੇ ਲੱਗੀਆਂ ਤੇ ਉਹ ਸ਼ਹੀਦ ਹੋ ਗਿਆ। ਸ. ਬਿਅੰਤ ਸਿੰਘ ਦੇ ਸਰੀਰ ਨੂੰ ਚੀਰ ਕੇ ਲੰਘੀਆਂ ੧੩ ਗੋਲੀਆਂ। ਸ. ਸਤਵੰਤ ਸਿੰਘ ਦੇ ਇਕ ਗੋਲੀ ਲੱਗੀ ਤੇ ਉਹ ਗੰਭੀਰ ਜ਼ਖਮੀ ਹੋ ਗਿਆ। ਇਨ੍ਹਾਂ ਨੂੰ ਹਸਪਤਾਲ ਪਹੁੰਚਾਇਆ ਗਿਆ। ਸ. ਸਤਵੰਤ ਸਿੰਘ ਤਾਂ ਇਲਾਜ ਕਰਨ 'ਤੇ ਬਚ ਗਿਆ ਪਰ ਸ. ਬਿਅੰਤ ਸਿੰਘ ਮੌਕੇ 'ਤੇ ਹੀ ਸ਼ਹੀਦ ਹੋ ਗਿਆ। ਸਿੱਖ ਕੌਮ ਦਾ ਜੋ ਸ੍ਰੀ ਹਰਿਮੰਦਰ ਸਾਹਿਬ ਦੀ ਬੇਹੁਰਮਤੀ ਨਾਲ ਸਿਰ ਨੀਵਾਂ ਹੋਇਆ ਸੀ ਤੇ ਜਿਊਣਾ ਮੁਹਾਲ ਹੋ ਗਿਆ ਸੀ, ਇਨ੍ਹਾਂ ਸਿੰਘਾਂ ਦੇ ਜੁਝਾਰੂ ਕਾਰਨਾਮੇ ਨੇ ਸਿੱਖ ਮਨਾਂ ਉੱਤੇ ਪਏ ਬੋਝ ਨੂੰ ਲਾਹ ਦਿੱਤਾ ਤੇ ਸਿੱਖਾਂ ਦੀ ਡਿੱਗੀ ਇੱਜ਼ਤ ਦੀ ਪੱਗ ਨੂੰ ਸਿੱਖ ਕੌਮ ਦੇ ਸੀਸ 'ਤੇ ਚੁੱਕ ਕੇ ਰੱਖ ਦਿੱਤਾ। ਸਮੁੱਚੀ ਦੁਨੀਆਂ ਤੇ ਸਿੱਖਾਂ ਲਈ ਸੁਨਹਿਰੀ ਇਤਿਹਾਸ ਸਿਰਜ ਦਿੱਤਾ ਕਿ ਜਦੋਂ ਤੱਕ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਮੱਸੇ ਰੰਘੜ ਵਰਗੇ ਮਹਾਂ ਦੁਸ਼ਟ-ਪਾਪੀ, ਕਦੀ ਅਬਦਾਲੀ ਦੇ ਰੂਪ ਵਿਚ, ਕਦੀ ਇੰਦਰਾ ਦੇ ਰੂਪ ਵਿਚ ਕਰਦੇ ਰਹਿਣਗੇ, ਉਦੋਂ ਤੱਕ ਸ਼ਹੀਦ ਸ. ਸੁੱਖਾ ਸਿੰਘ ਕੰਬੋਕੀ ਮਾੜੀ, ਸ਼ਹੀਦ ਸ. ਮਹਿਤਾਬ ਸਿੰਘ ਮੀਰਾਂਕੋਟ ਅਤੇ ਕਦੇ ਸ. ਸਤਵੰਤ ਸਿੰਘ, ਸ. ਬਿਅੰਤ ਸਿੰਘ ਅਤੇ ਸ. ਕਿਹਰ ਸਿੰਘ ਦੇ ਰੂਪ ਵਿਚ ਜੰਮਦੇ ਰਹਿਣਗੇ ਤੇ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਨੂੰ ਬਰਕਰਾਰ ਰੱਖਣ ਲਈ ਹੱਸ-ਹੱਸ ਕੇ ਸ਼ਹੀਦੀਆਂ ਪਾਉਂਦੇ ਰਹਿਣਗੇ।

ਇੰਦਰਾ ਕਤਲ ਦਾ ਭੇਦ ਜਾਨਣ ਲਈ ਸ. ਸਤਵੰਤ ਸਿੰਘ ਨੂੰ ਇਲਾਜ ਕਰ ਕੇ ਬਚਾ ਲਿਆ ਗਿਆ ਕਿ ਇੰਦਰਾ ਕਤਲ ਦੀ ਸਾਜ਼ਿਸ਼ ਕਿਸ ਨੇ ਰਚੀ ਹੈ। ਪਰ ਹਿੰਦੁਸਤਾਨੀ ਹਾਕਮ ਇਹ ਨਹੀਂ ਸੀ ਜਾਣਦੇ ਕਿ ਕੁੱਝ ਸਾਜ਼ਿਸ਼ਾਂ ਇਤਿਹਾਸ ਦੀਆਂ ਪੈੜਾਂ 'ਤੇ ਤੁਰ ਕੇ ਵੀ ਰਚੀਆਂ ਜਾਂਦੀਆਂ ਹਨ। ਇੰਦਰਾ ਕਤਲ ਮੱਸੇ ਰੰਘੜ ਦੇ ਕਤਲ ਦਾ ਦੁਹਰਾਅ ਹੀ ਸੀ। ਮੱਸੇ ਰੰਘੜ ਨੇ ਸ੍ਰੀ ਹਰਿਮੰਦਰ ਸਾਹਿਬ ਅੰਦਰ ਪਲੰਘ ਡਾਹ ਕੇ ਕੰਜਰੀਆਂ ਨਚਾਈਆਂ ਸਨ ਤੇ ਸਿੱਖਾਂ ਦੀ ਗਸ਼ਤੀ ਫੌਜ ਤੋਂ ਕਤਲੇਆਮ ਕਰਵਾਈ ਸੀ, ਸਰੋਵਰ ਪੂਰ ਰਿਹਾ ਸੀ। ਉਦੋਂ ਸਿੱਖ, ਹਕੂਮਤ ਦੀ ਸਖ਼ਤੀ ਤੋਂ ਤੰਗ ਆ ਕੇ ਦੂਰ-ਦੁਰਾਡੇ ਰਾਜਾਂ ਨੂੰ ਨਿਕਲ ਗਏ ਸਨ। ਮੱਸੇ ਰੰਘੜ ਵੱਲੋਂ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕਰਨ ਦੀ ਖ਼ਬਰ ਜਦੋਂ ਬੀਕਾਨੇਰ ਦੇ ਜੰਗਲ ਬੁੱਢਾ ਜੋਹੜ ਪੁੱਜੀ ਤਾਂ ਸ. ਬੁੱਢਾ ਸਿੰਘ ਤੇ ਸ. ਸ਼ਾਮ ਸਿੰਘ ਨਾਰਲਾ ਨੇ ਸਿੰਘਾਂ ਨੂੰ ਵੰਗਾਰ ਕੇ ਕਿਹਾ ਸੀ ਕਿ ਉਠੋ ਕੋਈ ਸੂਰਮਾ ਜਿਹੜਾ ਮੱਸੇ ਰੰਘੜ ਦਾ ਸਿਰ ਵੱਢ ਕੇ ਲਿਆਵੇ। ਤਾਂ ਭਾਈ ਸੁੱਖਾ ਸਿੰਘ ਮਾੜੀ ਕੰਬੋਕੀ ਕੀ, ਭਾਈ ਮਹਿਤਾਬ ਸਿੰਘ ਮੀਰਾਂਕੋਟ ਅਰਦਾਸ ਕਰ ਕੇ ਤੁਰੇ ਸਨ, ੬ ਮਈ ੧੭੪੦ ਨੂੰ ਨੰਬਰਦਾਰਾਂ ਦੇ ਭੇਸ ਵਿਚ ਮਾਮਲਾ ਤਾਰਨ ਦੇ ਬਹਾਨੇ ਕੜੇ ਸੁਰੱਖਿਆ ਪ੍ਰਬੰਧਾਂ ਹੇਠ ਦੁਪਹਿਰ ਵੇਲੇ ਮੱਸੇ ਰੰਘੜ ਦਾ ਸਿਰ ਵੱਢ ਕੇ ਲੈ ਗਏ ਤੇ ਸ੍ਰੀ ਹਰਿਮੰਦਰ ਸਾਹਿਬ ਦੀ ਬੇਹੁਰਮਤੀ ਦਾ ਬਦਲਾ ਲੈਣ ਦੀ ਜਾਚ ਖਾਲਸਾ ਪੰਥ ਨੂੰ ਸਿਖਾਈ ਸੀ। ਸਿੱਖਾਂ ਦਾ ਇਤਿਹਾਸ ਸਿੱਖ ਕੌਮ ਦੀ ਜਿੰਦ ਜਾਨ

ਹੈ ਤੇ ਸਿੱਖ ਇਸ ਤੋਂ ਸੇਧ ਲੈ ਕੇ ਆਪਣਾ ਵਰਤਮਾਨ ਸੰਵਾਰਦੇ ਹਨ ਤੇ ਭਵਿੱਖ ਸਿਰਜਦੇ ਹਨ। ੩੧ ਅਕਤੂਬਰ ੧੯੮੪ ਨੂੰ ਸਿੰਘਾਂ ਦੇ ਜੁਝਾਰੂ ਕਾਰਨਾਮੇ ਨੇ ਦਰਸਾ ਦਿੱਤਾ ਕਿ ਭਾਈ ਸੁੱਖਾ ਸਿੰਘ ਭਾਈ ਮਹਿਤਾਬ ਸਿੰਘ ਦੇ ਵਾਰਸ ਜ਼ਿੰਦਾ ਹਨ। ਸ੍ਰ. ਬਿਅੰਤ ਸਿੰਘ ਦੀ ਮ੍ਰਿਤਕ (ਸ਼ਹੀਦੀ) ਦੇਹ ਦਾ ਜਦੋਂ ਹਸਪਤਾਲ ਵਿਚ ਪੋਸਟਮਾਰਟਮ ਕੀਤਾ ਗਿਆ ਤਾਂ ਸ਼ਹੀਦ ਹੋਏ ਸ. ਬਿਅੰਤ ਸਿੰਘ ਦੇ ਹੱਥ ਨੇ ਆਪਣੇ ਗਾਤਰੇ ਪਾਈ ਕਿਰਪਾਨ ਨੂੰ ਘੁੱਟ ਕੇ ਫੜਿਆ ਹੋਇਆ ਸੀ। ਇਹ ਤਸਵੀਰ ਮੌਜੂਦ ਹੈ। ਲਾਗੇ ਡਾਕਟਰ ਖੜ੍ਹੇ ਹਨ ਤੇ ਸ੍ਰ. ਬਿਅੰਤ ਸਿੰਘ ਦਾ ਹੱਥ ਕਿਰਪਾਨ ਨੂੰ ਘੁੱਟ ਪਾਇਆ ਹੋਇਆ ਹੈ।

ਹੁਣ ਤੱਕ ਦੁਨੀਆਂ ਭਰ ਵਿਚ ਬਹੁਤ ਸਾਰੇ ਪਰਜਾ ਉੱਤੇ ਜ਼ੁਲਮ ਕਰਨ ਵਾਲੇ ਹਾਕਮਾਂ, ਫੌਜੀ ਜਰਨੈਲਾਂ ਦਾ ਜਦੋਂ ਵੀ ਉਥੋਂ ਦੇ ਵਾਸੀਆਂ ਨੇ ਜਾਬਰ-ਜ਼ਾਲਮਾਂ ਦਾ ਸਫਾਇਆ ਕੀਤਾ ਹੈ, ਉਸ ਵੇਲੇ ਬਹੁਤ ਸਾਰੇ ਨਿਰਦੋਸ਼ ਲੋਕ ਵੀ ਮਾਰੇ ਗਏ ਹਨ। ਕਿਸੇ ਨੂੰ ਹਵਾਈ ਹਾਦਸੇ ਵਿਚ ਮਾਰਿਆ ਗਿਆ, ਕਿਸੇ ਨੂੰ ਬੰਬ ਧਮਾਕੇ ਵਿਚ ਉਡਾਇਆ ਗਿਆ, ਜਿਨ੍ਹਾਂ ਵਿਚ ਬਹੁਤ ਸਾਰੇ ਲੋਕ ਮਾਰੇ ਗਏ, ਜਿਨ੍ਹਾਂ ਦਾ ਜ਼ਾਲਮ ਹਾਕਮਾਂ ਦੇ ਬਰਾਬਰ ਕੋਈ ਦੋਸ਼ ਨਹੀਂ ਹੁੰਦਾ। ਹਿੰਦੁਸਤਾਨ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਜੂਨ ੧੯੮੪ ਵਿਚ ਸਿੱਖਾਂ ਦੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਅਤੇ ੩੭ ਹੋਰ ਗੁਰਧਾਮਾਂ ਅੰਦਰ ਸਿੱਖਾਂ ਦੀ ਕਤਲੇਆਮ ਕੀਤੀ, ਉਸ ਨਾਲ ਜਾਬਰ-ਜ਼ਾਲਮਾਂ ਦੀ ਪਹਿਲੀ ਕਤਾਰ ਵਿਚ ਆ ਗਈ। ਇਥੇ ਜ਼ਿਕਰ ਕਰਨਾ ਬਣਦਾ ਹੈ ਕਿ ਦੁਨੀਆਂ ਦੀ ਪੰਜਵੀਂ ਵੱਡੀ ਤਾਕਤ ਕਹਾਉਣ ਵਾਲੀ ਹਿੰਦ ਹਕੂਮਤ ਢਾਈ ਲੱਖ ਫੌਜ ਨਾਲ ਵੀ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਦੇ ਬਹਾਦਰ ਸਾਥੀਆਂ ਤੋਂ ਹਥਿਆਰ ਨਾ ਸੁਟਾ ਸਕੀ ਤੇ ਉਸ ਨੂੰ ਤੋਪਾਂ, ਟੈਂਕਾਂ ਦੀ ਵਰਤੋਂ ਕਰਨੀ ਪਈ। ੭੨ ਘੰਟੇ ਦੇ ਜ਼ਬਰਦਸਤ ਮੁਕਾਬਲੇ ਨੇ ਹਿੰਦ ਫੌਜਾਂ ਦੇ ਗਿਣਤੀ ਦੇ ਸਿੰਘਾਂ ਨੇ ਸੱਥਰ ਵਿਛਾ ਦਿੱਤੇ। ਵੇਖੋ ਇਕ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਾ ਨੂੰ ਹੀ ਹਿੰਦ ਸਰਕਾਰ ਦਾ ਖਤਮ ਕਰਨਾ ਮਨੋਰਥ ਸੀ ਤਾਂ ਉਸ ਨੂੰ ਖਤਮ ਕਰਨ ਲਈ ਦਸ ਹਜ਼ਾਰ ਸਿੱਖਾਂ, ਬੱਚਿਆਂ, ਬੁੱਢਿਆਂ, ਬੀਬੀਆਂ, ਨੌਜਵਾਨਾਂ ਨੂੰ ਤੋਪਾਂ, ਟੈਂਕਾਂ, ਮਸ਼ੀਨਗੰਨਾਂ ਦੇ ਗੋਲਿਆਂ ਨਾਲ ਗੁਰਧਾਮਾਂ ਨੂੰ ਉਡਾ ਦੇਣਾ, ਹਿੰਦੁਸਤਾਨੀ ਹਕੂਮਤ, ਹਿੰਦ ਫੌਜਾਂ ਦੀ ਕਿਸੇ ਵੀ ਤਰ੍ਹਾਂ ਬਹਾਦਰੀ ਨਹੀਂ ਮੰਨਿਆ ਜਾ ਸਕਦਾ। ਇਹ ਸਮੇਂ ਦਾ ਸੱਚ ਹੈ ਕਿ ਸਿੱਖਾਂ ਦਾ ਮਨੋਬਲ ਬਹੁਤ ਉੱਚਾ ਹੈ ਜੋ ਹਿੰਦ ਹਕੂਮਤ ਲੱਖਾਂ ਦੀ ਗਿਣਤੀ ਵਿਚ ਹਥਿਆਰਬੰਦ ਫੌਜਾਂ ਨਾਲ ਕੰਮ ਨਹੀਂ ਕਰ ਸਕੀ, ਉਹ ਕੰਮ ਦੋ ਸਿੱਖ ਸੂਰਬੀਰ ਬਹਾਦਰ ਨੇ ਸਿੱਖੀ ਸਵੈਮਾਣ ਦੀ ਬਹਾਲੀ ਵਾਸਤੇ ਬਿਨਾਂ ਕਿਸੇ ਹੋਰ ਨੂੰ ਨੁਕਸਾਨ ਪਹੁੰਚਾਏ ਕਰ ਦਿੱਤਾ। ਇੰਦਰਾ ਗਾਂਧੀ ਦੇ ਨਾਲ ਆ ਰਹੇ ਸੁਰੱਖਿਆ ਅਮਲੇ ਇਥੋਂ ਤੱਕ ਕਿ ਛਤਰੀ ਤਾਣੀ ਆ ਰਹੇ ਨੱਥੂਰਾਮ, ਵੀਡਿਓ ਕੈਮਰੇ ਵਾਲੇ ਨੂੰ ਦਾਬਾ ਮਾਰ ਕੇ ਭਜਾ ਦਿੱਤਾ ਕਿ ਸ. ਸਤਵੰਤ ਸਿੰਘ ਆਪਣੀ ਕਲਮ ਨਾਲ ਡਾਇਰੀ ਵਿੱਚ ਲਿਖਦਾ- ਤੁਹਾਡੇ ਨਾਲ ਨਹੀਂ ਸਾਡੀ ਗੱਲ, ਝਾੜੀਆਂ ਵੱਲ ਦੁੜਕੀ ਲਾ ਚੱਲ।

ਸ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ ਵੱਲੋਂ ਆਪਣੇ ਸਰਵਿਸ ਹਥਿਆਰਾਂ ਨਾਲ ਚਲਾਈ ਗਈ ਇਕ ਵੀ ਗੋਲੀ ਇੰਦਰਾ ਗਾਂਧੀ ਤੋਂ ਬਿਨਾਂ ਕਿਸੇ ਨੂੰ ਨਹੀਂ ਲੱਗੀ।

ਸ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ ਨੇ ਸੂਰਬੀਰਾਂ ਵਾਲਾ ਕੰਮ ਕੀਤਾ, ਕਿਸੇ ਨਿਰਦੋਸ਼ ਦਾ ਖ਼ੂਨ ਨਹੀਂ ਵਹਾਇਆ। ਆਤਮ ਸਮਰਪਨ ਕਰ ਕੇ ਇਹੋ ਕਿਹਾ, "ਅਸੀਂ ਆਪਣਾ ਕੰਮ ਕਰ ਲਿਆ। ਤੁਸੀਂ ਆਪਣਾ ਕੰਮ ਕਰ ਲਵੋ।" ਸ. ਕਿਹਰ ਸਿੰਘ ਤੇ ਸ. ਸਤਵੰਤ ਸਿੰਘ ਨੂੰ ਗ੍ਰਿਫ਼ਤਾਰ ਕਰ ਕੇ ਅਦਾਲਤ ਵਿਚ ਕੇਸ ਚਲਾ ਕੇ ਫਾਂਸੀ ਦੇ ਦੇਣ 'ਤੇ ਕੋਈ ਬਹੁਤਾ ਇਤਰਾਜ਼ ਨਹੀਂ ਕੀਤਾ ਜਾ ਸਕਦਾ, ਅਜਿਹੇ ਕੌਮੀ ਫਰਜ਼ ਨਿਭਾਉਣ ਵਾਲਿਆਂ ਨਾਲ ਅਕਸਰ ਹਕੂਮਤਾਂ ਅਜਿਹਾ ਕਰਦੀਆਂ ਆਈਆਂ ਹਨ।

ਪਰ ਹਿੰਦੁਸਤਾਨ ਦੀ ਹਕੂਮਤ ਕਾਇਰ ਹੈ। ਇੰਦਰਾ ਗਾਂਧੀ ਦੇ ਬੇਟੇ, ਰਾਜੀਵ ਗਾਂਧੀ ਨੇ ਪ੍ਰਧਾਨ ਮੰਤਰੀ ਬਣਦਿਆਂ ਸਾਰ ਤੇ ਉਸ ਦੀ ਜੁੰਡਲੀ ਦੇ ਜਗਦੀਸ਼ ਟਾਈਟਲਰ, ਅਰਜਨ ਦਾਸ, ਸੱਜਣ ਕੁਮਾਰ, ਹਰਕ੍ਰਿਸ਼ਨ ਲਾਲ ਭਗਤ, ਲਲਿਤ ਮਾਕਨ ਆਦਿ ਨੇ ਹਿੰਦੁਸਤਾਨ ਦੀ ਰਾਜਧਾਨੀ ਦਿੱਲੀ, ਕਾਨਪੁਰ, ਬਕਾਰੋ, ਜੋ ਸਿੱਖ ਕੌਮ ਦੀ ਕਤਲੇਆਮ ਕੀਤੀ, ਜਿਉਂਦੇ ਸਿੱਖਾਂ ਨੂੰ ਗਲਾਂ ਵਿਚ ਟਾਇਰ ਪਾ ਕੇ ਸਾੜਿਆ, ਸਿੱਖ ਦੀਆਂ ਧੀਆਂ-ਭੈਣਾਂ ਦੀ ਇੱਜ਼ਤ ਲੁੱਟੀ, ਬਲਾਤਕਾਰ ਕੀਤੇ, ਜਾਇਦਾਦਾਂ ਸਾੜੀਆਂ, ੩੦੦੦ ਤੋਂ ਵੱਧ ਸਿੱਖ ਦਿੱਲੀ ਵਿਚ ਹੀ ਜਿਉਂਦੇ ਸਾੜ ਦੇਣੇ, ਹਿੰਦੂ ਹਾਕਮਾਂ ਦੀ ਕਾਇਰਤਾ ਹੈ। ਇਸ ਨੂੰ ਬਹਾਦਰੀ ਨਹੀਂ ਕਿਹਾ ਜਾ ਸਕਦਾ। ਹਿੰਦ ਹਕੂਮਤ ਨੇ ਇੰਦਰਾ ਕਤਲ ਤੋਂ ਬਾਅਦ ਸਿੱਖਾਂ ਦੀ ਕਤਲੇਆਮ ਦੇ ਦੋਸ਼ੀਆਂ ਨੂੰ ਪਾਰਲੀਮੈਂਟ ਦੀਆਂ ਵਜ਼ੀਰੀਆਂ ਦਿੱਤੀਆਂ ਹਨ। ਕਈ ਪੜਤਾਲੀਆ ਕਮਿਸ਼ਨ ਬਿਠਾਏ, ਵਕਤ ਲੰਘਾਇਆ ਕਿਸੇ ਦੋਸ਼ੀ ਨੂੰ ਸਜ਼ਾ ਨਹੀਂ ਦਿੱਤੀ। ਜੁਝਾਰੂ ਖਾਲਸੇ ਨੇ ਨਵੰਬਰ ੮੪ ਦੇ ਦੋਸ਼ੀਆਂ ਦੇ ਕਾਤਲ ਟੋਲੇ ਵਿੱਚੋਂ ਜੁਝਾਰੂ ਰਵਾਇਤਾਂ ਅਨੁਸਾਰ ਅਰਜਨ ਦਾਸ ਐਮ.ਪੀ., ਲਲਿਤ ਮਾਕਨ ਨੂੰ ਦਿਨ ਦਿਹਾੜੇ ਰਾਜਧਾਨੀ ਦਿੱਲੀ ਵਿਚ ਉਨ੍ਹਾਂ ਦੇ ਘਰਾਂ ਵਿਚ ਫੁੰਡਿਆ ਹੈ, ਕਿਸੇ ਨਿਰਦੋਸ਼ 'ਤੇ ਗੁੱਸਾ ਨਹੀਂ ਕੱਢਿਆ। ਇੰਦਰਾ ਗਾਂਧੀ ਤੋਂ ਬਾਅਦ ਦੂਜੇ ਨੰਬਰ ਦੇ ਸਿੱਖਾਂ ਉੱਤੇ ਜੂਨ ੧੯੮੪ ਦੇ ਸ੍ਰੀ ਹਰਿਮੰਦਰ ਸਾਹਿਬ ਵਾਪਰੇ ਖੂਨੀ ਘੱਲੂਘਾਰੇ ਦੇ ਮੁੱਖ ਦੋਸ਼ੀ ਭਾਰਤੀ ਫੌਜ ਦੇ ਮੁੱਖੀ ਜਨਰਲ ਅਰੁਣ ਕੁਮਾਰ ਵੈਦਿਆ ਨੂੰ ਉਸ ਦੇ ਪੂਨੇ ਸ਼ਹਿਰ ਵਿਚ ਦੋ ਜੁਝਾਰੂ ਸਿੰਘਾਂ ਭਾਈ ਸੁਖਦੇਵ ਸਿੰਘ ਸੁੱਖਾ, ਭਾਈ ਹਰਜਿੰਦਰ ਸਿੰਘ ਜਿੰਦਾ ਨੇ ਚੌਂਕ ਵਿਚ ਉਸ ਦੀ ਕਾਰ ਵਿਚ ਹੀ ੧੦ ਅਗਸਤ, ੧੯੮੬ ਨੂੰ ਦਿਨ ਦੇ ੧੨ ਵਜੇ ਗੋਲੀਆਂ ਮਾਰ ਕੇ ਮਾਰ ਦਿੱਤਾ ਤੇ ਦਰਸਾ ਦਿੱਤਾ ਕਿ ਹਿੰਦੁਸਤਾਨ ਦੇ ਹਾਕਮ ਜੋ ਕੰਮ ਲੱਖਾਂ ਫੌਜਾਂ ਦੀ ਗਿਣਤੀ ਵਿਚ ਹੁੰਦਿਆਂ ਹੋਇਆਂ ਨਹੀਂ ਕਰ ਸਕਦੇ, ਸਿੰਘ ਬਿਨਾਂ ਨਿਰਦੋਸ਼ਾਂ ਦੇ ਖ਼ੂਨ ਵਹਾਏ ਉਹ ਕੰਮ ਖਾਲਸਈ ਰਵਾਇਤਾਂ ਅਨੁਸਾਰ ਕਰ ਸਕਦੇ ਹਨ।

*******

# ਤੱਥ ਪੜਚੋਲ

## ਇੰਦਰਾ ਗਾਂਧੀ ਕਤਲ ਤੋਂ ਬਾਅਦ?

– ਦਿੱਲੀ ਪੁਲਿਸ ਵੱਲੋਂ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਕਤਲ ਦੀ ਸੂਚਨਾ/ ਇਤਲਾਹ ਰਿਪੋਰਟ ੧ ਨਵੰਬਰ ੧੯੮੪ ਨੂੰ ਤੁਗਲਕ ਰੋਡ ਪੁਲਿਸ ਥਾਨੇ ਦੇ ਐਸ. ਐਚ. ਓ. ਵੱਲੋਂ ਵਿਸ਼ੇਸ਼ ਦੂਤ ਰਾਹੀਂ ਮੈਟਰੋਪਾਲੀਟਨ ਮੈਜਿਸਟਰੇਟ ਓ. ਪੀ. ਗੁਪਤਾ ਨੂੰ ਭੇਜੀ ਗਈ।

– ਸਪੈਸ਼ਲ ਕਮਿਸ਼ਨਰ ਆਫ਼ ਪੁਲਿਸ ਐਸ. ਅਨੰਦ ਰਾਮ ਦੀ ਅਗਵਾਈ ਹੇਠ ਇਕ ਉੱਚ ਪੱਧਰੀ ਟੀਮ ਇੰਦਰਾ ਕਤਲ ਕੇਸ ਦੀ ਪੜਤਾਲ ਕਰਨ ਲਈ ਬਣਾਈ ਗਈ।

– ਬੀਬੀ ਬਿਮਲ ਕੌਰ ਖਾਲਸਾ ਨੂੰ ਹਸਪਤਾਲ ਵਿੱਚੋਂ ਨਰਸਿੰਗ ਡਿਊਟੀ ਤੋਂ ਦਿੱਲੀ ਪੁਲਿਸ ਨੇ ਹਿਰਾਸਤ ਵਿਚ ਲੈਣਾ ਤੇ ਘਰ ਲਿਆਉਣਾ। ਬੀਬੀ ਦੇ ਘਰ ਆਉਣ ਤੋਂ ਪਹਿਲਾਂ ਪੁਲਿਸ ਵੱਲੋਂ ਘਰ ਦੀ ਤਲਾਸ਼ੀ ਲੈਣੀ। ਕੋਈ ਇਤਰਾਜ਼ਯੋਗ ਦਸਤਾਵੇਜ਼ ਨਾ ਮਿਲਣੇ। ਬੀਬੀ ਬਿਮਲ ਕੌਰ ਦੇ ਵਾਰ-ਵਾਰ ਪੁੱਛਣ 'ਤੇ ਕਿ ਕੀ ਮੇਰਾ ਪਤੀ ਸ. ਬਿਅੰਤ ਸਿੰਘ ਤਾਂ ਠੀਕ ਹੈ, ਉਹ ਵੀ ਪ੍ਰਧਾਨ ਮੰਤਰੀ ਦੀ ਸੁਰੱਖਿਆ ਗਾਰਡ ਵਿਚ ਨਾਲ ਹੁੰਦਾ ਸੀ। ਪੁਲਿਸ ਨੇ ਕੁੱਝ ਨਾ ਦੱਸਣਾ। ਪੁਲਿਸ ਨੇ ਲੰਬਾ ਸਮਾਂ ਸ. ਬਿਅੰਤ ਸਿੰਘ ਦੀ ਪਤਨੀ ਬਿਮਲ ਕੌਰ ਖਾਲਸਾ ਨੂੰ ਹਿਰਾਸਤ ਵਿਚ ਰੱਖਿਆ। ਮੁੱਢਲੀ ਪੁੱਛਗਿੱਛ ਵਿਚ ਪੁਲਿਸ ਨੇ ਇਹ ਜਾਨਣ ਦੀ ਕੋਸ਼ਿਸ਼ ਕੀਤੀ ਕਿ ਤੇਰੇ ਪਤੀ ਸ. ਬਿਅੰਤ ਸਿੰਘ ਨੂੰ ਕੌਣ-ਕੌਣ ਮਿਲਣ ਆਉਂਦਾ ਸੀ? ਕਿਸ ਨਾਲ ਇਸ ਦਾ ਆਉਣ-ਜਾਣ ਸੀ? ਇੰਦਰਾ ਕਤਲ ਤੋਂ ਪਹਿਲਾਂ ਸ. ਬਿਅੰਤ ਸਿੰਘ ਕਿਥੇ-ਕਿਥੇ ਗਿਆ? ਜੋ ਪੁਲਿਸ ਨੇ ਭਾਰੀ ਦਬਾਅ ਪਾ ਕੇ ਜਾਣਕਾਰੀ ਹਾਸਲ ਕੀਤੀ ਉਸ ਅਨੁਸਾਰ ਸ. ਬਿਅੰਤ ਸਿੰਘ ਦਾ ਰਿਸ਼ਤੇਦਾਰੀ ਵਿਚ ਸ. ਕਿਹਰ ਸਿੰਘ ਫੁੱਫੜ ਲੱਗਦਾ ਸੀ। ਅੰਮ੍ਰਿਤਸਰ ੨੧ ਅਕਤੂਬਰ ਨੂੰ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਲਈ ਦੋਵੇਂ ਪਰਿਵਾਰ ਇਕੱਠੇ ਗਏ। ਬੀਬੀ ਬਿਮਲ ਕੌਰ ਦੀ ਭੈਣ ਦੇ ਰਿਸ਼ਤੇ ਵਾਸਤੇ ਮੁੰਡਾ ਵੇਖਣਾ ਵੀ ਸ਼ਾਮਲ ਸੀ। ਸ. ਬਿਅੰਤ ਸਿੰਘ ਤੇ ਸ.ਕਿਹਰ ਸਿੰਘ ਦਾ ਆਪਸੀ ਬਹੁਤ ਪਿਆਰ ਸੀ। ਇਸ ਦੇ ਅਧਾਰਤ ਹੀ ਪੁਲਿਸ ਨੇ ੨ ਨਵੰਬਰ ਨੂੰ ਸ੍ਰ. ਕਿਹਰ ਸਿੰਘ ਨੂੰ ਉਸ ਦੀ ਪਤਨੀ ਉਸ ਦੇ ਘਰੋਂ ਗ੍ਰਿਫਤਾਰ ਕਰ ਲਿਆ ਤੇ ਜਮਨਾ ਵਾਲਡਰੋਮ ਪੁੱਛਗਿੱਛ ਕੇਂਦਰ ਵਿਚ ਤੇ ਲਾਲ ਕਿਲ੍ਹੇ ਵਿਚ ਪੁੱਛਗਿੱਛ ਕੇਂਦਰ ਵਿਚ ਇੰਦਰਾ ਕਤਲ ਦੀ ਸਾਜ਼ਿਸ਼ ਵਿਚ ਸ਼ਾਮਲ ਹੋਣ ਦਾ ਇਕਬਾਲ ਕਰਨ ਲਈ ਤਸੀਹੇ ਦਿੱਤੇ। ਪਰ ਕਿਹਰ ਸਿੰਘ ਨੇ ਤਸੀਹੇ ਝੱਲਦਿਆਂ ਸਰਕਾਰੀ ਬੋਲੀ ਬੋਲਣ ਤੋਂ ਇਨਕਾਰ ਕੀਤਾ।

– ਸ. ਕਿਹਰ ਸਿੰਘ ਦੀ ਪਤਨੀ ਬੀਬੀ ਜਸਬੀਰ ਕੌਰ ਕਰੀਬ ੧੫ ਨਵੰਬਰ, ੧੯੮੪ ਨੂੰ ਸਪੈਸ਼ਲ ਇੰਵੈਸਟੀਗੇਸ਼ਨ ਟੀਮ ਦੁਆਰਾ ਪਿੰਡ ਮਲੋਆ ਵਿਚ ਛੱਡ ਦਿੱਤਾ ਗਿਆ।

-ਸ. ਬਲਬੀਰ ਸਿੰਘ ਇੰਸਪੈਕਟਰ ਨੂੰ ਇੰਦਰਾ ਕਤਲ ਦੀ ਸਾਜ਼ਿਸ਼ ਵਿਚ ਸ਼ਾਮਲ ਹੋਣ ਦੇ ਦੋਸ਼ ਵਿਚ ੧ ਨਵੰਬਰ, ੧੯੮੪ ਨੂੰ ਗ੍ਰਿਫਤਾਰ ਕਰ ਲਿਆ ਸੀ ਤੇ ਉਸ ਕੋਲੋਂ ਇਕ ਦਸਤਾਵੇਜ਼ ਮਿਲਣ ਦਾ ਪ੍ਰਚਾਰ ਵੀ ਕੀਤਾ ਗਿਆ।

– ਸ. ਕਿਹਰ ਸਿੰਘ ਨੂੰ ੨ ਨਵੰਬਰ ਤੋਂ ੫ ਦਸੰਬਰ ੮੪ ਤੱਕ ਗੈਰ-ਕਾਨੂੰਨੀ ਬਿਨਾਂ ਅਦਾਲਤ ਵਿਚ ਪੇਸ਼ ਕੀਤੇ/ਅਦਾਲਤ ਤੋਂ ਬਿਨਾਂ ਪੁੱਛਗਿੱਛ/ਰੀਮਾਂਡ ਦੀ ਆਗਿਆ ਲਏ ਹਿਰਾਸਤ ਵਿਚ ਰੱਖਿਆ ਗਿਆ।

–੫ ਦਸੰਬਰ, ੧੯੮੪ ਨੂੰ ਐਸ. ਐਲ. ਖੰਨਾ ਦੀ ਰਿਹਾਇਸ਼ ਤੋਂ ਕੋਰਟ ਦੇ ਸਾਹਮਣੇ ਪੇਸ਼ ਕੀਤਾ ਗਿਆ। ਚਾਰ ਦਿਨ ਦੀ ਪੁਲਿਸ ਰਿਮਾਂਡ ਦੀ ਆਗਿਆ ਦਿੱਤੀ ਗਈ।

– ਪਰ ਪੁਲਿਸ ਵੱਲੋਂ ਸ. ਕਿਹਰ ਸਿੰਘ ਨੂੰ ਜੇਲ੍ਹ ਭੇਜਣ ਦੀ ਅਦਾਲਤ ਨੂੰ ਬੇਨਤੀ ਕੀਤੀ ਗਈ ਕਿਉਂਕਿ ਪੁਲਿਸ ਪਹਿਲਾਂ ੧ ਮਹੀਨਾ ੨ ਦਿਨ ਸ. ਕਿਹਰ ਸਿੰਘ ਉੱਤੇ ਯਮਨਾ ਵਾਲਡਰੋਮ ਅਤੇ ਲਾਲ ਕਿਲ੍ਹਾ ਵਿਚ ਪੁੱਛਗਿੱਛ ਕੇਂਦਰ ਵਿਚ ਤਸ਼ੱਦਦ ਕਰ ਕੇ ਪੁੱਛਗਿੱਛ ਕਰ ਚੁੱਕੀ ਸੀ। ਹੁਣ ਉਸ ਨੂੰ ਪੁਲਿਸ ਰਿਮਾਂਡ ਦੀ ਲੋੜ ਨਹੀਂ ਸੀ।

– ਸ. ਕਿਹਰ ਸਿੰਘ ੧੭ ਅਕਤੂਬਰ ੮੪ ਨੂੰ ਸ. ਬਿਅੰਤ ਸਿੰਘ ਦੇ ਘਰ ਗਿਆ। ਦੋਵੇਂ ਮਕਾਨ ਦੀ ਛੱਤ 'ਤੇ ਬੈਠ ਕੇ ਗੱਲਾਂ ਕਰਦੇ ਰਹੇ। ਬੀਬੀ ਬਿਮਲ ਕੌਰ ਰਸੋਈ ਵਿਚ ਚਾਹ ਬਣਾਉਂਦੀ ਸੀ।

– ੧੪ ਅਕਤੂਬਰ ੮੪ ਨੂੰ ਸ. ਕਿਹਰ ਸਿੰਘ ਦੀ ਪ੍ਰੇਰਨਾ ਸਦਕਾ ਸ. ਬਿਅੰਤ ਸਿੰਘ ਨੇ ਆਰ-ਕੇ-ਪੁਰਮ ਦੇ ਗੁਰਦੁਆਰਾ ਸਾਹਿਬ (ਦਿੱਲੀ) ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਿਆ।

–ਬੀਬੀ ਬਿਮਲ ਕੌਰ ਖਾਲਸਾ ਨੇ ੧੭ ਅਕਤੂਬਰ ੮੪ ਨੂੰ ਆਰ-ਕੇ-ਪੁਰਮ ਦੇ ਗੁਰਦੁਆਰਾ ਸਾਹਿਬ (ਦਿੱਲੀ) ਤੋਂ ਅੰਮ੍ਰਿਤ ਛਕਿਆ। ਸ. ਕਿਹਰ ਸਿੰਘ ਤੇ ਉਸ ਦੀ ਪਤਨੀ ਬੀਬੀ ਜਸਬੀਰ ਕੌਰ ਵੀ ਉਸ ਨਾਲ ਗੁਰਦੁਆਰਾ ਸਾਹਿਬ ਗਏ ਸਨ।

*******

# ਸ. ਬਲਬੀਰ ਸਿੰਘ ਸਬ-ਇੰਸਪੈਕਟਰ ਦਿੱਲੀ ਪੁਲਿਸ ਸੁਪਰੀਮ ਕੋਰਟ ਵੱਲੋਂ ਇੰਦਰਾ ਕਤਲ ਵਿੱਚੋਂ ਬਰੀ

ਸ. ਕਿਹਰ ਸਿੰਘ ਤੇ ਸ. ਬਲਬੀਰ ਸਿੰਘ ਨੂੰ ਇੰਦਰਾ ਕਤਲ ਦੇ ਸਾਜ਼ਿਸ਼ਕਾਰ ਹੋਣ ਦੇ ਨਾਤੇ ਦਿੱਲੀ ਪੁਲਿਸ ਨੇ (ਸ. ਬਲਬੀਰ ਸਿੰਘ ਜੋ ਕੇ ਦਿੱਲੀ ਪੁਲਿਸ ਦਾ ਸਬ-ਇੰਸਪੈਕਟਰ ਹੈ) ਨੂੰ ੧ ਨਵੰਬਰ'੮੪ ਨੂੰ ਗ੍ਰਿਫਤਾਰ ਕਰ ਲਿਆ ਤੇ ਦੋਸ਼ ਲਾਇਆ ਕਿ ਉਸ ਕੋਲੋਂ ਇਕ ਦਸਤਾਵੇਜ਼ ਮਿਲਿਆ ਹੈ ਜਿਸ ਵਿਚ ਦਿੱਲੀ ਪੁਲਿਸ ਦੇ ਸਬ-ਇੰਸਪੈਕਟਰ ਪ੍ਰਧਾਨ ਮੰਤਰੀ ਦੇ ਕਾਤਲ ਸ. ਬਿਅੰਤ ਸਿੰਘ ਅਤੇ ਸਿਪਾਹੀ ਸ. ਸਤਵੰਤ ਸਿੰਘ ਨਾਲ ਮਿਲਣੀਆਂ ਦਾ ਵੇਰਵਾ ਹੈ। ਸ. ਬਲਬੀਰ ਸਿੰਘ ਨੂੰ ਧਾਰਾ ੧੨੦ ਬੀ ਅਧੀਨ ਇੰਦਰਾ ਕਤਲ ਦਾ ਸਾਜ਼ਿਸ਼ਕਾਰ ਮੰਨ ਕੇ ਦਿੱਲੀ ਪੁਲਿਸ ਨੇ ਤਸ਼ੱਦਦ ਦਾ ਸ਼ਿਕਾਰ ਵੀ ਬਣਾਇਆ ਤੇ ਕਤਲ ਦੇ ਦੋਸ਼ ਵਿਚ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੇ ਨਾਲ ਤਿਹਾੜ ਜੇਲ੍ਹ ਵਿਚ ਬੰਦ ਕਰ ਦਿੱਤਾ। ਤਿਹਾੜ ਜੇਲ੍ਹ ਅੰਦਰ ਬਣੀ ਸਪੈਸ਼ਲ ਅਦਾਲਤ ਵਿਚ ਕੇਸ ਚੱਲਿਆ ਤੇ ਸ਼ੈਸਨ ਕੋਰਟ ਦੇ ਜੱਜ ਮਹੇਸ ਚੰਦਰ ਨੇ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੇ ਨਾਲ ਸ. ਬਲਬੀਰ ਸਿੰਘ ਨੂੰ ਵੀ ਫਾਂਸੀ ਦੀ ਸਜ਼ਾ ਸੁਣਾਈ। ਹਾਈਕੋਰਟ ਵਿਚ ਅਪੀਲ ਕੀਤੀ ਗਈ। ਹਾਈਕੋਰਟ ਦੇ ਜੱਜ ਨੇ ਸ਼ੈਸਨ ਕੋਰਟ ਦੇ ਫੈਸਲੇ ਨੂੰ ਬਰਕਰਾਰ ਰੱਖਦਿਆਂ ਤਿੰਨਾਂ ਦੋਸ਼ੀਆਂ ਦੀ ਫਾਂਸੀ ਦੀ ਸਜ਼ਾ ਬਹਾਲ ਰੱਖੀ। ਸੁਪਰੀਮ ਕੋਰਟ ਵਿਚ ਹਾਈਕੋਰਟ ਦੇ ਫੈਸਲੇ ਵਿਰੁੱਧ ਅਪੀਲ ਕੀਤੀ ਗਈ ਤਾਂ ਸੁਪਰੀਮ ਕੋਰਟ ਨੇ ਇੰਦਰਾ ਕਤਲ ਕੇਸ ਵਿਚ ਸਮਝਦਾਰੀ ਤੋਂ ਕੰਮ ਲੈਂਦਿਆਂ ਸ. ਬਲਬੀਰ ਸਿੰਘ ਨੂੰ ਇਹ ਕਹਿ ਕੇ ਬਰੀ ਕਰ ਦਿੱਤਾ ਕਿ ਸਪੈਸ਼ਲ ਇੰਵੇਸਟੀਗੇਸ਼ਨ ਟੀਮ (S.I.T.) ਸ. ਬਲਬੀਰ ਸਿੰਘ ਕੇਸ ਵਿਚ ਮਨਘੜਤ ਤਾਣਾ-ਬਾਣਾ ਬੁਣ ਰਹੀ ਹੈ। ਜਿਸ ਦਸਤਾਵੇਜ਼ ਜੋ ਸ. ਬਲਬੀਰ ਸਿੰਘ ਤੋਂ ਮਿਲੀ ਹੈ, ਉਸ ਦਾ ਇੰਦਰਾ ਕਤਲ ਕੇਸ ਨਾਲ ਕੋਈ ਸਬੰਧ ਨਹੀਂ ਹੈ। ਸ. ਬਲਬੀਰ ਸਿੰਘ ਨਿਰਦੋਸ਼ ਹੈ, ਬਰੀ ਕੀਤਾ ਜਾਂਦਾ ਹੈ। ਸ. ਬਲਬੀਰ ਸਿੰਘ ਦਾ ਕੇਸ ਵਕੀਲ ਰਾਮ ਜੇਠ ਮਲਾਨੀ ਤੇ ਉਸ ਦੀ ਪੁੱਤਰੀ ਵਕੀਲ ਰਾਣੀ ਜੇਠ ਮਲਾਨੀ ਨੇ ਲੜਿਆ ਸੀ।

ਸ. ਸਤਵੰਤ ਸਿੰਘ ਨੂੰ ਇੰਦਰਾ ਕਤਲ ਦੇ ਕੇਸ ਵਿਚ ਆਰਮਜ਼ ਐਕਟ ਦੇ ੫੪, ੫੬, ੫੯ ਦੇ ਸ਼ੈਕਸ਼ਨ ੩੦੨, ੧੨੦-ਬੀ, ੩੦੭ ਅਧੀਨ ਦੋਸ਼ੀ ਠਹਿਰਾਇਆ ਗਿਆ ਤੇ ਦਿੱਲੀ ਦੀ ਤਿਹਾੜ ਜੇਲ੍ਹ ਅੰਦਰ ਬਣੀ ਸਪੈਸ਼ਲ ਅਦਾਲਤ ਵਿਚ ਕੇਸ ਚਲਾਇਆ ਗਿਆ।

ਸ. ਕਿਹਰ ਸਿੰਘ ਨੂੰ ਇੰਦਰਾ ਕਤਲ ਦਾ ਸਾਜ਼ਿਸ਼ਕਾਰ ਮੰਨ ਕੇ ੧੨੦-ਬੀ ਅਧੀਨ ਦੋਸ਼ੀ ਠਹਿਰਾ ਕੇ ਦਿੱਲੀ ਦੀ ਤਿਹਾੜ ਜੇਲ੍ਹ ਅੰਦਰ ਸ. ਸਤਵੰਤ ਸਿੰਘ, ਸ. ਬਲਬੀਰ ਸਿੰਘ ਦੇ ਨਾਲ ਬੰਦ ਕਰ ਕੇ, ਜੇਲ੍ਹ ਅੰਦਰ ਬਣੀ ਅਦਾਲਤ ਵਿਚ ਹੀ ਮੁਕੱਦਮਾ ਚਲਾਇਆ ਗਿਆ। ਇੰਦਰਾ ਕਤਲ ਦੇ ਕੇਸ ਦੀ ਫਾਈਲ ਡੀ. ਐਸ. ਪੀ. ਅਨੰਤ ਰਾਮ ਕੋਛੜ ਨੇ ਅਦਾਲਤ ਵਿਚ ਦਾਖਲ ਕੀਤੀ ਸੀ।

ਸਰਕਾਰ ਵੱਲੋਂ ਸ. ਕਿਹਰ ਸਿੰਘ ਵਿਰੁੱਧ ਇੰਦਰਾ ਕਤਲ ਦੇ ਸਾਜ਼ਿਸ਼ਕਾਰ ਵਜੋਂ ਲਾਉਣ ਸਬੰਧੀ ਲਾਏ ਗਏ ਦੋਸ਼ :

– ਸ. ਕਿਹਰ ਸਿੰਘ ਨੇ ਸ. ਬਿਅੰਤ ਸਿੰਘ ਨੂੰ ਅੰਮ੍ਰਿਤ ਛਕਣ ਲਈ ਪ੍ਰੇਰਿਆ ਕਿ ਉਹ ਕੱਟੜ ਵਿਚਾਰਧਾਰਾ ਵਾਲਾ ਸਿੱਖ ਬਣ ਸਕੇ।

– ਪ੍ਰੋਫੈਸਰ ਦਰਸ਼ਨ ਸਿੰਘ ਰਾਗੀ, ਗੁਰਦੁਆਰਾ ਮੋਤੀ ਬਾਗ ਨਵੀਂ ਦਿੱਲੀ, ਰੱਖੜ ਪੁੰਨਿਆਂ ਤੋਂ ਦੋ ਦਿਨ ਪਹਿਲਾਂ ਕੀਰਤਨ ਕਰਨ ਆਇਆ। ਜਿਸ ਵਿਚ ਸ. ਕਿਹਰ ਸਿੰਘ ਤੇ ਸ. ਬਿਅੰਤ ਸਿੰਘ ਵੀ ਕੀਰਤਨ ਸੁਣਨ ਗਏ। ਸ. ਬਿਅੰਤ ਸਿੰਘ ਕੀਰਤਨ ਸਰਵਣ ਕਰਦਿਆਂ ਭਾਵੁਕ ਹੋ ਕੇ ਰੋ ਪਿਆ ਤਾਂ ਸ. ਕਿਹਰ ਸਿੰਘ ਨੇ ਕਿਹਾ, "ਰੋਇਆਂ ਕੁੱਝ ਨਹੀਂ ਬਣਨਾ, ਬਦਲਾ ਲਉ!"

– ੧੪ ਅਕਤੂਬਰ, ੧੯੮੪ ਨੂੰ ਸ. ਕਿਹਰ ਸਿੰਘ ਦੀ ਪ੍ਰੇਰਣਾ ਨਾਲ ਸ. ਬਿਅੰਤ ਸਿੰਘ ਨੇ ਆਰ. ਕੇ. ਪੁਰਮ ਦੇ ਗੁਰਦੁਆਰਾ ਸਾਹਿਬ ਦਿੱਲੀ ਤੋਂ ਅੰਮ੍ਰਿਤ ਛਕਿਆ।

– ੧੭ ਅਕਤੂਬਰ ਨੂੰ ਸ. ਬਿਅੰਤ ਸਿੰਘ ਦੀ ਪਤਨੀ ਸ. ਬਿਮਲ ਕੌਰ ਨੇ ਆਰ. ਕੇ. ਪੁਰਮ ਦੇ ਗੁਰਦੁਆਰਾ ਸਾਹਿਬ ਤੋਂ ਅੰਮ੍ਰਿਤ ਛਕਿਆ, ਸ. ਕਿਹਰ ਸਿੰਘ ਤੇ ਉਸ ਦੀ ਪਤਨੀ ਜਸਬੀਰ ਕੌਰ ਵੀ ਨਾਲ ਸੀ।

–ਸ. ਕਿਹਰ ਸਿੰਘ ਦੇ ਦਫ਼ਤਰ ਦੇ ਦਰਾਜ ਵਿੱਚੋਂ ਉਸ ਦੀ ਗ੍ਰਿਫਤਾਰੀ ਤੋਂ ਚਾਰ ਦਿਨ ਬਾਅਦ ਇਕ ਕਿਤਾਬਚਾ, "ਇੰਦਰਾ ਦੇ ਸਿੱਖ" ਪੁਲਿਸ ਨੂੰ ਮਿਲਿਆ। ਉਸ ਤੋਂ ਬਿਨਾਂ ਪੁਲਿਸ ਨੂੰ ਦਰਾਜ ਵਿੱਚੋਂ ਹੋਰ ਕੋਈ ਚੀਜ਼ ਨਹੀਂ ਮਿਲੀ।

– ਸ. ਬਿਅੰਤ ਸਿੰਘ ਦਾ ਸੋਨੇ ਦਾ ਕੜਾ ਤੇ ਇਕ ਮੁੰਦਰੀ, ਜੋ ਉਸ ਨੇ ਇੰਦਰਾ ਮਾਰਨ ਤੋਂ ਪਹਿਲਾਂ ਸ. ਕਿਹਰ ਸਿੰਘ ਨੂੰ ਦਿੱਤੇ ਸੀ, ਉਹ ਸ. ਕਿਹਰ ਸਿੰਘ ਤੋਂ ਮਿਲੇ, ਪੁਲਿਸ ਦਾ ਦਾਅਵਾ।

–ਸ. ਕਿਹਰ ਸਿੰਘ ਅਤੇ ਸ. ਬਿਅੰਤ ਸਿੰਘ ਆਪਣੇ ਪਰਿਵਾਰ ਸਮੇਤ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ (ਪੰਜਾਬ) ਇਕੱਠੇ ਦਰਸ਼ਨ ਕਰਨ ਗਏ। ਸ. ਸਤਵੰਤ ਸਿੰਘ ਵੀ ਉਥੇ ਮਿਲਿਆ। ਸ. ਕਿਹਰ ਸਿੰਘ ਨੇ ਸ. ਬਿਅੰਤ ਸਿੰਘ ਅਤੇ ਸ. ਸਤਵੰਤ ਸਿੰਘ ਨੂੰ ਜੂਨ ੧੯੮੪ ਦੇ ਹਰਿਮੰਦਰ ਸਾਹਿਬ ਉੱਤੇ ਫੌਜੀ ਹਮਲੇ, ਢੱਠੇ ਅਕਾਲ ਤਖ਼ਤ ਸਾਹਿਬ ਦਾ ਬਦਲਾ ਲੈਣ ਦਾ ਪ੍ਰਣ ਕਰਨ ਦੀ ੨੨ ਅਕਤੂਬਰ ਨੂੰ ਸ. ਕਿਹਰ ਸਿੰਘ ਨੇ ਅਰਦਾਸ ਕੀਤੀ ਤੇ ਪ੍ਰਣ ਕਰਾਇਆ।

– ਇੰਦਰਾ ਦੇ ਕਤਲ ਤੋਂ ਬਾਅਦ ਕਿਹਰ ਸਿੰਘ ਨੇ ਆਪਣੇ ਦਫ਼ਤਰ ਵਿਚ ਬੈਠੇ ਬੜੀ ਖੁਸ਼ੀ ਦੇ ਮੂੜ ਵਿਚ ਆਪਣੇ ਸਾਥੀਆਂ ਨੂੰ ਕਿਹਾ ਕਿ ਜੋ ਪੰਥ ਨਾਲ ਟਕਰਾਏਗਾ, ਉਸ ਦਾ ਇਹੋ ਹਸ਼ਰ ਹੋਵੇਗਾ। ਮੁਸਲਮਾਨ ਖਾਨ ਨੇ ਕਿਹਾ, "ਬਾਬਾ ਕਿਹਰ ਸਿੰਘ ਜੇ ਈਦ ਦੀ ਖੁਸ਼ੀ ਹੁੰਦੀ ਹੈ, ਤਾਂ ਮੁਹੱਰਮ ਵੀ ਆਉਂਦਾ ਹੈ।"

ਸ. ਕਿਹਰ ਸਿੰਘ, "ਖਾਨ ਸਾਹਿਬ, ਕੀ ਮੁਹੱਰਮ ਦਾ ਪਿੱਟਣਾ ਵੇਖ ਕੇ ਮੁਸਲਮਾਨ ਈਦ ਦੀ ਖੁਸ਼ੀ ਮਨਾਉਣੀ ਛੱਡ ਦੇਣਗੇ?"

ਖਾਨ ਦਾ ਜਵਾਬ "ਨਹੀਂ, ਈਦ ਦੀ ਖੁਸ਼ੀ ਤਾਂ ਮੁਸਲਮਾਨ ਮਨਾਉਣਗੇ ਹੀ।"

ਸ. ਕਿਹਰ ਸਿੰਘ, "ਸਿੱਖ ਈਦ ਦੀ ਖੁਸ਼ੀ ਮਨਾ ਰਹੇ ਹਾਂ ਤਾਂ ਮੁਹੱਰਮ ਦਾ ਪਿੱਟਣਾ ਵੀ ਜਾਣਦੇ ਹਾਂ। (ਖਾਨ ਨੇ ਇਹ ਅਦਾਲਤ ਵਿਚ ਗਵਾਹੀ ਵੀ ਦਿੱਤੀ ਹੈ

ਤੇ ਇੰਦਰਾ ਕਤਲ ਦੇ ਫੈਸਲੇ ਵਿਚ ਦਰਜ ਹੈ।)

ਸ. ਕਿਹਰ ਸਿੰਘ ਸਪੁੱਤਰ ਸ. ਆਤਮਾ ਸਿੰਘ ਵਿਰੁੱਧ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਕਤਲ ਦਾ ਸਾਜ਼ਿਸ਼ਕਾਰ ਮੰਨਕੇ ਦੋ ਹੋਰ ਦੋਸ਼ੀਆਂ ਸਰਕਾਰ ਵੱਲੋਂ (ਕਥਿਤ) ਸ. ਸਤਵੰਤ ਸਿੰਘ ਕਾਤਲ ਅਤੇ ਇਕ ਹੋਰ ਸਾਜ਼ਿਸ਼ਕਾਰ ਸ. ਬਲਬੀਰ ਸਿੰਘ ਦੇ ਸਾਥ ਦਿੱਲੀ ਤਿਹਾੜ ਜੇਲ੍ਹ ਅੰਦਰ ਬਣੀ ਸਪੈਸ਼ਲ ਅਦਾਲਤ ਵਿਚ ਕੇਸ ਚਲਾਇਆ ਗਿਆ। ਕੋਈ ਵੀ ਵਕੀਲ ੬ ਮਹੀਨੇ ਤੱਕ, ਤਿੰਨ੍ਹਾਂ ਸਿੰਘਾਂ ਦਾ ਕੇਸ ਲੜਨ ਵਾਸਤੇ ਤਿਆਰ ਨਾ ਹੋਇਆ। ਸਰਕਾਰ ਵੱਲੋਂ ਸਿੱਘਾਂ ਦਾ ਕੇਸ ਲੜਨ ਲਈ ਇਕ ਵਕੀਲ ਖੜਾ ਕੀਤਾ ਗਿਆ, ਜਿਸ ਦੇ ਘਰ ਅਤੇ ਕਚਹਿਰੀ ਵਿਚਲੇ ਬੂਥ 'ਤੇ ਹਿੰਦੂ ਸ਼ਿਵ ਸੈਨਾ ਦੇ ਗੁੰਡਿਆਂ ਨੇ ਹਮਲਾ ਕਰ ਕੇ ਭੰਨ ਤੋੜ ਕੀਤੀ, ਪੱਥਰ ਮਾਰੇ ਗਏ। ਇਸ ਲਈ ਕੋਈ ਵਕੀਲ ਕੇਸ ਲੜਨ ਲਈ ਤਿਆਰ ਨਹੀਂ ਸੀ ਹੁੰਦਾ।

ਸ. ਕਿਹਰ ਸਿੰਘ ਦਾ ਵੱਡਾ ਸਪੁੱਤਰ ਸ. ਰਜਿੰਦਰ ਸਿੰਘ ਕਾਨੂੰਨ ਮੰਤਰਾਲਾ ਵਿਭਾਗ ਵਿਚ ੧੯ ਹਜ਼ਾਰ ਰੁਪਏ ਮਾਸਿਕ ਤਨਖਾਹ ਲੈਣ ਵਾਲਾ ਅਧਿਕਾਰੀ ਸੀ। ਇਸ ਲਈ ਸ. ਰਜਿੰਦਰ ਸਿੰਘ ਸਾਰੇ ਕਾਨੂੰਨੀ ਦਾਅ-ਪੇਚ ਜਾਣਦਾ ਸੀ। ਤਿੰਨਾਂ ਸਿੰਘਾਂ ਦੇ ਕੇਸ ਦੀ ਪੈਰਵਾਈ ਕਰ ਰਿਹਾ ਸੀ। ਸ. ਰਜਿੰਦਰ ਸਿੰਘ ਨੇ ੬ ਮਹੀਨੇ ਦੀ ਛੁੱਟੀ ਲਈ ਸੀ ਕਿ ਉਹ ਆਪਣੇ ਪਿਤਾ ਸ. ਕਿਹਰ ਸਿੰਘ ਦੇ ਕੇਸ ਦੀ ਪੈਰਵਾਈ ਕਰ ਸਕੇ।

ਇੰਦਰਾ ਦੇ ਛੋਕਰੇ ਰਾਜੀਵ ਗਾਂਧੀ ਨੇ ਆਪਣੀ ਮਾਂ ਦੇ ਕਤਲ ਤੋਂ ਬਾਅਦ ਸਰਕਾਰੀ ਦਹਿਸ਼ਤ ਦਾ ਮਾਹੌਲ ਬਣਾ ਦਿੱਤਾ ਸੀ। ਉਹ ਸਿੱਖਾਂ ਵਿਰੁੱਧ ਪੂਰੀ ਦੁਸ਼ਮਣੀ ਦੀ ਭਾਵਨਾ ਨਾਲ ਕੰਮ ਕਰ ਰਿਹਾ ਸੀ। ਉਹ ਨਹੀਂ ਸੀ ਚਾਹੁੰਦਾ ਕਿ ਮੇਰੀ ਮਾਂ ਦੇ ਕਾਤਲਾਂ ਦੇ ਕੇਸ ਦੀ ਪੈਰਵਾਈ ਕਰਨ ਲਈ ਕੋਈ ਸਾਹਮਣੇ ਆਏ।

ਸ੍ਰ. ਰਜਿੰਦਰ ਸਿੰਘ ਉੱਤੇ ਦਬਾਅ ਪਾਇਆ ਜਾਣ ਲੱਗਾ ਕਿ ਉਹ ਕੇਸ ਦੀ ਪੈਰਵਾਈ ਕਰਨ ਤੋਂ ਪਿੱਛੇ ਹਟ ਜਾਵੇ ਤੇ ਬੰਬਈ ਵਿਖੇ ਬਦਲੀ ਕਰਾ ਕੇ ਚਲਾ ਜਾਵੇ। ਸਾਜ਼ਿਸ਼ ਅਧੀਨ ਸ. ਰਜਿੰਦਰ ਸਿੰਘ ਨੂੰ ੨ ਮਈ ੧੯੮੫ ਨੂੰ ਐਨ. ਐਸ. ਏ. (ਨੈਸ਼ਨਲ ਸਕਿਉਰਟੀ) ਕਾਨੂੰਨ ਅਧੀਨ ਦਿੱਲੀ ਦੀ ਤਿਹਾੜ ਜੇਲ੍ਹ ਅੰਦਰ ਨਜ਼ਰਬੰਦ ਕਰ ਦਿੱਤਾ ਜੋ ਸ. ਕਿਹਰ ਸਿੰਘ ਦੇ ਪਰਿਵਾਰ ਨਾਲ ਸਿੱਧੀ ਧੱਕੇਸ਼ਾਹੀ ਸੀ। ਸ. ਰਜਿੰਦਰ ਸਿੰਘ ਨੂੰ ਪ੍ਰੇਸ਼ਾਨ ਇਸ ਕਰਕੇ ਕੀਤਾ ਜਾ ਰਿਹਾ ਸੀ ਕਿ ਉਹ ਸ. ਕਿਹਰ ਸਿੰਘ ਦੇ ਬਚਾਅ ਵਾਸਤੇ ਕੋਸ਼ਿਸ਼ਾਂ ਕਰ ਰਿਹਾ ਸੀ। ਸ. ਰਜਿੰਦਰ ਸਿੰਘ ਨੇ ੧੦ ਮਈ, ੧੯੮੫ ਤੱਕ ਅਰਜ਼ੀ 'ਤੇ ਛੁੱਟੀ ਲਈ ਹੋਈ ਸੀ। ਸ. ਰਜਿੰਦਰ ਸਿੰਘ ਦੀ ਬੰਬਈ ਦੀ ਬਦਲੀ ਕਰ ਦਿੱਤੀ ਗਈ ਤਾਂ ਉਸ ਨੇ ਬੰਬਈ ਜਾਣਾ ਨਾ ਮੰਨਿਆ। ਸ. ਰਜਿੰਦਰ ਸਿੰਘ ਨੂੰ ਐਨ. ਐਸ. ਅਧੀਨ ਇਕ ਸਾਲ ਤਿਹਾੜ ਜੇਲ੍ਹ ਵਿਚ ਨਜ਼ਰਬੰਦ ਰੱਖਿਆ। ੨ ਮਈ, ੧੯੮੬ ਨੂੰ ਰਿਹਾਈ ਹੋਈ। ਸਰਕਾਰ ਵੱਲੋਂ ਸ. ਰਜਿੰਦਰ ਸਿੰਘ ਨੂੰ ਨੌਕਰੀ ਤੋਂ ਡਿਸਮਿਸ ਕਰ ਦਿੱਤਾ ਗਿਆ। ਸ. ਕਿਹਰ ਸਿੰਘ ਦੇ ਪਰਿਵਾਰ ਦੇ ਹੋਰ ਮੈਂਬਰਾਂ, ਉਸ ਦੇ ਪੁੱਤਰਾਂ ਨੂੰ ਵਾਰ-ਵਾਰ ਦਿੱਲੀ ਪੁਲਿਸ ਵੱਲੋਂ ਘਰੋਂ ਫੜ ਕੇ ਦਿੱਲੀ ਦੇ ਯਮਨਾ ਵੈਲਡਰੋਮ ਪੁੱਛਗਿੱਛ ਕੇਂਦਰ ਵਿਚ ਲਿਜਾ ਕੇ ਤਸ਼ੱਦਦ ਕੀਤਾ ਜਾਂਦਾ ਸੀ। ਸ. ਰਜਿੰਦਰ ਸਿੰਘ ਦੀ ਨਜ਼ਰਬੰਦੀ ਤੋਂ ਬਾਅਦ ਸ. ਕਿਹਰ ਸਿੰਘ ਦੇ ਕੇਸ ਦੀ ਪੈਰਵਾਈ ਵਕੀਲ ਪ੍ਰੇਮ ਪ੍ਰਕਾਸ਼ ਗਰੋਵਰ ਨੇ ਕੀਤੀ। ਸ. ਸਤਵੰਤ ਸਿੰਘ ਦੇ

ਕੇਸ ਦੀ ਪੈਰਵਾਈ ਕਰਨ ਲਈ ਵਕੀਲ ਸ. ਰੁਪਿੰਦਰ ਸਿੰਘ ਸੋਢੀ ਅੱਗੇ ਆਇਆ। ਉਸਨੇ ਹੀ ਸ. ਸਤਵੰਤ ਸਿੰਘ ਦੇ ਪਰਿਵਾਰ ਦੀਆਂ ਮੁਲਾਕਾਤਾਂ ਕਰਾਉਣ, ਕੇਸ ਲੜਨ ਦਾ ਹੌਂਸਲਾ ਕੀਤਾ। ਉਹ ਇਸ ਕੇਸ ਨੂੰ ਕਿੱਤੇ ਦੇ ਤੌਰ 'ਤੇ ਨਹੀਂ ਸਗੋਂ ਕੌਮੀ ਫਰਜ਼ ਸਮਝ ਕੇ ਲੜ ਰਿਹਾ ਸੀ ਤੇ ਸੀਨੀਅਰ ਵਕੀਲ ਪ੍ਰਾਣ ਨਾਥ ਲੇਖੀ ਨੂੰ ਵੀ ਸ. ਸਤਵੰਤ ਸਿੰਘ ਦਾ ਕੇਸ ਲੜਨ ਲਈ ਤਿਆਰ ਕੀਤਾ।

ਇਸ ਸਮੇਂ ਸਰਕਾਰੀ ਦਹਿਸ਼ਤ ਦਾ ਮਹੌਲ ਸੀ। ਤਿੰਨਾਂ ਸਿੰਘਾਂ ਦੇ ਪਰਿਵਾਰਾਂ ਨਾਲ ਹਮਦਰਦੀ ਰੱਖਣ ਜਾਂ ਸਹਾਇਤਾ ਕਰਨ ਵਾਲਿਆਂ ਨੂੰ ਸਰਕਾਰ ਤਸ਼ੱਦਦ ਦਾ ਸ਼ਿਕਾਰ ਬਣਾਉਂਦੀ ਸੀ। ਜੇ ਸ. ਸਤਵੰਤ ਸਿੰਘ ਦਾ ਪਰਿਵਾਰ ਗੁਰਦੁਆਰਾ ਸਾਹਿਬ ਠਹਿਰਦਾ ਸੀ ਤਾਂ ਉਥੋਂ ਦੇ ਸਟਾਫ ਨੂੰ ਦਿੱਲੀ ਪੁਲਿਸ ਅਗਲੇ ਦਿਨ ਹੀ ਚੁੱਕ ਲੈਂਦੀ ਸੀ। ਪ੍ਰੋਫੈਸਰ ਦਰਸ਼ਨ ਸਿੰਘ ਰਾਗੀ ਸ੍ਰੀ ਅਕਾਲ ਤਖ਼ਤ ਦਾ ਜਥੇਦਾਰ ਬਣਿਆ ਤਾਂ ਸ. ਕਿਹਰ ਸਿੰਘ ਦੇ ਸਪੁੱਤਰ ਸ. ਸਤਵੰਤ ਸਿੰਘ ਨੇ ਬੇਨਤੀ ਕੀਤੀ ਕਿ ਸਿੰਘ ਸਾਹਿਬ ਜੀ, ਤੁਸਾਂ ਗੁਰਦੁਆਰਾ ਮੋਤੀ ਬਾਗ ਵਿਖੇ ਕੀਰਤਨ ਕਰਦਿਆਂ ਰੱਖੜੀ ਦੇ ਤਿਉਹਾਰ 'ਤੇ ਬੋਲਦਿਆਂ ਜੂਨ ੧੯੮੪ ਦੇ ਘੱਲੂਘਾਰੇ 'ਤੇ ਵਿਆਖਿਆ ਕੀਤੀ ਸੀ, ਜਿਸ ਤੋਂ ਪ੍ਰਭਾਵਿਤ ਹੋ ਕੇ ਸਿੰਘਾਂ ਨੇ ਕੌਮੀ ਕਾਜ ਨੂੰ ਨੇਪਰੇ ਚੜ੍ਹਾਇਆ। ਅੱਜ ਸਾਨੂੰ ਬੜੀ ਔਖੀ ਹਾਲਤ ਵਿਚੋਂ ਗੁਜ਼ਰਨਾ ਪੈ ਰਿਹਾ ਹੈ, ਸਾਡੀ ਮਦਦ ਵਾਸਤੇ ਸਿੱਖ ਕੌਮ ਨੂੰ ਅੱਗੇ ਆਉਣ ਦੀ ਅਪੀਲ ਕਰੋ? ਤਾਂ ਪ੍ਰੋਫੈਸਰ ਦਰਸ਼ਨ ਸਿੰਘ ਨੇ ਸ੍ਰੀ ਅਕਾਲ ਤਖ਼ਤ ਦੇ ਜਥੇਦਾਰ ਹੋਣ ਦੀ ਹੈਸੀਅਤ ਵਿਚ ਕਿਹਾ, "ਭਾਈ, ਸਰਕਾਰ ਦਾ ਡੰਗ ਬੜਾ ਤੇਜ਼ ਹੈ। ਇਸ ਹਾਲਤ ਵਿਚ ਮੈਂ ਸਿੱਖਾਂ ਨੂੰ ਅਪੀਲ ਨਹੀਂ ਕਰ ਸਕਦਾ।" (ਇਹ ਹਾਲਤ ਸੀ ਸਾਡੇ ਪੰਥਕ ਜਥੇਦਾਰ ਸਾਹਿਬ ਦੀ।) ਸ. ਰਜਿੰਦਰ ਸਿੰਘ ਪੁੱਤਰ ਸ. ਕਿਹਰ ਸਿੰਘ ਨੇ ਅੱਗੇ ਦੱਸਿਆ ਕਿ ਜਥੇਦਾਰ ਹਰਚਰਨ ਸਿੰਘ ਦਿੱਲੀ ਨੇ ਸਾਡੀ ਜਿੰਨੀ ਹੋ ਸਕੀ ਮੱਦਦ ਕੀਤੀ। ਸਟੇਜਾਂ ਉੱਤੇ ਪੰਥ-ਪੰਥ ਕੂਕ ਕੇ ਸਿੱਖਾਂ ਦੇ ਜਜ਼ਬਾਤ ਭੜਕਾਉਣ ਵਾਲੇ ਕੁੰਭਕਰਨ ਦੀ ਨੀਂਦ ਸੁੱਤੇ ਹੋਏ ਸਨ, ਵਿਰਲੇ ਸਿੱਖ ਸੂਰਮੇ ਹੀ ਸਨ, ਜਿਹੜੇ ਇਨ੍ਹਾਂ ਹਾਲਤਾਂ ਵਿਚ ਸਾਥ ਦੇਣ ਲਈ ਸਾਹਮਣੇ ਆਏ।

ਹਿੰਦ ਸਰਕਾਰ ਸ. ਕਿਹਰ ਸਿੰਘ ਨਾਲ ਕਾਨੂੰਨੀ ਲੜਾਈ ਰਾਹੀਂ ਸਜ਼ਾ ਦੇਣ ਦੀ ਬਜਾਏ, ਦੁਸ਼ਮਣੀ ਦੀ ਭਾਵਨਾ ਨਾਲ ਪਰਿਵਾਰ ਨੂੰ ਸਿੱਧਾ ਤੰਗ ਕਰ ਰਹੀ ਸੀ।

ਸ੍ਰ. ਕਿਹਰ ਸਿੰਘ ਦੇ ਸਪੁੱਤਰ ਸ੍ਰ. ਰਜਿੰਦਰ ਸਿੰਘ ੨ ਮਈ, ੧੯੮੬ ਈ: ਨੂੰ ਇਕ ਸਾਲ ਦੀ ਐਨ. ਐਸ. ਅਧੀਨ ਤਿਹਾੜ ਜੇਲ੍ਹ ਦੀ ਨਜ਼ਰਬੰਦੀ ਤੋਂ ਬਾਅਦ ਰਿਹਾਅ ਕੀਤਾ ਗਿਆ। ਸ. ਰਜਿੰਦਰ ਸਿੰਘ ਆਪਣੇ ਪਿਤਾ ਦੇ ਕੇਸ ਦੀ ਮੁੜ ਪੈਰਵਾਈ ਕਰਨ ਲੱਗਾ। ਇਸ ਤੋਂ ਬਾਅਦ ਸ. ਕਿਹਰ ਸਿੰਘ ਦੇ ਪਰਿਵਾਰ ਤੋਂ ਸਰਕਾਰ ਵੱਲੋਂ ਜਬਰੀ ਘਰ ਖਾਲੀ ਕਰਵਾ ਲਿਆ ਗਿਆ। ਕੋਈ ਵੀ ਮਕਾਨ ਕਿਰਾਏ 'ਤੇ ਦੇਣ ਨੂੰ ਤਿਆਰ ਨਹੀਂ ਸੀ। ੨੫ ਅਗਸਤ, ੧੯੮੬ ਨੂੰ ਕਿਹਰ ਸਿੰਘ ਦੇ ਪੁੱਤਰ ਸ. ਰਜਿੰਦਰ ਸਿੰਘ ਨੂੰ ਘਰ ਖਾਲੀ ਕਰਨ ਲਈ ਕਹਿ ਦਿੱਤਾ ਗਿਆ। ਸ. ਰਜਿੰਦਰ ਸਿੰਘ ਸਾਮਾਨ ਰੱਖਣ ਲਈ ਕਿਰਾਏ 'ਤੇ ਮਕਾਨ ਦੀ ਭਾਲ ਕਰ ਰਿਹਾ ਸੀ, ਕੋਈ ਸਰਕਾਰ ਦੀ ਦਹਿਸ਼ਤ ਤੋਂ ਡਰਦਾ ਮਕਾਨ ਕਿਰਾਏ 'ਤੇ ਦੇਣ ਵਾਸਤੇ ਤਿਆਰ ਨਹੀਂ ਸੀ। ਸਰਕਾਰ ਨੇ ਸ. ਰਜਿੰਦਰ ਸਿੰਘ ਦਾ ਸਾਮਾਨ ਘਰ ਵਿੱਚੋਂ ਚੁੱਕ ਕੇ ਸੜਕ 'ਤੇ ਕੰਢੇ ਰੱਖ ਦਿੱਤਾ। ਸ. ਰਜਿੰਦਰ ਸਿੰਘ ਨੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ

ਕੋਲ ਪਹੁੰਚ ਕੀਤੀ। ਗੁਰਦੁਆਰਾ ਮੋਤੀ ਬਾਗ (ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ ਛੋਹ ਪ੍ਰਾਪਤ) ਦੇ ਹੈੱਡ ਗ੍ਰੰਥੀ ਮਹਿੰਦਰ ਸਿੰਘ ਨੇ ਸਾਮਾਨ ਰੱਖਾ ਲਿਆ।

ਜਿਨ੍ਹਾਂ ਸ. ਰਜਿੰਦਰ ਸਿੰਘ ਦਾ ਸਾਮਾਨ ਗੁਰਦੁਆਰਾ ਮੋਤੀ ਬਾਗ ਵਿਚ ਰਖਾਉਣ ਵਿਚ ਮਦਦ ਕੀਤੀ, ਸਰਕਾਨ ਨੇ ਉਨ੍ਹਾਂ ਨੂੰ ਐਨ. ਐਸ. ਕਨੂੰਨ ਅਧੀਨ ਦਹਿਸ਼ਤਗਰਦਾਂ ਦੀ ਮਦਦ ਕਰਨ ਦੇ ਦੋਸ਼ ਵਿਚ ਜੇਲ੍ਹ ਵਿਚ ਬੰਦ ਕਰ ਦਿੱਤਾ। ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ. ਕਿਹਰ ਸਿੰਘ ਦੇ ਪਰਿਵਾਰ ਨਾਲ ਹਮਦਰਦੀ ਕਰਦੀ ਸੀ, ਪਰ ਉਹ ਵੀ ਸਰਕਾਰੀ ਦਹਿਸ਼ਤ ਅੱਗੇ ਬੇਵੱਸ ਸੀ। ਪੁਲਿਸ ਨਿੱਤ ਦਿਹਾੜੇ ਗੁਰਦੁਆਰਾ ਸਟਾਫ ਨੂੰ ਪ੍ਰੇਸ਼ਾਨ ਕਰ ਰਹੀ ਸੀ। ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ. ਰਜਿੰਦਰ ਸਿੰਘ ਨੂੰ ਗੁਰਦੁਆਰਾ ਮੋਤੀ ਬਾਗ ਦੇ ਕਮਰੇ ਵਿੱਚੋਂ ਸਾਮਾਨ ਚੁੱਕਣ ਦਾ ਨੋਟਿਸ ਦਿੱਤਾ। ਸਾਮਾਨ ਵੀ ਕਿਹੜਾ ਰਹਿ ਗਿਆ ਸੀ, ਜਦੋਂ ਸਰਕਾਰੀ ਕੁਆਰਟਰ 'ਚੋਂ ਕੱਢ ਕੇ ਸੜਕ 'ਤੇ ਸੁੱਟਿਆ ਸੀ ਤਾਂ ਬਹੁਤਾ ਭੁੱਖੜ ਲੋਕ ਹੀ ਚੁੱਕ ਕੇ ਲੈ ਗਏ ਸਨ। ਇਹ ਸ. ਰਜਿੰਦਰ ਸਿੰਘ ਤੇ ਉਸ ਦੇ ਪਰਿਵਾਰ ਦੀ ਪਰਖ ਦੀ ਘੜੀ ਸੀ। ਸ. ਰਜਿੰਦਰ ਸਿੰਘ ਆਪਣੇ ਪਿਤਾ ਸ. ਕਿਹਰ ਸਿੰਘ ਨੂੰ ਬਚਾਉਣ ਦੀਆਂ ਕੋਸ਼ਿਸ਼ਾਂ ਜਾਰੀ ਰੱਖ ਰਿਹਾ ਸੀ, ਉਹ ਢੇਰੀ ਢਾਹ ਕੇ ਨਹੀਂ ਸੀ ਬੈਠਾ। ਆਖਰ ਕੁਝ ਦਿਨ ਉਡੀਕ ਕੇ ਗੁਰਦੁਆਰਾ ਕਮੇਟੀ ਨੇਸ. ਰਜਿੰਦਰ ਸਿੰਘ ਦਾ ਸਾਮਾਨ ਚੁੱਕ ਕੇ ਗੁਰਦੁਆਰਾ ਸਾਹਿਬ ਦੇ ਵਿਹੜੇ ਵਿਚ ਰੱਖ ਦਿੱਤਾ। ਪਰਿਵਾਰ ਦੇ ਜੀਆਂ ਵਾਸਤੇ ਸਿਰ ਲੁਕਾਉਣ ਵਾਸਤੇ ਕਿਤੇ ਕੋਈ ਥਾਂ ਨਜ਼ਰ ਨਹੀਂ ਸੀ ਆਉਂਦੀ। ਇਸ ਅਤੀ ਔਖੇ ਸਮੇਂ ਬਾਬਾ ਮੋਹਨ ਸਿੰਘ ਜੀ ਕਾਰਸੇਵਾ ਵਾਲੇ ਜੋ ਗੁਰਦੁਆਰਾ ਮੋਤੀ ਬਾਗ ਸੇਵਾ ਕਰਵਾ ਰਹੇ ਸਨ (ਬਾਬਾ ਹਰਬੰਸ ਸਿੰਘ ਬਾਬਾ ਕਰਨੈਲ ਸਿੰਘ ਦਿੱਲੀ ਵਾਲਿਆਂ ਦੇ ਜਥੇਦਾਰ ਸਨ/ਹਨ) ਉਨ੍ਹਾਂ ਨੇ ਕਿਹਾ, "ਸਰਕਾਰ ਨੇ ਜੋ ਕਰਨਾ ਹੈ ਕਰ ਲਵੇ, ਮੈਂ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਬੇਹੁਰਮਤੀ ਦਾ ਬਦਲਾ ਲੈਣ ਵਾਲੇ ਯੋਧੇ ਬਾਬਾ ਕਿਹਰ ਸਿੰਘ ਦੇ ਪਰਿਵਾਰ ਦੀ ਇਹ ਹਾਲਤ ਵੇਖ ਕੇ ਜਰ ਨਹੀਂ ਸਕਦਾ।" ਬਾਬਾ ਮੋਹਨ ਸਿੰਘ ਨੇ ਆਪਣੇ ਕਾਰਸੇਵਾ ਵਾਲੇ ਸੇਵਾਦਾਰਾਂ ਨੂੰ ਨਾਲ ਲੈ ਕੇ ਸਾਮਾਨ ਲੰਗਰ ਦੇ ਸ਼ੈਡ ਹੇਠਾਂ ਰੱਖਾ ਦਿੱਤਾ ਤੇ ਐਲਾਨ ਕੀਤਾ ਕੇ ਜਿੰਨਾ ਚਿਰ ਮੇਰੇ ਸਰੀਰ ਵਿਚ ਸਵਾਸ ਹਨ, ਮੈਂ ਇਥੋਂ ਕਿਸੇ ਨੂੰ ਸਾਮਾਨ ਨਹੀਂ ਚੁੱਕਣ ਦੇਵਾਂਗਾ। ਸ੍ਰ. ਕਿਹਰ ਸਿੰਘ ਦੇ ਪਰਿਵਾਰ ਨੂੰ ਪ੍ਰਸ਼ਾਦਾ ਛਕਾ ਕੇ ਆਪ ਬਾਅਦ ਵਿਚ ਛਕਾਂਗਾ, ਜਿਹੋ ਜਿਹੇ ਬਿਸਤਰੇ 'ਤੇ ਮੈਂ ਸੌਂਵਾਂਗਾ, ਉਸ ਤਰ੍ਹਾਂ ਦਾ ਸ. ਕਿਹਰ ਸਿੰਘ ਦੇ ਪਰਿਵਾਰ ਨੂੰ ਬਿਸਤਰਾ ਦੇਵਾਂਗਾ, ਇਹ ਮੇਰਾ ਪ੍ਰਣ ਹੈ।" ਸਰਕਾਰ ਨੇ ਬਾਬਾ ਹਰਬੰਸ ਸਿੰਘ ਤੋਂ ਵੀ ਬਾਬਾ ਮੋਹਨ ਸਿੰਘ ਨੂੰ ਅਖਵਾਇਆ ਕਿ ਸ. ਕਿਹਰ ਸਿੰਘ ਦੇ ਪਰਿਵਾਰ ਦਾ ਸਾਥ ਛੱਡ ਦੇਵੇ। ਬਾਬਾ ਮੋਹਨ ਸਿੰਘ ਨੇ ਕਿਹਾ ਕਿ ਮੈਂ ਆਪਣਾ ਸਰੀਰ ਤੇ ਛੱਡ ਸਕਦਾ ਹਾਂ, ਪਰ ਸ਼ਹੀਦ ਦੇ ਪਰਿਵਾਰ ਨੂੰ ਨਹੀਂ ਛੱਡਾਂਗਾ। ਕਾਰਸੇਵਾ ਵਾਲਾ ਬਾਬਾ ਮੋਹਨ ਸਿੰਘ ਜੀ ਧਰਮ ਦ੍ਰਿੜ੍ਹਤਾ ਆਤਮ ਵਿਸ਼ਵਾਸ ਸਦਕਾ ਸਿਦਕੀ ਬਾਗੀ ਸੂਰਮਾ ਬਣ ਗਿਆ। ਉਸ ਮਰਦ ਨੇ ਜੋ ਜ਼ੁਬਾਨੋਂ ਕਿਹਾ ਉਹ ਪੂਰਾ ਕਰਕੇ ਵਿਖਾਇਆ। ਬਾਬਾ ਮੋਹਨ ਸਿੰਘ ਦੀ ਦਲੇਰੀ ਸਦਕਾ ਹੀ, ਅੱਜ ਤੱਕ ਸ. ਕਿਹਰ ਸਿੰਘ ਦਾ ਪੁੱਤਰ ਸ. ਰਜਿੰਦਰ ਸਿੰਘ ਗੁਰਦੁਆਰਾ ਮੋਤੀ ਬਾਗ

ਵਿਖੇ ਪਰਿਵਾਰ ਸਮੇਤ ਰਹਿ ਰਿਹਾ ਹੈ। ਜਦੋਂ ਗੁਰੂ ਕਾ ਲੰਗਰ ਤਿਆਰ ਹੁੰਦਾ ਬਾਬਾ ਮੋਧਨ ਸਿੰਘ ਜੀ, ਸ. ਰਜਿੰਦਰ ਸਿੰਘ ਦੇ ਬੱਚਿਆਂ ਨੂੰ ਪ੍ਰਸ਼ਾਦਾ ਛਕਾ ਕੇ ਆਪ ਬਾਅਦ ਵਿਚ ਪ੍ਰਸ਼ਾਦਾ ਛਕਦਾ ਸੀ ਤੇ ਰਾਤ ਨੂੰ ਲੰਗਰ ਦੇ ਸ਼ੈਡ ਹੇਠ ਭੁੰਜੇ ਹੀ ਬੱਚਿਆ ਕੋਲ ਸੌਂ ਜਾਂਦਾ ਸੀ, ਜਿਸ ਨੂੰ ਵੇਖ ਕੇ ਸ. ਰਜਿੰਦਰ ਸਿੰਘ ਕਹਿੰਦਾ, "ਮੈਂ ਮਹਿਸੂਸ ਕਰਦਾ ਸੀ ਕਿ ਪ੍ਰਮਾਤਮਾ ਸਾਡੀ ਸਾਰ ਲੈਣ ਵਾਸਤੇ ਬਾਬਾ ਮੋਧਨ ਸਿੰਘ ਦੇ ਰੂਪ ਵਿਚ ਆ ਗਿਆ।"

ਹਾਈਕੋਰਟ ਵਿਚ ਸ. ਸਤਵੰਤ ਸਿੰਘ ਦਾ ਇੰਦਰਾ ਕਤਲ ਕੇਸ ਸ੍ਰ. ਰੁਪਿੰਦਰ ਸਿੰਘ ਸੋਢੀ, ਸ੍ਰੀ ਪ੍ਰਾਣ ਨਾਥ ਲੇਖੀ ਨੇ ਲੜਿਆ। ਸ੍ਰ. ਬਲਬੀਰ ਸਿੰਘ ਤੇ ਸ੍ਰ. ਕਿਹਰ ਸਿੰਘ ਦਾ ਕੇਸ ਵਕੀਲ ਸ੍ਰੀ ਰਾਮ ਜੇਠ ਮਲਾਨੀ ਤੇ ਉਸਦੀ ਧੀ ਬੀਬੀ ਰਾਣੀ ਜੇਠ ਮਲਾਨੀ ਨੇ ਲੜਿਆ। ਸ. ਰਜਿੰਦਰ ਸਿੰਘ ਕੋਲ ਕਮਾਈ ਦਾ ਕੋਈ ਸਾਧਨ ਨਹੀਂ ਸੀ। ਉਹ ਭਾਰਤ ਸਰਕਾਰ ਕਨੂੰਨ ਮੰਤਰਾਲਾ ਸੈਂਟਰ ਗੌਰਮਿੰਟ ਵਿਚ ਅਫ਼ਸਰ ਸੀ, ੧੬ ਹਜ਼ਾਰ ਰੁਪਏ ਮਹੀਨਾ ਤਨਖਾਹ ਸੀ, ਜੋ ਸਰਕਾਰ ਨੇ ਧੱਕੇਸ਼ਾਹੀ ਕਰਦਿਆਂ, ਸ. ਰਜਿੰਦਰ ਸਿੰਘ ਨੂੰ ਬਿਨਾਂ ਕਿਸੇ ਦੋਸ਼ ਤੋਂ ਅਹੁਦੇ ਤੋਂ ਡਿਸਮਿਸ ਕਰਕੇ ਨੌਕਰੀ ਤੋਂ ਵਿਹਲਾ ਕਰ ਦਿੱਤਾ ਸੀ। ਨਾਂ ਸਿਰ ਲੁਕਾਉਣ ਲਈ ਘਰ ਸੀ, ਨਾ ਕੁੱਝ ਬੱਚਿਆਂ ਦੇ ਖਾਣ ਲਈ ਸੀ। ਸ. ਰਜਿੰਦਰ ਸਿੰਘ ਦੇ ਪਰਿਵਾਰ ਦੀ ਸੰਭਾਲ ਲਈ ਪਹਿਲਾਂ ਬਾਬਾ ਮੋਧਨ ਸਿੰਘ ਜੀ ਹੀ ਅੱਗੇ ਆਇਆ ਸੀ, ਜਿਸ ਨੇ ਗੁਰਦੁਆਰਾ ਸਾਹਿਬ ਦੇ ਮੋਤੀ ਬਾਗ ਦੇ ਹੈੱਡ ਗ੍ਰੰਥੀ ਭਾਈ ਮਹਿੰਦਰ ਸਿੰਘ ਦੇ ਨਾਲ ਵਿਚਾਰ ਕਰ ਕੇ ਸ. ਰਜਿੰਦਰ ਸਿੰਘ ਦਾ ਸਾਮਾਨ ਰਖਾਇਆ ਸੀ ਤੇ ਸ. ਰਜਿੰਦਰ ਸਿੰਘ ਨੂੰ ਭਰੋਸਾ ਦਿੱਤਾ ਸੀ, ਉਹ ਬੱਚਿਆਂ ਦਾ ਫਿਕਰ ਨਾ ਕਰੇ। ਜਦੋਂ ਵੀ ਗੁਰੂ ਕਾ ਲੰਗਰ ਤਿਆਰ ਹੋਵੇਗਾ, ਪਹਿਲਾਂ ਤੇਰੇ ਪਰਿਵਾਰ ਤੇ ਬੱਚਿਆਂ ਨੂੰ ਛਕਾਇਆ ਜਾਵੇਗਾ।

ਵਕੀਲ ਸ੍ਰੀ ਰਾਮ ਜੇਠ ਮਲਾਨੀ, ਸ. ਕਿਹਰ ਸਿੰਘ ਦੇ ਪਰਿਵਾਰ ਦੀ ਹਾਲਤ ਤੋਂ ਜਾਣੂੰ ਸੀ। ਉਸ ਨੇ ਸ. ਰਜਿੰਦਰ ਸਿੰਘ ਨੂੰ ਪੜ੍ਹਿਆ-ਲਿਖਿਆ ਤੇ ਕਨੂੰਨੀ ਦਾਅ-ਪੇਚਾਂ ਤੋਂ ਜਾਣੂੰ ਹੋਣ ਕਰਕੇ ਆਪਣਾ ਸੈਕਟਰੀ ਲਗਾ ਲਿਆ ਤੇ ਸਮੇਂ-ਸਮੇਂ ਸ. ਰਜਿੰਦਰ ਸਿੰਘ ਦੀ ਆਰਥਿਕ ਮਦਦ ਵੀ ਕਰਦਾ ਸੀ। ਸ੍ਰੀ ਰਾਮ ਜੇਠ ਮਲਾਨੀ ਨੇ ਬੜੀ ਨੇਕਦਿਲੀ ਅਤੇ ਇਮਾਨਦਾਰੀ ਨਾਲ ਕੇਸ ਲੜਿਆ। ਹਿੰਦੂ ਸਰਕਾਰ ਦੀ ਬਦਨੀਅਤੀ ਸਦਕਾ ਸਿੱਖਾਂ ਨਾਲ ਇਨਸਾਫ ਦੀ ਗੱਲ ਨਹੀਂ, ਸਬਕ ਸਿਖਾਉਣ ਦੀ ਗੱਲ ਹੋ ਰਹੀ ਸੀ। ਹਾਈਕੋਰਟ ਦੇ ਤਿੰਨ ਜੱਜਾਂ ਦੇ ਬੈਚ-ਜੱਜ ਬੀ. ਐਨ. ਕਿਰਪਾਲ, ਜੱਜ ਐਮ. ਕੇ. ਚਾਵਲਾ, ਜੱਜ ਰੰਘਾਨਾਥਨ ਨੇ ਸੈਸ਼ਨ ਕੋਰਟ ਵੱਲੋਂ ਸ. ਸਤਵੰਤ ਸਿੰਘ, ਸ. ਕਿਹਰ ਸਿੰਘ, ਸ. ਬਲਬੀਰ ਸਿੰਘ ਨੂੰ ਸੁਣਾਈ ਫਾਂਸੀ ਦੀ ਸਜ਼ਾ ਬਹਾਲ ਰੱਖੀ।

*******

# ਇੰਦਰਾ ਗਾਂਧੀ ਕਤਲ ਕੇਸ ਬਨਾਮ ਸ. ਕਿਹਰ ਸਿੰਘ ਗਵਾਹੀ ਅਦਾਲਤ ਵਿਚ-ਬੀਬੀ ਬਿਮਲ ਕੌਰ ਖਾਲਸਾ

੧੨ ਅਕਤੂਬਰ ਨੂੰ ਬੀਬੀ ਬਿਮਲ ਕੌਰ ਖਾਲਸਾ ਵੱਲੋਂ ਦਿੱਤੀ ਗਈ ਗਵਾਹੀ ਕੁੱਝ ਇਸ ਤਰ੍ਹਾਂ ਹੈ :

ਸਰਕਾਰੀ ਵਕੀਲ- ਜਦੋਂ ਤੁਸੀਂ ਰਸੋਈ ਵਿਚ ਖਾਣਾ ਤਿਆਰ ਕਰ ਰਹੇ ਸੀ ਤਾਂ ਕੀ ਸ. ਬਿਅੰਤ ਸਿੰਘ ਅਤੇ ਸ. ਕਿਹਰ ਸਿੰਘ ਆਪਸ ਵਿਚ ਬਹੁਤ ਹੌਲੀ ਅਵਾਜ਼ ਵਿਚ ਗੱਲਾਂ ਕਰ ਰਹੇ ਸੀ?

ਬੀਬੀ ਬਿਮਲ ਕੌਰ- ਮੈਨੂੰ ਇਹ ਕਿਵੇਂ ਪਤਾ ਹੋ ਸਕਦਾ ਹੈ ਜਦ ਮੈਂ ਰਸੋਈ ਵਿਚ ਸੀ।

-ਪਰ ਮੁਕੱਦਮੇ ਵਿਚ ਇਹ ਕਿਹਾ ਗਿਆ ਹੈ ਕਿ ਗਵਾਹ ਨੇ ਬਿਆਨ ਦਿੱਤਾ ਹੈ ਕਿ ਮੇਰੇ ਪਤੀ (ਸ. ਬਿਅੰਤ ਸਿੰਘ) ਨੇ ਅਗਸਤ ੮੪ ਦੇ ਪਹਿਲੇ ਹਫ਼ਤੇ ਕਿਹਾ ਸੀ ਕਿ ਉਹ ਇਸ ਵਾਰੀ ੧੫ ਅਗਸਤ ਨੂੰ ਇੰਦਰਾ ਗਾਂਧੀ ਨੂੰ ਝੰਡਾ ਨਹੀਂ ਲਹਿਰਾਉਣ ਦੇਵੇਗਾ।

ਅੱਗੋਂ ਕੋਰਟ ਨੇ ਇਹ ਗੱਲ ਪ੍ਰਵਾਨ ਕਰ ਲਈ ਜਿਹੜੀ ਇਕ ਪ੍ਰਮਾਣ ਵਜੋਂ ਸਾਬਿਤ ਹੋਈ ਕਿ ਸ. ਕਿਹਰ ਸਿੰਘ ਨੇ ਹੀ ਸ. ਬਿਅੰਤ ਸਿੰਘ ਨੂੰ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਹੱਤਿਆ ਲਈ ਪ੍ਰੇਰਿਆ ਸੀ। ਹਾਲਾਂਕਿ ਬੀਬੀ ਬਿਮਲ ਕੌਰ ਨੇ ਇਸ ਗੱਲ ਨੂੰ ਪੂਰੀ ਤਰ੍ਹਾਂ ਨਕਾਰਿਆ ਹੈ। ਸੰਜੋਗ-ਵੱਸ ਜ਼ਿੰਦਗੀ ਦੀਆਂ ਆਮ ਜਿਹੀਆਂ ਵਾਪਰਨ ਵਾਲੀਆਂ ਘਟਨਾਵਾਂ ਨੂੰ ਕੋਰਟ ਨੇ ਪੁੱਖਤਾ ਸਬੂਤ ਮੰਨਦਿਆਂ ਸ. ਕਿਹਰ ਸਿੰਘ ਨੂੰ ਹੀ ਇੰਦਰਾ ਗਾਂਧੀ ਕਤਲ ਦਾ ਗਾਈਡ ਮਾਸਟਰ ਬਣਾ ਧਰਿਆ ਹੈ।

-ਕੀ ਇਹ ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ ਅੰਮ੍ਰਿਤ ਛਕਣ ਤੋਂ ਬਾਅਦ ਹੀ ਕਤਲ ਕੀਤਾ ਜਾ ਸਕਦਾ ਹੈ?

-ਕੀ ਸ. ਕਿਹਰ ਸਿੰਘ ਕੋਈ ਧਾਰਮਿਕ ਰਹਿਬਰ ਸੀ, ਕਿ ਬਿਅੰਤ ਸਿੰਘ ਸਤਵੰਤ ਸਿੰਘ ਉਸਦਾ ਹੁਕਮ ਮੰਨਦੇ ਸਨ। ਜਾਂ ਉਹ ਜਹਾਦੀ ਪ੍ਰਚਾਰਕ ਸੀ?

-ਕੀ ਸ. ਕਿਹਰ ਸਿੰਘ ਦਾ ਇੰਦਰਾ ਗਾਂਧੀ ਕਤਲ ਤੋਂ ਦੋ ਘੰਟੇ ਬਾਅਦ ਪਤਾ ਲੱਗਣ 'ਤੇ ਕਹਿਣਾ, "ਜੋ ਪੰਥ ਨਾਲ ਟਕਰਾਏਗਾ, ਉਸ ਦਾ ਅਜਿਹਾ ਹਸ਼ਰ ਤੇ ਭਵਿੱਖ ਹੋਏਗਾ।" ਜੂਨ ੧੯੮੪ ਦੀ ਫੌਜੀ ਕਾਰਵਾਈ ਤੋਂ ਬਾਅਦ ਇਹ ਪ੍ਰਤੀਕਰਮ ਇਕੱਲੇ ਸ. ਕਿਹਰ ਸਿੰਘ ਦਾ ਨਹੀਂ, ਸਮੁੱਚੀ ਸਿੱਖ ਕੌਮ ਦਾ ਹੀ ਸੀ ਕਿ ਇੰਦਰਾ ਗਾਂਧੀ ਨੇ ਹਰਿਮੰਦਰ ਸਾਹਿਬ 'ਤੇ ਹਮਲਾ ਕਰ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਢਾਹ ਕੇ ਆਪਣੇ ਮੌਤ ਦੇ ਵਰੰਟਾਂ ਉੱਤੇ ਦਸਤਖਤ ਕਰ ਦਿੱਤੇ ਹਨ। ਹੁਣ ਇੰਦਰਾ, ਮੱਸੇ ਰੰਘੜ ਦੀ ਮੌਤ ਹੀ ਮਰੇਗੀ। ਕੋਰਟ ਇਹ ਮੰਨ ਰਿਹਾ ਹੈ ਕਿ ਸ. ਕਿਹਰ ਸਿੰਘ ਦੀ ਸਾਜ਼ਿਸ਼ ਸੀ ਤੇ ਉਸ ਨੂੰ ਪਹਿਲਾਂ ਹੀ ਪਤਾ ਸੀ। ਇਹ ਤਾਂ ਰਾਜੀਵ ਗਾਂਧੀ ਦਾ

ਮੰਨਣਾ ਹੈ ਕਿ ਮੈਂ ਕਿਹਾ ਸੀ ਕਿ ਸਿੱਖ ਗਾਰਡਾਂ ਦੀਆਂ ਸੁਰੱਖਿਆ ਸੇਵਾਵਾਂ ਨਹੀਂ ਲੈਣੀਆਂ ਚਾਹੀਦੀਆਂ, ਸਿੱਖ ਗਾਰਡ ਜੂਨ ੮੪ ਦੀ ਫੌਜੀ ਕਾਰਵਾਈ ਦੇ ਪ੍ਰਤੀਕਰਮ ਵਜੋਂ, ਜਜ਼ਬੇ ਵਿਚ ਆ ਕੇ ਹਮਲਾ ਕਰ ਸਕਦੇ ਹਨ। ਫਿਰ ਇਕੱਲੇ ਸ੍ਰ. ਕਿਹਰ ਸਿੰਘ ਨੂੰ ਇੰਦਰਾ ਗਾਂਧੀ ਦੀ ਹੋਣ ਵਾਲੀ ਮੌਤ ਦੀ ਭਵਿੱਖਬਾਣੀ ਨਹੀਂ, ਉਸ ਦੇ ਬੇਟੇ ਰਾਜੀਵ ਗਾਂਧੀ ਨੂੰ ਵੀ ਸੀ। ਅਸਲ ਹਕੀਕਤ ਇਹ ਹੈ ਕਿ ਦੇਸ਼ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਆਪਣੇ ਰਾਜ-ਕਾਲ ਦੌਰਾਨ ਭਾਵੇਂ ਸਿੱਖਾਂ ਨਾਲ ਕਿੰਨੀਆਂ ਵੀ ਵਧੀਕੀਆਂ ਕੀਤੀਆਂ ਹਨ, ਜਿਹੜੀ ਖੇਡ ਉਸ ਨੇ ਜ਼ੁਲਮ ਦੀਆਂ ਸਿਖਰਾਂ ਨੂੰ ਛੂਹ ਕੇ ਜੂਨ ੧੯੮੪ ਵਿਚ ਪੰਜਾਬ ਅੰਦਰ ਫੌਜੀ ਕਾਰਵਾਈ ਕਰ ਕੇ ਸ੍ਰੀ ਹਰਿਮੰਦਰ ਸਾਹਿਬ ਉੱਤੇ ਹਮਲੇ ਕਰ ਕੇ, ਸ੍ਰੀ ਅਕਾਲ ਤਖ਼ਤ ਸਾਹਿਬ ਢਾਹ ਕੇ, ਹਜ਼ਾਰਾਂ ਸਿੱਖਾਂ, ਬੱਚਿਆਂ, ਬੁੱਢਿਆਂ, ਬੀਬੀਆਂ ਦਾ ਕਤਲੇਆਮ ਕਰ ਕੇ ਖੇਡੀ, ਸਿੱਖਾਂ ਦੇ ਦਿਲਾਂ ਅੰਦਰ ਅੱਗ ਦੇ ਭਾਂਬੜ ਬਾਲੇ ਸਨ, ਖੁਦ ਉਨ੍ਹਾਂ ਵਿਚ ਸੜ ਕੇ ਸਵਾਹ ਹੋ ਗਈ। ਜੇ ਜੂਨ ੧੯੮੪ ਦੇ ਫੌਜੀ ਹਮਲੇ ਕਰ ਕੇ ਸਿੱਖਾਂ ਦੇ ਧਾਰਮਿਕ ਸਥਾਨਾਂ ਨੂੰ ਤੋਪਾਂ, ਟੈਂਕਾਂ ਨਾਲ ਨਾ ਢਾਹੁੰਦੀ ਤਾਂ ਇੰਦਰਾ ਗਾਂਧੀ ਆਪਣੀ ਆਈ ਮੌਤ ਮਰਦੀ। ਆਪਣੇ ਹੀ ਅੰਗ-ਰੱਖਿਅਕ ਬਹਾਦਰ ਸਿੱਖਾਂ ਹੱਥੋਂ ਕੁਮੌਤੇ ਨਾ ਮਰਦੀ। ਕੋਰਟ ਵਿਚ ਪੁਲਿਸ ਵੱਲੋਂ ਇਕ ਸਬੂਤ ਪੇਸ਼ ਕੀਤਾ ਗਿਆ ਕਿ ਸ੍ਰ. ਬਿਅੰਤ ਸਿੰਘ ਦਾ ਸੋਨੇ ਦਾ ਕੜਾ ਤੇ ਮੁੰਦਰੀ, ਸ੍ਰ. ਕਿਹਰ ਸਿੰਘ ਤੋਂ ਮਿਲੇ ਹਨ ਜੋ ਉਸਨੇ ਪਹਿਲਾਂ ਸ. ਕਿਹਰ ਸਿੰਘ ਨੂੰ ਦਿੱਤੇ ਸਨ।

ਬੀਬੀ ਬਿਮਲ ਕੌਰ ਦਾ ਅਦਾਲਤ ਵਿਚ ਕਹਿਣਾ ਹੈ ਕਿ ੩੧ ਅਕਤੂਬਰ ੧੯੮੪ ਨੂੰ ਮੇਰੀ ਗ਼ੈਰ-ਹਾਜ਼ਰੀ ਵਿਚ ਦਿੱਲੀ ਪੁਲਿਸ ਨੇ ਮੇਰੇ ਘਰ ਦੀ ਤਲਾਸ਼ੀ ਲਈ ਸੀ ਤੇ ਪੁਲਿਸ ਵਾਲੇ ਸੋਨੇ ਦਾ ਕੜਾ ਤੇ ਮੁੰਦਰੀ ਉਦੋਂ ਲੈ ਗਏ ਜਿਸ ਨੂੰ ਅਦਾਲਤ ਵਿਚ ਸ੍ਰ. ਕਿਹਰ ਸਿੰਘ ਤੋਂ ਮਿਲੀ ਕਹਿ ਰਹੇ ਹਨ। ਇਹ ਸਾਰੀ ਕਹਾਣੀ ਝੂਠੀ ਹੈ।

੩੧ ਅਕਤੂਬਰ, ੧੯੮੪ ਨੂੰ ਸਵੇਰੇ ੯.੪੦ ਵਜੇ ਇੰਦਰਾ ਗਾਂਧੀ ਦੀ ਸ੍ਰ. ਬਿਅੰਤ ਸਿੰਘ ਤੇ ਸ੍ਰ. ਸਤਵੰਤ ਸਿੰਘ ਨੇ ਗੋਲੀਆਂ ਮਾਰ ਕੇ ਹੱਤਿਆ ਕਰ ਦਿੱਤੀ ਸੀ ਤੇ ਹਥਿਆਰ ਸੁੱਟ ਕੇ ਆਤਮ ਸਮਰਪਣ ਕਰ ਦਿੱਤਾ ਸੀ ਤੇ ਪੂਰੀ ਦਲੇਰੀ ਨਾਲ ਸ੍ਰ. ਬਿਅੰਤ ਸਿੰਘ ਤੇ ਸ੍ਰ. ਸਤਵੰਤ ਸਿੰਘ ਨੇ ਕਿਹਾ ਸੀ, "ਇੰਦਰਾ ਕਤਲ ਵਿਚ ਕਿਸੇ ਦੀ ਕੋਈ ਸਾਜ਼ਿਸ਼ ਨਹੀਂ, ਸਾਡਾ ਦੋਵਾਂ ਦਾ ਆਪਣਾ ਫੈਸਲਾ ਹੈ। ਅਸੀਂ ਆਪਣਾ ਕੰਮ ਕਰ ਲਿਆ, ਤੁਸੀਂ ਆਪਣਾ ਕੰਮ ਕਰ ਲਵੋ?" ਫਿਰ ਨਿਹੱਥੇ ਸ੍ਰ. ਬਿਅੰਤ ਸਿੰਘ ਤੇ ਸ੍ਰ. ਸਤਵੰਤ ਸਿੰਘ ਨੂੰ ਕਿਉਂ ਗੋਲੀਆਂ ਮਾਰੀਆਂ ਗਈਆਂ? ਕਿਸ ਦੇ ਹੁਕਮ 'ਤੇ ਗੋਲੀਆਂ ਮਾਰੀਆਂ ਗਈਆਂ? ਇਸ ਦੀ ਪੜਤਾਲ ਕਿਉਂ ਨਹੀਂ ਕੀਤੀ ਗਈ? ਗੋਲੀਆਂ ਮਾਰਨ ਵਾਲੇ ਰਾਮ ਸ਼ਰਨ ਸਿਪਾਹੀ ਤੇ ਤਰਸੇਮ ਸਿੰਘ ਜੰਮਵਾਲ ਵਿਰੁੱਧ ਸ. ਸਤਵੰਤ ਸਿੰਘ ਦੇ ਬਿਆਨਾਂ ਦੇ ਅਧਾਰ 'ਤੇ ਕਿਉਂ ਨਹੀਂ ਪਰਚਾ ਦਰਜ ਕੀਤਾ ਗਿਆ? ਕੀ ਸ. ਬਿਅੰਤ ਸਿੰਘ ਨਿਹੱਥੇ ਨੂੰ ਗੋਲੀਆਂ ਮਾਰ ਕੇ ਮਾਰ ਦੇਣਾ, ਸ. ਸਤਵੰਤ ਸਿੰਘ ਨੂੰ ਗੰਭੀਰ ਫੱਟੜ ਕਰ ਦੇਣਾ, ਭਾਰਤੀ ਕਾਨੂੰਨ ਵਿਚ ਜਾਇਜ਼ ਹੈ।

ਸ. ਸਤਵੰਤ ਸਿੰਘ ਵੱਲੋਂ ਕੋਰਟ ਵਿਚ ਦਿੱਤੀ ਅਰਜ਼ੀ ਨੂੰ ਮੈਟਰੋਪੋਲਿਅਨ ਮੈਜਿਸਟਰੇਟ ਆਰ. ਕੇ. ਗਾਬਾ ਜਿਸ ਨੇ ਆਪਣੇ ੨੩ ਪੇਜ ਆਰਡਰ ਦੇ ਵਿਚ ਇਸ ਬੇਨਤੀ ਕਿ ਮੇਰੇ, ਸ. ਸਤਵੰਤ ਸਿੰਘ ਅਤੇ ਸ. ਬਿਅੰਤ ਸਿੰਘ ਨੂੰ ਗੋਲੀਆਂ ਮਾਰਨ

ਵਾਲੇ ਰਾਮ ਸ਼ਰਨ ਅਤੇ ਤਰਸੇਮ ਸਿੰਘ ਜੰਮਵਾਲ ਨੂੰ ਇਸ ਕੇਸ ਵਿਚ ਪੜਤਾਲੀਆ ਕਮਿਸ਼ਨਰ ਦੁਆਰਾ ਪੁੱਛਗਿੱਛ ਕਰ ਕੇ, ਸ. ਬਿਅੰਤ ਸਿੰਘ ਦੇ ਕਤਲ ਅਤੇ ਮੈਨੂੰ ਜ਼ਖਮੀ ਕਰਨ ਦੇ ਜੁਰਮ ਵਿਚ ਕੇਸ ਦਰਜ ਕਰਕੇ ਮੁਕੱਦਮਾ ਚਲਾਇਆ ਜਾਵੇ ਤੇ ਦੋਸ਼ੀਆਂ ਨੂੰ ਕਨੂੰਨ ਅਦਾਲਤ ਰਾਹੀਂ ਯੋਗ ਸਜ਼ਾ ਦਿੱਤੀ ਜਾਵੇ। ਬੇਨਤੀ ਦੀ ਅਰਜ਼ੀ ਨੂੰ ਇਹ ਕਹਿ ਕੇ ਰੱਦ ਕਰ ਦਿੱਤਾ ਕਿ ਕਮਿਸ਼ਨਰ ਦੁਆਰਾ ਹੁਣ ਤੱਕ ਇਸ ਕੇਸ ਵਿਚ ਕੀਤੀ ਗਈ ਜਾਂਚ ਵਿਚ ਰਾਮ ਸ਼ਰਨ ਅਤੇ ਤਰਸੇਮ ਜੰਮਵਾਲ ਵਿਰੁੱਧ ਕੋਈ ਦੋਸ਼ ਸਾਬਿਤ ਨਹੀਂ ਕੀਤਾ ਗਿਆ ਅਤੇ ਨਾ ਹੀ ਕੋਈ ਕੇਸ ਇਨ੍ਹਾਂ ਵਿਰੁੱਧ ਬਣਾਇਆ ਗਿਆ ਹੈ। ਇਸ ਲਈ ਇਨ੍ਹਾਂ ਨੂੰ ਦੋਸ਼ੀ ਨਹੀਂ ਮੰਨਿਆ ਜਾ ਸਕਦਾ। ਭਾਰਤੀ ਕਨੂੰਨ ਵੀ ਹਿੰਦੂ ਬਹੁਗਿਣਤੀ ਦੇ ਹੱਕ ਵਿਚ ਭੁਗਤ ਰਿਹਾ ਸੀ, ਮੁਦਈ ਸ੍ਰ. ਸਤਵੰਤ ਸਿੰਘ ਦੇ ਕਹਿਣ 'ਤੇ ਚਸ਼ਮਦੀਦ ਗਵਾਹ ਹੋਣ ਦੇ ਬਾਵਜੂਦ ਘੱਟ ਗਿਣਤੀ ਕੌਮ ਦੇ ਦੋਸ਼ੀਆਂ ਖਿਲਾਫ ਕੋਈ ਕਾਰਵਾਈ ਕਰਨ ਤੋਂ ਕੋਰਟ ਇਨਕਾਰੀ ਹੋਵੇ ਤਾਂ ਇਨਸਾਫ਼ ਲਈ ਪਹੁੰਚ ਕਿਥੇ ਕੀਤੀ ਜਾਵੇ। ਇਥੇ ਤਾਂ ਰਾਜਨੀਤਕਾਂ ਵਾਂਗ ਬਿਆਨਬਾਜ਼ੀ ਕੀਤੀ ਜਾਂਦੀ ਰਹੀ। ਆਪਣੀ ਗੱਲ ਵੱਜ-ਧੱਜ ਕੇ ਕਹਿਣੀ, ਵਿਰੋਧੀ ਦੀ ਅਣਸੁਣੀ ਕਰ ਦੇਣੀ। ਇਸ ਦੀ ਝਾਕੀ ਹੇਠਾਂ ਵੇਖੋ :-

ਜਸਟਿਸ ਜੀ. ਐਲ. ਓਝਾ ਇੰਦਰਾ ਗਾਂਧੀ ਕਤਲ ਕੇਸ 'ਤੇ ਬਿਆਨਬਾਜ਼ੀ ਕਰਦਾ ਹੋਇਆ ਕਹਿੰਦਾ ਹੈ, "ਇਕ ਨਿਹੱਥੀ ਔਰਤ 'ਤੇ ਦੋ ਆਦਮੀਆਂ ਵੱਲੋਂ ਹਮਲਾ, ਜਿਨ੍ਹਾਂ ਕੋਲ ਹਥਿਆਰ ਤੇ ਗੋਲੀਆਂ ਦੀਆਂ ਲੜੀਆਂ ਸਨ।"

ਪਹਿਲੀ ਗੱਲ ਤਾਂ ਨਿਹੱਥੀ ਔਰਤ ਕਿਵੇਂ ਹੋ ਸਕਦੀ, ਜਿਸ ਦੀ ਸੁਰੱਖਿਆ ਲਈ ਸੈਂਕੜੇ ਆਟੋਮੈਟਿਕ ਹਥਿਆਰਬੰਦ ਸੁਰੱਖਿਆ ਮੁਲਾਜ਼ਮ ਦਿਨ-ਰਾਤ ਉਸ ਦੀ ਰਾਖੀ ਵਾਸਤੇ ਤਾਇਨਾਤ ਰਹਿੰਦੇ ਸਨ ਤੇ ਉਸ ਦੇ ਖੱਬੇ-ਸੱਜੇ ਹਥਿਆਰਾਂ ਨਾਲ ਸਜੇ ਤਾਇਨਾਤੀ ਆ ਰਹੇ ਸਨ। ਇਹ ਤਾਂ ਹਮਲਾਵਰਾਂ ਦੇ ਜਜ਼ਬੇ ਦਾ ਕਮਾਲ ਸੀ ਕਿ ਉਨ੍ਹਾਂ ਨੇ ਆਪਣੀ ਜਾਨ ਦੀ ਪਰਵਾਹ ਕੀਤੇ ਬਿਨਾਂ ਅਜਿਹਾ ਕਾਰਨਾਮਾ ਕਰ ਵਿਖਾਇਆ, ਜਿਸ ਦੀ ਆਮ ਮਨੁੱਖ ਕਲਪਨਾ ਵੀ ਨਹੀਂ ਕਰ ਸਕਦਾ। ਇਹ ਵੀ ਇਕ ਕਮਾਲ ਦਾ ਕਾਰਨਾਮਾ ਹੀ ਕਿਹਾ ਜਾ ਸਕਦਾ ਹੈ ਕਿ ਕਿਸੇ ਨਿਰਦੋਸ਼ ਨੂੰ ਜਿਸ ਨੇ ਇੰਦਰਾ ਗਾਂਧੀ ਵਰਗਾ ਸਿੱਖੀ ਵਿਰੁੱਧ ਅਪਰਾਧ ਨਹੀਂ ਸੀ ਕੀਤਾ, ਉਨ੍ਹਾਂ ਨੂੰ ਝਰੀਟ ਤੱਕ ਨਹੀਂ ਆਉਣ ਦਿੱਤੀ ਤੇ ਉਸ ਵੇਲੇ ਦੀ ਪਾਈ ਹਫੜਾ-ਦਫੜੀ ਵਿਚ ਨਾ ਹੀ ਭੱਜਣ ਦੀ ਕੋਸ਼ਿਸ਼ ਕੀਤੀ, ਜੇ ਸ. ਬਿਅੰਤ ਸਿੰਘ ਤੇ ਸ. ਸਤਵੰਤ ਸਿੰਘ ਗੋਲੀਆਂ ਚਲਾਉਂਦੇ ਭੱਜਣ ਦੀ ਕੋਸ਼ਿਸ਼ ਕਰਦੇ, ਕਿਸੇ ਨੇ ਉਨ੍ਹਾਂ ਦਾ ਪਿੱਛਾ ਕਰਨ ਦੀ ਜੁਰਅਤ ਨਹੀਂ ਸੀ ਕਰਨੀ। ਜੇ ਇੰਦਰਾ ਗਾਂਧੀ ਨਿਹੱਥੀ ਔਰਤ ਸਹੀ ਮੰਨ ਲਿਆ ਜਾਵੇ, ਪਰ ਇਹ ਵੀ ਸਚਾਈ ਹੈ ਕਿ ਦੋਵੇਂ ਸ. ਬਿਅੰਤ ਸਿੰਘ ਅਤੇ ਸ. ਸਤਵੰਤ ਸਿੰਘ ਉਸ ਵਕਤ ਨਿਹੱਥੇ ਅਤੇ ਬਿਨਾਂ ਹਥਿਆਰਾਂ ਤੋਂ ਬੈਠੇ ਸਨ ਜਿਹੜੇ ਸੈਂਕੜੇ ਕਮਾਂਡੋਆਂ ਦੇ ਘੇਰੇ ਵਿਚ ਸ਼ਾਂਤਚਿੱਤ ਬੈਠੇ ਸਨ। ਇਥੇ ਆ ਕੇ ਸਾਰਿਆਂ ਲਈ ਕਨੂੰਨ ਇਕੋ ਜਿਹਾ ਬਰਾਬਰ ਨਹੀਂ ਰਹਿ ਜਾਂਦਾ। ਇਹ ਹਕੀਕਤ ਹੈ ਕਿ ਜਦੋਂ ਕਿਸੇ ਅਮੀਰਜ਼ਾਦੇ ਨੂੰ ਕੌਮੀ ਨਸਲਕੁਸ਼ੀ ਦੇ ਅਪਰਾਧ ਵਿਚ ਦੇਸ਼ ਦੀਆਂ ਅਦਾਲਤਾਂ ਤੇ ਕਨੂੰਨ ਹੱਥ ਪਾਉਣ ਦੀ ਜੁਰਅਤ ਨਾ ਕਰਨ, ਤਾਂ ਪੀੜਤ ਕੌਮਾਂ ਵਿੱਚੋਂ ਕਿਸੇ ਨੇ ਤਾਂ ਆਪਣੇ ਕੌਮੀ ਸਵੈਮਾਣ ਦੀ ਬਹਾਲੀ ਖਾਤਰ ਹੱਥੀਂ ਇਨਸਾਫ਼ ਲੈਣ ਲਈ ਅੱਗੇ

ਆਉਣਾ ਹੀ ਹੁੰਦਾ ਹੈ। ਸਿੱਖਾਂ ਦਾ ਤਾਂ ਇਹ ਮੁੱਢ ਤੋਂ ਸੁਭਾਅ ਹੈ ਕਿ ਇਹ ਹੱਕ ਸੱਚ ਦੀ ਲੜਾਈ ਤੋਂ ਪਿੱਛੇ ਨਹੀਂ ਹੱਟਦੇ। ਸਿੱਖ ਲੜਾਈ ਲੜਨਾ ਜਾਣਦੇ ਹਨ। ਸ. ਕਿਹਰ ਸਿੰਘ ਦੇ ਵਿਰੁੱਧ ਦਿੱਲੀ ਪੁਲਿਸ ਤੇ ਸਰਕਾਰ ਵੱਲੋਂ ਇਕ ਹੋਰ ਸਬੂਤ ਅਦਾਲਤ ਵਿਚ ਪੇਸ਼ ਕੀਤਾ ਗਿਆ ਕਿ ਸ. ਕਿਹਰ ਸਿੰਘ ਦੇ ਮੇਜ਼ ਦੇ ਦਰਾਜ਼ ਵਿੱਚੋਂ ਉਸ ਦੀ ਗ੍ਰਿਫਤਾਰੀ ਤੋਂ ਚਾਰ ਦਿਨ ਬਾਅਦ ਇਕ ਪੈਂਫਲਿਟ (ਕਿਤਾਬਚਾ) ਮਿਲਿਆ 'ਇੰਦਰਾ ਦੇ ਸਿੱਖ', ਜਿਸ ਉੱਤੇ ਵਕੀਲ ਨੇ ਸਰਕਾਰੀ ਵਕੀਲ ਨਾਲ ਅਦਾਲਤ ਵਿਚ ਬਹਿਸ ਕੀਤੀ ਕਿ ਇਹ ਤੁਸੀਂ ਕਿਵੇਂ ਕਹਿ ਰਹੇ ਹੋ ਕਿ 'ਇੰਦਰਾ ਦੇ ਸਿੱਖ', ਸਾਬਤ ਕਰੋ ਇੰਦਰਾ ਦੇ ਸਿੱਖ? ਸਿੱਖ ਤਾਂ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦਸ ਗੁਰੂ ਸਾਹਿਬਾਨ ਦੇ ਹਨ। ਸਿੱਖਾਂ ਨੂੰ ਪੁੱਛ ਕੇ ਵੇਖੋ ਉਹ ਕੀ ਜਵਾਬ ਦੇਂਦੇ ਹਨ। ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦੇ ਸਿੱਖ ਕਹਿਣਗੇ। ਸਿੱਖਾਂ ਨੂੰ ਗੁਰੂ ਪੁੱਛੋ ਤਾਂ ਇਕ ਹੀ ਜਵਾਬ ਕਹਿਣਗੇ- ਸ੍ਰੀ ਗੁਰੂ ਗ੍ਰੰਥ ਸਾਹਿਬ। ਜੱਜ ਸਾਹਿਬ ਫੈਸਲਾ ਦੇਣ, ਸਿੱਖ ਗੁਰੂ ਨਾਨਕ ਦੇਵ ਜੀ, ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਹਨ ਜਾਂ ਇੰਦਰਾ ਗਾਂਧੀ ਦੇ ਸਿੱਖ? ਇੰਦਰਾ ਗਾਂਧੀ ਦੇ ਸਿੱਖ ਅਦਾਲਤ ਵਿਚ ਪੇਸ਼ ਕਰੋ ਤੇ ਉਨ੍ਹਾਂ ਨੂੰ ਪੁੱਛਿਆ ਜਾਵੇਗਾ ਕਿ ਤੁਹਾਨੂੰ ਇੰਦਰਾ ਗਾਂਧੀ ਨੇ ਕਿਵੇਂ ਸਿੱਖ ਬਣਾਇਆ। ਸ. ਕਿਹਰ ਸਿੰਘ ਦੇ ਵਕੀਲ ਦੀਆਂ ਦਲੀਲਾਂ ਦਾ ਸਰਕਾਰੀ ਵਕੀਲ ਕੋਈ ਜਵਾਬ ਨਾ ਦੇ ਸਕਿਆ। ਜੱਜ ਕਹਿੰਦਾ, "ਸਿੱਖ ਤਾਂ ਗੁਰੂ ਨਾਨਕ ਦੇਵ, ਗੁਰੂ ਗੋਬਿੰਦ ਸਿੰਘ ਦੇ ਸਿੱਖ ਹਨ, ਸਿੱਖਾਂ ਦਾ ਗੁਰੂ ਗੁਰੂ ਗ੍ਰੰਥ ਸਾਹਿਬ ਹੈ। ਹੋਰ ਕਈ ਸਿੱਖ ਨਹੀਂ ਹੋ ਸਕਦਾ।" ਸ. ਹਰਜਿੰਦਰ ਸਿੰਘ (ਸ. ਸਤਵੰਤ ਸਿੰਘ ਦਾ ਦੋਸਤ) ਅਤੇ ਸ. ਕਿਹਰ ਸਿੰਘ ਦੇ ਪੁੱਤਰ ਸ. ਰਜਿੰਦਰ ਸਿੰਘ ਨੇ ਲੇਖਕ ਨੂੰ ਦੱਸਿਆ ਕਿ ਜਦੋਂ ਕੋਰਟ ਵਿਚ ਜੱਜ ਨੇ ਇਹ ਫੈਸਲਾ ਦਿੱਤਾ ਕਿ ਸਿੱਖ ਗੁਰੂ ਨਾਨਕ ਸਾਹਿਬ, ਗੁਰੂ ਗੋਬਿੰਦ ਸਿੰਘ ਜੀ ਦੇ ਹੀ ਹਨ ਤੇ ਇਨ੍ਹਾਂ ਸਿੱਖਾਂ ਦਾ ਮੌਜੂਦਾ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੈ। ਇੰਦਰਾ ਗਾਂਧੀ ਦਾ ਕੋਈ ਸਿੱਖ ਨਹੀਂ ਹੈ, ਇਹ ਕਹਿਣਾ ਵੱਡੀ ਮੂਰਖਤਾ ਤੇ ਪਾਗਲਪਨ ਹੈ। ਤਾਂ ਕੋਰਟ ਦਾ ਫੈਸਲਾ ਸੁਣ ਕੇ ਉਸ ਵਕਤ ਅਦਾਲਤ ਵਿਚ ਮੌਜੂਦ ਤਿੰਨਾਂ ਸਿੰਘਾਂ ਖੁਸ਼ੀ ਵਿਚ ਪੰਜ ਜੈਕਾਰੇ ਗਜਾਏ 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਅਤੇ ਸ. ਕਿਹਰ ਸਿੰਘ ਨੇ ਇਕ ਲੰਬਾ ਜੈਕਾਰਾ ਗਜਾਇਆ- ਜੈਕਾਰਾ ਗਜਾਵੇ, ਮੱਥਾ ਜਾਬਰ ਨਾਲ ਲਾਵੇ, ਹੁਣ ਪਿੱਠ ਨਾ ਦਿਖਾਵੇ, ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਦੇ ਮਨ ਨੂੰ ਭਾਵੇ, ਨਿਹਾਲ ਹੋ ਜਾਵੇ- ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ। ਤਾਂ ਪੱਤਰਕਾਰ ਜੋ ਕੇਸ ਦੀ ਸੁਣਵਾਈ ਵੇਲੇ ਤਿਹਾੜ ਜੇਲ੍ਹ ਅੰਦਰ ਬਣੀ ਸਪੈਸ਼ਲ ਅਦਾਲਤ ਵਿਚ ਮੌਜੂਦ ਸੀ ਉਨ੍ਹਾਂ ਨੇ ਸ. ਸਤਵੰਤ ਸਿੰਘ, ਸ. ਕਿਹਰ ਸਿੰਘ ਤੇ ਸ. ਬਲਬੀਰ ਸਿੰਘ ਨੂੰ ਖੁਸ਼ੀ ਵਿਚ ਜੈਕਾਰੇ ਛੱਡਣ ਦਾ ਕਾਰਨ ਪੁੱਛਿਆ ਤਾਂ ਤਿੰਨਾਂ ਸਿੰਘਾਂ ਕਿਹਾ ਕਿ ਸਾਨੂੰ ਜੱਜ ਸਾਹਿਬ ਦੇ ਇਸ ਫੈਸਲੇ 'ਤੇ ਖੁਸ਼ੀ ਹੋਈ ਹੈ ਕਿ ਸਿੱਖ ਗੁਰੂ ਨਾਨਕ ਦੇਵ, ਗੁਰੂ ਗੋਬਿੰਦ ਸਿੰਘ ਜੀ ਦੇ ਹਨ ਤੇ ਸਿੱਖਾਂ ਦਾ ਗੁਰੂ ਗੁਰੂ ਗ੍ਰੰਥ ਸਾਹਿਬ ਹੈ। ਇੰਦਰਾ ਗਾਂਧੀ ਦਾ ਕੋਈ ਸਿੱਖ ਨਹੀਂ ਹੈ, ਇਸ ਲਈ ਅਸੀਂ ਜੱਜ ਸਾਹਿਬ ਦੇ ਫੈਸਲੇ ਦਾ ਸਵਾਗਤ ਕਰ ਰਹੇ ਹਾਂ। ਪੱਤਰਕਾਰਾਂ ਨੇ ਫਿਰ ਸਵਾਲ ਕੀਤਾ, "ਸਰਦਾਰ ਸਾਹਿਬ, ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਤੋਂ ਨਾਅਰਾ ਅੱਗੇ ਵੀ ਸੁਣਾ ਹੈ। ਪਰ ਅੱਜ ਤੋਂ ਬਾਬਾ ਕਿਹਰ ਸਿੰਘ ਨਵਾਂ ਨਾਅਰਾ (ਜੈਕਾਰਾ) ਬੜਾ ਵੱਡਾ ਬੋਲਾ ਹੈ। ਇਸ ਕੀ ਵਿਆਖਿਆ ਬਤਾਉ?" ਤਾਂ

ਸ. ਸਤਵੰਤ ਸਿੰਘ, ਕਿਹਰ ਸਿੰਘ ਅਤੇ ਸ. ਬਲਬੀਰ ਸਿੰਘ ਨੇ ਕਿਹਾ, "ਜਿਹੜਾ ਸਿੰਘ ਜੈਕਾਰਾ ਗਜਾਉਂਦਾ ਹੈ ਉਹ ਤਾਂ ਹੀ ਗੁਰੂ ਗੋਬਿੰਦ ਸਿੰਘ ਦੇ ਮਨ ਨੂੰ ਚੰਗਾ ਲੱਗਦਾ ਹੈ, ਜਿਹੜਾ ਸਿੰਘ 'ਜ਼ੁਲਮ ਕਰਨ ਵਾਲੇ ਨਾਲ ਟੱਕਰ ਲਵੇ, ਲੜਾਈ ਵਿਚ ਪਿੱਠ ਨਾ ਦਿਖਾਵੇ, ਉਹੋ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਦੇ ਮਨ ਨੂੰ ਭਾਉਂਦਾ ਹੈ, ਜ਼ਿੰਦਗੀ ਅਤੇ ਮੌਤ ਵਿਚ ਕੋਈ ਫਰਕ ਨਹੀਂ ਰਹਿ ਜਾਂਦਾ, ਉਹੋ ਸਿੰਘ ਸੂਰਮਾ ਹੈ ਤੇ ਉਸ ਦੀ ਜ਼ਿੰਦਗੀ ਮੌਤ ਤੋਂ ਬਾਅਦ ਸ਼ੁਰੂ ਹੁੰਦੀ ਹੈ। ਮੌਤ ਉਸਨੂੰ ਮਾਰ ਨਹੀਂ ਸਕਦੀ।

ਭਾਰਤ ਸਰਕਾਰ ਵੱਲੋਂ ਇੰਦਰਾ ਗਾਂਧੀ ਕਤਲ ਦੀ ਪੜਤਾਲ ਕਰਨ ਲਈ ਠੱਕਰ ਕਮਿਸ਼ਨ ਨਿਯੁਕਤ ਕੀਤਾ ਗਿਆ ਸੀ ਕਿ ਪਤਾ ਲਗਾਇਆ ਜਾ ਸਕੇ ਕਿ ਇੰਦਰਾ ਗਾਂਧੀ ਦੇ ਕਤਲ ਵਿਚ ਕੌਣ ਸਾਜ਼ਿਸ਼ਕਾਰ ਹਨ ਤੇ ਤੱਥਾਂ ਨੂੰ ਸਾਹਮਣੇ ਲਿਆਉਣਾ ਠੱਕਰ ਕਮਿਸ਼ਨ ਦਾ ਮੁੱਖ ਕੰਮ ਸੀ। ਪਰ ਠੱਕਰ ਕਮਿਸ਼ਨ ਨੇ ਇੰਦਰਾ ਕਤਲ ਨਾਲ ਸਬੰਧਤ ਧਿਰਾਂ ਨੂੰ ਇਸ ਪੜਤਾਲ ਵਿਚ ਆਪਣੇ ਬਿਆਨ ਦੇਣ ਲਈ ਜਾਂ ਉਨ੍ਹਾਂ ਤੋਂ ਪੁੱਛਗਿਛ ਕਰਨ ਲਈ ਬੁਲਾਇਆ ਨਹੀਂ ਗਿਆ। ਸ੍ਰ. ਸਤਵੰਤ ਸਿੰਘ ਦੇ ਵਾਰ-ਵਾਰ ਕਹਿਣ 'ਤੇ ਵੀ ਜਾਂਚ ਵਿਚ ਸ਼ਾਮਲ ਨਹੀਂ ਕੀਤਾ ਗਿਆ। ਸ੍ਰ. ਕਿਹਰ ਸਿੰਘ ਤੇ ਸ੍ਰ. ਬਲਬੀਰ ਸਿੰਘ ਨੂੰ ਵੀ ਪੜਤਾਲ ਵਿਚ ਸ਼ਾਮਲ ਨਹੀਂ ਕੀਤਾ ਗਿਆ। ਵਿਚਾਰਿਆ ਜਾਵੇ ਕਿ ਫਿਰ ਠੱਕਰ ਕਮਿਸ਼ਨ ਦਾ ਇੰਦਰਾ ਕਤਲ ਕੇਸ ਸਾਜ਼ਿਸ਼ ਦੇ ਤੱਥਾਂ ਦਾ ਪਤਾ ਲਗਾਉਣ ਦਾ ਮਕਸਦ ਹੀ ਕੀ ਰਹਿ ਜਾਂਦਾ ਹੈ? ਜੋ ਠੱਕਰ ਕਮਿਸ਼ਨ ਨੇ ਰਿਪੋਰਟ ਤਿਆਰ ਕੀਤੀ, ਉਹ ਕਿਉਂ ਨਹੀਂ ਜਨਤਕ ਤੌਰ 'ਤੇ ਜਾਰੀ ਕੀਤੀ ਗਈ? ਭਾਰਤ ਦੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਦੇ ਕਹਿਣ 'ਤੇ ਵੀ ਉਸ ਨੂੰ ਕਿਉਂ ਨਹੀਂ ਵਿਖਾਈ ਗਈ। ਉਸ ਨੂੰ ਰਾਜੀਵ ਗਾਂਧੀ ਦੀ ਕਾਂਗਰਸ ਸਰਕਾਰ ਵਲੋਂ ਕਿਉਂ ਦਬਾ ਦਿੱਤਾ ਗਿਆ। ਠੱਕਰ ਕਮਿਸ਼ਨ ਦੀ ਰਿਪੋਰਟ ਵਿਰੋਧੀ ਧਿਰ ਦੀ ਮੰਗ ਕਰਨ 'ਤੇ ਵੀ ਪਾਰਲੀਮੈਂਟ ਵਿਚ ਕਿਉਂ ਨਹੀਂ ਪੇਸ਼ ਕੀਤੀ ਗਈ। ਕੀ ਸੁਪਰੀਮ ਕੋਰਟ ਦੇ ਇੰਦਰਾ ਕਤਲ ਕੇਸ ਦੇ ਫੈਸਲੇ ਤੋਂ ਪਹਿਲਾਂ ਠੱਕਰ ਕਮਿਸ਼ਨ ਦੀ ਰਿਪੋਰਟ ਸੁਪਰੀਮ ਕੋਰਟ ਵਿਚ ਪੇਸ਼ ਕਰਨੀ ਜ਼ਰੂਰੀ ਨਹੀਂ ਸੀ, ਕਿ ਕਿਤੇ ਇੰਦਰਾ ਕਤਲ ਕੇਸ ਵਿਚ ਕੋਈ ਬੇਦੋਸ਼ਾ ਹੀ ਫਾਹੇ ਨਾ ਟੰਗਿਆ ਜਾਵੇ? ਕੀ ਇਹ ਜ਼ਰੂਰੀ ਨਹੀਂ ਸੀ ਕਿ ਠੱਕਰ ਕਮਿਸ਼ਨ ਦੀ ਰਿਪੋਰਟ ਵਿਚ ਸਾਜ਼ਿਸ਼ਕਾਰਾਂ ਦਾ ਪਤਾ ਲਾ ਕੇ ਉਨ੍ਹਾਂ ਨੂੰ ਅਦਾਲਤ ਰਾਹੀਂ ਸਜ਼ਾ ਦੇਣ ਦਾ ਪ੍ਰਬੰਧ ਕੀਤਾ ਜਾਵੇ। ਸਵਾਲਾਂ ਦਾ ਸਵਾਲ ਹੈ ਕਿ ਠੱਕਰ ਕਮਿਸ਼ਨ ਦੀ ਰਿਪੋਰਟ ਨੂੰ ਸਰਕਾਰ ਵੱਲੋਂ ਕਿਉਂ ਦਬਾਇਆ ਗਿਆ? ਅਸਲ ਵਿਚ ਸਰਕਾਰ ਦਾ ਠੱਕਰ ਕਮਿਸ਼ਨ ਰਾਹੀਂ ਹੋਰ ਸਿੱਖਾਂ ਦੀ ਬਲੀ ਲੈਣ ਦਾ ਇਰਾਦਾ ਸੀ, ਨਾ ਕਿ ਨਿਰਦੋਸ਼ ਸ. ਬਲਬੀਰ ਸਿੰਘ, ਸ. ਕਿਹਰ ਸਿੰਘ ਨੂੰ ਰਿਹਾਅ ਕਰਨ ਦਾ। ਹਕੀਕਤ ਭਾਵੇਂ ਕੁਝ ਵੀ ਹੋਵੇ ਪਰ ਸ. ਬਲਬੀਰ ਸਿੰਘ ਤੇ ਸ. ਕਿਹਰ ਸਿੰਘ ਦੇ ਖਿਲਾਫ ਜੋ ਸਰਕਾਰ ਨੇ ਸਬੂਤ ਵਜੋਂ ਤੱਥ ਅਦਾਲਤ ਵਿਚ ਪੇਸ਼ ਕੀਤੇ ਤੇ ਜਿਨ੍ਹਾਂ 'ਤੇ ਅਧਾਰਤ ਸ. ਬਲਬੀਰ ਸਿੰਘ ਤੇ ਸ. ਕਿਹਰ ਸਿੰਘ ਨੂੰ ਫਾਂਸੀ 'ਤੇ ਟੰਗਿਆ ਜਾਣ ਦੀ ਸਜ਼ਾ ਸੁਣਾਈ ਜਾ ਰਹੀ ਸੀ, ਉਹ ਕਾਫੀ ਨਹੀਂ ਸਨ। ਇਨਸਾਫ਼ ਦਾ ਤਕਾਜ਼ਾ ਇਹ ਕਹਿੰਦਾ ਹੈ ਕਿ ਦੋਸ਼ੀ ਭਾਵੇਂ ਬਚ ਜਾਵੇ, ਪਰ ਨਿਰਦੋਸ਼ ਨੂੰ ਸਜ਼ਾ ਨਹੀਂ ਹੋਣੀ ਚਾਹੀਦੀ। ਸ੍ਰ. ਸਤਵੰਤ ਸਿੰਘ ਨੂੰ ਫਾਂਸੀ ਦੀ ਸਜ਼ਾ ਸੁਣਾਏ ਜਾਣ 'ਤੇ ਉਨ੍ਹਾਂ ਨਾਲ ਕਿੰਤੂ-ਪ੍ਰੰਤੂ ਨਹੀਂ ਸੀ ਕੀਤਾ ਜਾ ਸਕਦਾ, ਉਸ ਨੇ ਇੰਦਰਾ

ਗਾਂਧੀ ਦਾ ਕਤਲ ਸਿੱਧੇ ਅਰਥਾਂ ਵਿਚ ਸ੍ਰੀ ਹਰਿਮੰਦਰ ਸਾਹਿਬ ਜੂਨ ੧੯੮੪ ਦੇ ਫੌਜੀ ਹਮਲੇ, ਢੱਠੇ ਅਕਾਲ ਤਖ਼ਤ ਅਤੇ ਹਜ਼ਾਰਾਂ ਸਿੱਖਾਂ ਦੀ ਕਤਲੇਆਮ ਦੇ ਬਦਲੇ ਵਜੋਂ ਕੀਤਾ ਸੀ ਤੇ ਇਸ ਦੀ ਕੀਮਤ ਅਜਿਹੇ ਧਰਮੀ ਤੇ ਕੌਮੀ ਫਰਜ਼ ਨਿਭਾਉਂਦਿਆਂ ਤਾਰਨੀ ਹੀ ਪੈਂਦੀ ਹੈ।

ਜੋ ਪੁਲਿਸ/ਸਰਕਾਰ ਨੇ ਕੇਸ ਦਾਅਵੇ ਵਿਚ ਨੋਟ ਲਿਖ ਕੇ ਦੋਸ਼ੀਆਂ ਖਿਲਾਫ਼ ਅਦਾਲਤ ਵਿਚ ਪੇਸ਼ ਕੀਤਾ, ਕੋਰਟ ਨੇ ਉਸ ਨੂੰ ਮਨਜ਼ੂਰ ਕਰ ਲਿਆ। ਗਵਾਹ ਕਹਿੰਦੇ ਕਿ ਅਸੀਂ ਇਹ ਨਹੀਂ ਕਿਹਾ, ਕੋਰਟ ਮੰਨਦਾ ਨਹੀਂ ਇਹ ਤੁਸੀਂ ਕਿਹਾ ਸੀ। ਸ੍ਰ. ਸਤਵੰਤ ਸਿੰਘ ਕਹਿੰਦਾ ਕਿ ਇੰਦਰਾ ਕਤਲ ਵਿਚ ਕਿਸੇ ਦੀ ਕੋਈ ਸਾਜ਼ਿਸ਼ ਨਹੀਂ, ਮੇਰਾ ਤੇ ਸ੍ਰ. ਬਿਅੰਤ ਸਿੰਘ ਦਾ ਦੋਵਾਂ ਦਾ ਨਿੱਜੀ ਫੈਸਲਾ ਸੀ। ਕੋਰਟ ਕਹਿੰਦਾ, "ਤੁਹਾਨੂੰ ਸ. ਕਿਹਰ ਸਿੰਘ ਨੇ ਤਿਆਰ ਕੀਤਾ। ਇਹਨਾਂ ਨੂੰ ਵੀ ਫਾਂਸੀ ਦੇਣੀ ਹੈ।" ਬੀਬੀ ਬਿਮਲ ਕੌਰ ਕਹਿੰਦੀ, "ਪੁਲਿਸ ਵਾਲੇ ਯਮਨਾ ਵੈਲੋਡਰੋਮ ਵਿਚ ਮੇਰੇ 'ਤੇ ਦਬਾਅ ਪਾ ਕੇ, ਮਾਨਸਿਕ ਤਸੀਹੇ ਦੇ ਕੇ ਆਪਣੀਆਂ ਗੱਲਾਂ ਕਹਾਉਣ ਲਈ ਮਨਾਉਂਦੇ ਰਹੇ। ਸ੍ਰ. ਕਿਹਰ ਸਿੰਘ ਦੀ ਕੋਈ ਸਾਜ਼ਿਸ਼ ਨਹੀਂ। ਮੇਰੇ ਪਤੀ ਦਾ ਇਹ ਨਿੱਜੀ ਫੈਸਲਾ ਸੀ। ਸ੍ਰ. ਕਿਹਰ ਸਿੰਘ ਨਿਰਦੋਸ਼ ਨੂੰ ਫਸਾਇਆ ਜਾ ਰਿਹਾ ਹੈ। ਸੋਨੇ ਦਾ ਕੜਾ ਤੇ ਮੁੰਦਰੀ ਪੁਲਿਸ ਮੇਰੇ ਘਰੋਂ ਗੈਰ-ਹਾਜ਼ਰੀ ਵਿਚ ਤਲਾਸ਼ੀ ਦੌਰਾਨ ਚੁੱਕ ਕੇ ਲੈ ਗਈ ਤੇ ਸ. ਕਿਹਰ ਸਿੰਘ ਤੋਂ ਮਿਲਿਆ ਕਹਿ ਕੇ ਝੂਠ ਬੋਲ ਕੇ ਅਦਾਲਤ ਵਿਚ ਪੇਸ਼ ਕੀਤਾ ਜਾ ਰਿਹਾ ਹੈ। ਕੋਰਟ ਕਹਿੰਦਾ ਕਿ ਇਹ ਸ੍ਰ. ਕਿਹਰ ਸਿੰਘ ਤੋਂ ਹੀ ਮਿਲੇ ਹਨ।

-ਜਸਟਿਸ ਜਗਨਨਾਥ ਸੈਂਟੀ ਦੇ ਵਿਚਾਰ ਅਨੁਸਾਰ, "ਆਮ ਤੌਰ 'ਤੇ ਇਕ ਸਾਜ਼ਿਸ਼ ਹਮੇਸ਼ਾ ਗੁਪਤ ਤੌਰ 'ਤੇ ਹੀ ਬਣਾਈ ਜਾਂਦੀ ਹੈ ਅਤੇ ਉਸ ਸਾਜ਼ਿਸ਼ ਦੇ ਬਿਲਕੁਲ ਠੀਕ, ਠੋਸ ਅਤੇ ਸਿੱਧੇ ਸਬੂਤ ਲੱਭਣੇ ਜਾਂ ਫਿਰ ਸਾਬਿਤ ਕਰਨੇ ਕਦੇ ਵੀ ਮੁਮਕਿਨ ਨਹੀਂ ਹੁੰਦੇ, ਇਸ ਕਰਕੇ ਆਮ ਤੌਰ 'ਤੇ ਮੁਕੱਦਮਾ ਉਸ ਸਾਜ਼ਿਸ਼ ਨਾਲ ਸਬੰਧਤ ਵੱਖ-ਵੱਖ ਪਹਿਲੂਆਂ ਦੇ ਅਧਾਰ 'ਤੇ ਗਰੁੱਪਾਂ ਦੇ ਸਾਂਝੇ ਤੌਰ 'ਤੇ ਕੀਤੇ ਗਏ ਕੰਮਾਂ, ਕਾਰਵਾਈ ਅਤੇ ਹਰਕਤਾਂ ਦੇ ਅਧਾਰ 'ਤੇ ਕੀਤਾ ਜਾਂਦਾ ਹੈ।"

ਕੋਰਟ ਸ੍ਰ. ਸਤਵੰਤ ਸਿੰਘ ਦੇ ਅਦਾਲਤ ਵਿਚ ਦਿੱਤੇ ਬਿਆਨ ਉੱਤੇ ਗੌਰ ਕਰਦਾ ਤਾਂ ਸ. ਕਿਹਰ ਸਿੰਘ ਰਿਹਾਅ ਹੋਣ ਦਾ ਹੱਕਦਾਰ ਸੀ। ਉਸ ਨੇ ਆਪਣੇ (ਸ੍ਰ. ਸਤਵੰਤ ਸਿੰਘ) ਬਿਆਨ ਵਿਚ ਕਿਹਾ ਹੈ। ਉਸ ਨੇ ਅਤੇ ਸ੍ਰ. ਬਿਅੰਤ ਸਿੰਘ ਨੇ ੨੪ ਅਕਤੂਬਰ ਨੂੰ ਅੰਮ੍ਰਿਤ ਛਕਿਆ ਸੀ। ਇਹ ਉਹ ਦਿਨ ਸੀ ਜਿਸ ਦਿਨ ਉਸ ਨੇ ਪਹਿਲੀ ਵਾਰ ਸ੍ਰ. ਬਿਅੰਤ ਸਿੰਘ ਤੋਂ ਇੰਦਰਾ ਕਤਲ ਦੀ ਯੋਜਨਾ ਬਾਰੇ ਜਾਣਿਆ ਸੀ ਅਤੇ ਸ੍ਰ. ਬਿਅੰਤ ਸਿੰਘ ਦਾ ਸਾਥ ਦੇਣ ਦਾ ਫੈਸਲਾ ਕੀਤਾ ਸੀ। ਉਸ ਨੇ ਇਹ ਵੀ ਕਿਹਾ ਕਿ ਸ੍ਰ. ਕਿਹਰ ਸਿੰਘ ਉਸ ਦਿਨ ਉਥੇ ਨਹੀਂ ਸੀ।

ਸੋ ਸ੍ਰ. ਸਤਵੰਤ ਸਿੰਘ ਦੇ ਇਸ ਬਿਆਨ ਨੇ ਅਦਾਲਤ ਦੇ ਸਾਰੇ ਬਿਆਨਾਂ, ਕਹਾਣੀਆਂ ਅਤੇ ਮਨਘੜਤ ਦਾਅਵਿਆਂ ਨੂੰ ਝੁਠਲਾ ਕੇ ਰੱਖ ਦਿੱਤਾ ਜੋ ਉਸ ਨੇ ਹੁਣ ਤਕ ਸ੍ਰ. ਕਿਹਰ ਸਿੰਘ ਵਿਰੁੱਧ ਘੜੇ ਸਨ। ਸ੍ਰ. ਸਤਵੰਤ ਸਿੰਘ ਨੇ ਕਿਹਾ ਕਿ ਅਦਾਲਤ ਅਤੇ ਪੁਲਿਸ ਨੇ ਇਹ ਮਨਘੜਤ ਕਹਾਣੀ ਘੜੀ ਹੈ ਕਿ ਸ੍ਰ. ਬਿਅੰਤ ਸਿੰਘ ਨੇ ਸ੍ਰ. ਕਿਹਰ ਸਿੰਘ ਦੇ ਕਹਿਣ 'ਤੇ ੧੪ ਅਕਤੂਬਰ ਨੂੰ ਅੰਮ੍ਰਿਤ ਛਕਿਆ ਸੀ। ਪਰ

ਸ੍ਰ. ਸਤਵੰਤ ਸਿੰਘ ਦੇ ਅਦਾਲਤ ਵਿਚ ਬਿਆਨ ਦੇਣ ਦੇ ਬਾਵਜੂਦ ਵੀ ਕੋਰਟ ਇਹੋ ਕਹਿੰਦਾ ਰਿਹਾ, "ਇੰਦਰਾ ਕਤਲ ਦਾ ਵੱਡਾ ਦੋਸ਼ੀ ਸ੍ਰ. ਕਿਹਰ ਸਿੰਘ ਹੀ ਹੈ।"

ਵੇਖਿਆ ਜਾਵੇ ਕਿ ਕੀ ਸ੍ਰ. ਕਿਹਰ ਸਿੰਘ ਦਾ ਪਿਛੋਕੜ ਅਪਰਾਧੀ ਬਿਰਤੀ ਵਾਲਾ ਤਾਂ ਨਹੀਂ ਸੀ :-

ਸ. ਕਿਹਰ ਸਿੰਘ ਦਾ ਜਨਮ ਪਿਤਾ ਸ. ਆਤਮਾ ਸਿੰਘ ਦੇ ਘਰ ਮਾਤਾ ਸ਼ਰਨ ਕੌਰ ਦੀ ਕੁੱਖੋਂ ਪਿੰਡ ਮੁਸਤਫਾਬਾਦ ਵਿਚ ਹੋਇਆ ਸੀ। ਉਸ ਦੇ ਪ੍ਰਿਤਾ ਰਾਮਦਾਸੀਆ ਪਰਿਵਾਰ ਵਿਚ ਹੋਏ ਤੇ ਖੱਡੀ ਦਾ ਕੰਮ ਕਰਦੇ ਸਨ। ਉਸ ਦਾ ਸਕੂਲ ਦਾ ਰਿਕਾਰਡ ਵੀ ਬਹੁਤ ਵਧੀਆ ਸੀ ਤੇ ਉਹ ਦਿੱਲੀ ਦੇ ਡਾਇਰੈਕਟੋਰੇਟ ਜਨਰਲ ਸਪਲਾਈ ਅਤੇ ਡਿਸਪੋਸਲ ਵਿਭਾਗ ਵਿਚ ਨੌਕਰੀ ਕਰਦਾ ਸੀ ਅਤੇ ਸਰਕਾਰ ਵੱਲੋਂ ਵਧਾਏ ਰੈਂਕਾਂ ਦੀ ਤਰੱਕੀ ਨਾਲ ਹੌਲੀ-ਹੌਲੀ ਅਸਿਸਟੈਂਟ ਦੀ ਕੁਰਸੀ ਤੱਕ ਪੁੱਜਿਆ ਸੀ। ਉਹ ਧਾਰਮਿਕ ਬਿਰਤੀ ਵਾਲਾ ਸਿੱਦਕ ਸੰਤੋਖ ਦਾ ਧਾਰਨੀ ਗੁਰਸਿੱਖ ਸੀ ਤੇ ਗੁਰਦੁਆਰਾ ਸਾਹਿਬ ਵਿਚ ਰੋਜ਼ਾਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਣਾ, ਕੀਰਤਨ ਸੁਣਨਾ, ਸੰਗਤ ਦੇ ਜੋੜਿਆਂ ਦੀ ਸੇਵਾ ਕਰਨੀ ਉਸ ਦਾ ਨਿਤਨੇਮ ਸੀ। ਉਹ ਕਦੇ ਵੀ ਕਿਸੇ ਸਿਆਸੀ ਪਾਰਟੀ ਜਾਂ ਗਠਜੋੜ ਨਾਲ ਸਬੰਧਤ ਨਹੀਂ ਰਿਹਾ। ਨਾ ਹੀ ਉਹ ਕਦੀ ਸਿੱਖ ਸੰਘਰਸ਼ ਦੇ ਮਹਾਨ ਇਨਕਲਾਬੀ ਸੰਤ ਜਰੈਨਲ ਸਿੰਘ ਖਾਲਸਾ ਭਿੰਡਰਾਂਵਾਲੇ ਨੂੰ ਮਿਲਿਆ ਜਾਂ ਸੰਪਰਕ ਵਿਚ ਆਇਆ। ਸੰਜੋਗ-ਵੱਸ ਸ. ਬਿਅੰਤ ਸਿੰਘ ਦਾ ਰਿਸ਼ਤੇਦਾਰੀ ਵਿਚ ਫੁੱਫੜ ਹੋਣਾ ਹੀ ਅਤੇ ਸ. ਬਿਅੰਤ ਸਿੰਘ ਨਾਲ ਰਿਸ਼ਤੇਦਾਰ ਹੋਣ ਦੇ ਨਾਤੇ ਮਿਲਦੇ ਰਹਿਣਾ ਹੀ ਉਸ ਦਾ ਵੱਡਾ ਗੁਨਾਹ ਮੰਨਿਆ ਜਾ ਰਿਹਾ ਸੀ।

-ਕੀ ਉਸ ਨੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਕਤਲ ਕਰਾਉਣ ਲਈ ਕੋਈ ਹੱਥੀ ਕਰਵਾਈ ਕੀਤੀ ਸੀ?

-ਕੀ ਉਸ ਨੇ ਇੰਦਰਾ ਗਾਂਧੀ ਦੇ ਅੰਗ-ਰੱਖਿਅਕਾਂ ਨੂੰ ਇੰਦਰਾ ਕਤਲ ਕਰਨ ਲਈ ਆਪਣੇ ਕੋਲੋਂ ਹਥਿਆਰ ਦਿੱਤੇ ਸਨ ਜਾਂ ਦਿਵਾਏ ਸਨ?

ਇੰਦਰਾ ਗਾਂਧੀ ਕਤਲ 'ਚ ਵਰਤੋਂ ਵਿਚ ਲਿਆਂਦੇ ਸ੍ਰ. ਬਿਅੰਤ ਸਿੰਘ ਤੇ ਸ੍ਰ. ਸਤਵੰਤ ਸਿੰਘ ਦੇ ਸਰਕਾਰੀ ਸਰਵਿਸ ਦੇ ਹਥਿਆਰ ਸਨ।

-ਕੀ ਸ. ਕਿਹਰ ਸਿੰਘ ਨੇ ਦੋਸ਼ੀਆਂ ਨੂੰ ਇੰਦਰਾ ਗਾਂਧੀ ਦੇ ਦਫਤਰ ਜਾਣ ਦਾ ਸਮਾਂ ਦੱਸਿਆ ਜਾਂ ਤਾਰੀਕ ਮਿਥ ਕੇ ਦਿੱਤੀ ਸੀ?

-ਕੀ ਸ੍ਰ. ਕਿਹਰ ਸਿੰਘ ਦੋਸ਼ੀਆਂ ਸ੍ਰ. ਬਿਅੰਤ ਸਿੰਘ ਤੇ ਸ੍ਰ. ਸਤਵੰਤ ਸਿੰਘ ਤੋਂ ਵੱਧ ਤੇਜ਼ ਦਿਮਾਗ ਦਾ ਸੀ?

-ਕੀ ਉਸ ਦੀ ਸਲਾਹ ਤੋਂ ਬਿਨਾਂ ਦੋਸ਼ੀ ਇੰਦਰਾ ਗਾਂਧੀ 'ਤੇ ਗੋਲੀ ਚਲਾ ਹੀ ਨਹੀਂ ਸੀ ਸਕਦੇ?

ਮਾਨਯੋਗ ਕੋਰਟ ਨੇ ਇਨ੍ਹਾਂ ਗੱਲਾਂ ਨੂੰ ਵਿਚਾਰ ਵਿਚ ਰੱਖ ਕੇ ਫੈਸਲਾ ਲਿਆ ਹੁੰਦਾ ਤਾਂ, ਸ੍ਰ. ਕਿਹਰ ਸਿੰਘ ਸ੍ਰ. ਬਲਬੀਰ ਸਿੰਘ ਵਾਂਗ ਰਿਹਾਅ ਹੋਣ ਦਾ ਹੱਕਦਾਰ ਸੀ। ਪਰ ਉਸ ਸਮੇਂ ਜੋ ਸਰਕਾਰ ਵੱਲੋਂ ਇੰਦਰਾ ਕਤਲ ਕਾਂਡ ਦੇ ਸਿੰਘਾਂ ਨੂੰ ਛੇਤੀ ਤੋਂ ਛੇਤੀ ਫਾਂਸੀ ਦੇਣ ਦੀ ਕਾਹਲੀ ਕੀਤੀ ਜਾ ਰਹੀ ਸੀ ਉਸ ਵਿਚ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਦੀ ਸਰਕਾਰ ਦੀ ਇਸ ਨੀਤੀ ਦੀ ਵੀ ਸਮਝ ਪੈਂਦੀ ਹੈ ਕਿ ਰਾਜੀਵ ਗਾਂਧੀ ਚਾਹੁੰਦਾ ਸੀ ਕਿ ਜੇ ਮੇਰੇ ਰਾਜ ਕਾਲ ਦੌਰਾਨ ਦੋਸ਼ੀਆਂ ਨੂੰ ਸਜ਼ਾ ਨੇਪਰੇ ਨਾ ਚਾੜ੍ਹੀ

ਗਈ ਤਾਂ ਸਰਕਾਰ ਬਦਲਣ 'ਤੇ ਬਦਲੇ ਹਲਾਤਾਂ ਮੁਤਾਬਿਕ ਅਤੇ ਪੰਜਾਬ ਵਿਚ ਸਿੱਖਾਂ ਦੀ ਅਜ਼ਾਦੀ ਲਹਿਰ ਦੇ ਅੱਗੇ ਵੱਧਣ ਨਾਲ ਕਿਸੇ ਹਾਲਾਤ ਵਿਚ ਦੋਸ਼ੀਆਂ (ਕਥਿਤ) ਨੂੰ ਛੱਡਣਾ ਵੀ ਪੈ ਸਕਦਾ ਹੈ। ਕਈ ਲੋਕਾਂ ਵੱਲੋਂ ਲੋਕ ਹਿੱਤ ਸੁਪਰੀਮ ਕੋਰਟ ਵਿਚ ਪਟੀਸ਼ਨਾਂ ਪਾਈਆਂ ਗਈਆਂ ਸਨ ਕਿ ਇੰਦਰਾ ਕਤਲ ਤੋਂ ਪਹਿਲਾਂ ਪਾਏ ਗਏ ਦੋਸ਼ੀਆਂ ਨੂੰ ਫਾਂਸੀ ਦੀ ਸਜ਼ਾ ਦਿੱਤੀ ਨਹੀਂ ਜਾਂਦੀ, ਉਨਾ ਚਿਰ ਪਹਿਲੇ ਦੋਸ਼ੀਆਂ ਤੋਂ ਪਹਿਲਾਂ ਸ੍ਰ. ਸਤਵੰਤ ਸਿੰਘ, ਸ੍ਰ. ਕਿਹਰ ਸਿੰਘ ਨੂੰ ਫਾਂਸੀ ਦੀ ਸਜ਼ਾ ਨਹੀਂ ਦਿੱਤੀ ਜਾਣੀ ਚਾਹੀਦੀ, ਇਹ ਪਟੀਸ਼ਨਕਾਰ ਹਿੰਦੂ ਤੇ ਮੁਸਲਮਾਨ ਵੀ ਸੀ। ਉਨ੍ਹਾਂ ਇਸ ਗੱਲ ਦਾ ਮੁੱਦਾ ਉਠਾਇਆ ਸੀ ਕਿ ਸਿੱਖ ਭਾਈਚਾਰਾ ਮਹਿਸੂਸ ਕਰ ਰਿਹਾ ਹੈ ਕਿ ਹਿੰਦੁਸਤਾਨ ਵਿਚ ਸਰਕਾਰ, ਸਿੱਖਾਂ ਨਾਲ ਬੇਗਾਨਗੀ ਅਤੇ ਧੱਕੇਸ਼ਾਹੀ ਕਰ ਰਹੀ ਹੈ। ਪਰ ਸਰਕਾਰ ਆਪਣੇ ਹੱਠ 'ਤੇ ਕਾਇਮ ਸੀ। ਸਾਰੇ ਕੇਸਾਂ ਨੂੰ ਪਾਸੇ ਰੱਖ ਕੇ, ਇੰਦਰਾ ਕਤਲ ਕਾਂਡ ਦੇ ਸਿੰਘਾਂ ਨੂੰ ਸਜ਼ਾ ਦੇਣਾ ਸ਼ਾਇਦ ਰਾਜਨੀਤਿਕ ਮਜਬੂਰੀ ਸੀ। ਜਿਵੇਂ ਜੂਨ ੧੯੮੪ ਦੇ ਫੌਜੀ ਹਮਲੇ ਦਾ ੧੯੮੫ ਦੀਆਂ ਪਾਰਲੀਮੈਂਟ ਚੋਣਾਂ ਵਿਚ ਕਾਂਗਰਸ ਪਾਰਟੀ ਨੇ ਹਿੰਦੂ ਬਹੁਗਿਣਤੀ ਦੀਆਂ ਵੋਟਾਂ ਦਾ ਲਾਭ ਲਿਆ ਸੀ। ਇਸ ਤਰ੍ਹਾਂ ੧੯੮੯ ਦੀਆਂ ਪਾਰਲੀਮੈਂਟ ਚੋਣਾਂ ਵਿਚ ਵੀ ਹਿੰਦੂ ਬਹੁਗਿਣਤੀ ਖ਼ੁਸ਼ ਕਰਕੇ ਹਿੰਦੂ ਵੋਟ ਦਾ ਫਾਇਦਾ ਲੈਣਾ ਚਾਹੁੰਦੀ ਸੀ।

ਆਖਰ ਸੁਪਰੀਮ ਕੋਰਟ ਦੇ ਜੱਜ ਜਗਨਨਾਥ ਸ਼ੈਟੀ ਨੇ ਇੰਦਰਾ ਕਤਲ ਕੇਸ ਦਾ ਫੈਸਲਾ ਸੁਣਾ ਦਿੱਤਾ। ਇਕ ਮੁਲਜ਼ਮ ਸ. ਬਲਬੀਰ ਸਿੰਘ ਨੂੰ ਬਰੀ ਕਰ ਦਿੱਤਾ, ਸ੍ਰ. ਸਤਵੰਤ ਸਿੰਘ ਤੇ ਸ੍ਰ. ਕਿਹਰ ਸਿੰਘ ਦੀ ਮੌਤ ਦੀ ਸਜ਼ਾ ਬਹਾਲ ਰੱਖੀ ਗਈ।

੧੯੮੮ ਦੇ ਦਸਬੰਰ ਮਹੀਨੇ ਵਿਚ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਨੂੰ ਫਾਂਸੀ ਦੇਣ ਲਈ ਗੁਪਤ ਤੌਰ 'ਤੇ ਤਿਆਰੀਆਂ ਮੁਕੰਮਲ ਕਰ ਲਈਆਂ ਗਈਆਂ। ਹਿੰਦੂ ਫਿਰਕਾਪ੍ਰਸਤ ਹਾਕਮਾਂ ਨੇ ੫੦ ਮਹੀਨੇ ਇਨਸਾਫ ਦਾ ਝੂਠਾ ਡਰਾਮਾ ਖੇਡਿਆ ਸੀ, ਹਿੰਦੂ ਪ੍ਰਧਾਨ ਮੰਤਰੀ ਦੇ ਕਾਤਲਾਂ ਨੂੰ ਸਜ਼ਾ ਦੇਣ ਲਈ ਤਿਆਰੀਆਂ ਹੋ ਗਈਆਂ ਸਨ, ਪਰ ਇੰਦਰਾ ਕਤਲ ਤੋਂ ਬਾਅਦ ਰਾਜੀਵ ਗਾਂਧੀ ਪ੍ਰਧਾਨ ਮੰਤਰੀ ਵੱਲੋਂ ਰਾਜਧਾਨੀ ਦਿੱਲੀ ਅਤੇ ਹੋਰਨਾਂ ਥਾਵਾਂ ਉੱਤੇ ਕੀਤੀ ਗਈ ਸਿੱਖਾਂ ਦੀ ਨਸਲਕੁਸ਼ੀ ਬਾਰੇ ਤਾਂ ਹਿੰਦੁਸਤਾਨ ਦਾ ਇਨਸਾਫ, ਕਨੂੰਨ, ਪਾਰਲੀਮੈਂਟ, ਸੁਪਰੀਮ ਕੋਰਟ, ਰਾਸ਼ਟਰਪਤੀ ਗੂੰਗਾ-ਬੋਲਾ ਹੋਇਆ, ਪਤਾ ਨਹੀਂ ਕਿਹੜੀ ਗੂੜ੍ਹੀ ਨੀਂਦ ਵਿਚ ਸੁੱਤਾ ਹੋਇਆ ਸੀ। ਇਸ ਗੀਤ ਨੂੰ ਸ਼ਰਮ-ਹਯਾ ਲਾਹ ਕੇ ਰੇਡੀਓ ਤੋਂ ਸੁਣ ਰਿਹਾ ਸੀ :

ਸਾਰੇ ਜਹਾਂ ਸੇ ਅੱਛਾ ਹਿੰਦੁਸਤਾਨ ਹਮਾਰਾ।

ਸ. ਸਤਵੰਤ ਸਿੰਘ ਤੇ ਕਿਹਰ ਸਿੰਘ ਦੇ ਬਚਾਉ ਹਿੱਤ ਲੋਕਾਂ ਵੱਲੋਂ ਵਕੀਲਾਂ ਰਾਹੀਂ, ਸੁਪਰੀਮ ਕੋਰਟ ਵਿਚ ਪਟੀਸ਼ਨਾਂ ਪਾਈਆਂ ਗਈਆਂ ਕਿ ਇੰਦਰਾ ਕਤਲ ਕੇਸ ਦੇ ਫੈਸਲੇ 'ਤੇ ਦੋਬਾਰਾ ਗੌਰ ਫ਼ੁਰਮਾਇਆ ਜਾਵੇ ਤੇ ਮਨੁੱਖੀ ਕਦਰਾਂ-ਕੀਮਤਾਂ ਨੂੰ ਧਿਆਨ ਵਿਚ ਰੱਖਦੇ ਹੋਏ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੀ ਫ਼ਾਂਸੀ ਦੀ ਸਜ਼ਾ ਰੱਦ ਕੀਤੀ ਜਾਵੇ। ਪ੍ਰਸਿੱਧ ਪੱਤਰਕਾਰ ਜਮਨਾ ਦਾਸ ਅਖ਼ਤਰ ਨੇ ਆਪਣੀ ਪਟੀਸ਼ਨ ਵਿਚ (ਅਜੀਤ ਅਖਬਾਰ ਅਨੁਸਾਰ) ਉੱਚੀ ਅਵਾਜ਼ ਵਿਚ ਕਿਹਾ, "ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਨੂੰ ਫਾਂਸੀ ਨਾ ਦੇ ਕੇ ਸਰਕਾਰ ਨਵੀਂ ਸ਼ੁਰੂਆਤ ਕਰੇ ਤੇ ਸਿੱਖ ਭਾਈਚਾਰੇ ਵਿਚ ਪਾਈ ਜਾ ਰਹੀ ਬੇਗਾਨਗੀ ਦੀ ਵਿਚਾਰਧਾਰਾ ਨੂੰ

ਖਤਮ ਕਰੇ। ਕੌਣ ਸੁਣਦਾ ਸੀ ਦਾਨਸ਼ਮੰਦਾਂ ਦੀ ਅਵਾਜ਼ ਨੂੰ? ਸਭ ਰਾਜੀਵ ਗਾਂਧੀ ਦੇ ਹੁਕਮਾਂ ਦੀ ਤਾਮੀਲ ਹੋ ਰਹੀ ਸੀ। ਸਭ ਪਟੀਸ਼ਨਾਂ ਜੋ ਲੋਕ ਹਿੱਤ ਸੁਪਰੀਮ ਕੋਰਟ ਦੇ ਜੱਜਾਂ ਦੇ ਬੈਂਚ 'ਤੇ ਪੇਸ਼ ਕੀਤੀਆਂ ਜਾ ਰਹੀਆਂ ਸਨ, ਉਨ੍ਹਾਂ ਦੀ ਅਦਾਲਤ ਵਿਚ ਬੈਠ ਕੇ ਵਿਚਾਰ ਕਰਨ ਦੀ ਬਜਾਏ, ਅਦਾਲਤ ਖਤਮ ਹੋਣ ਦੇ ਵਕਤ ਤੋਂ ਬਾਅਦ, ਜੱਜਾਂ ਦੀ ਰਿਹਾਇਸ਼ 'ਤੇ ਹੀ, ਜੱਜਾਂ ਵੱਲੋਂ ਹਿੰਦੂ ਨਿਗ੍ਹਾ ਨਾਲ ਵੇਖ ਕੇ 'ਸੌਰੀ' ਸ਼ਬਦ ਕਹਿ ਕੇ ਰੱਦ ਕਰ ਦਿੱਤਾ ਜਾਂਦਾ ਸੀ, ਹਾਲਾਤ ਐਸੇ ਸਨ ਕਿ ਜੱਜ ਸਾਹਿਬਾਨ, ਅਗਲੇ ਦਿਨ ਅਦਾਲਤ ਵਿਚ ਬੈਠ ਕੇ ਪਟੀਸ਼ਨ 'ਤੇ ਵਿਚਾਰ ਕਰਨੀ ਜ਼ਰੂਰੀ ਨਹੀਂ ਸੀ ਸਮਝਦੇ। . . . .

ਬੀਬੀ ਬਿਮਲ ਕੌਰ ਖਾਲਸਾ ਦੀ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੇ ਕੇਸ ਦੇ ਸਬੰਧ ਵਿਚ ਭਾਰਤ ਦੇ ਰਾਸ਼ਟਰਪਤੀ ਆਰ. ਵੈਂਕਟਰਮਨ ਨੂੰ ਚਿੱਠੀ ਲਿਖ ਕੇ ਅਪੀਲ ਕੀਤੀ ਸੀ ਜੋ ਇਸ ਤਰ੍ਹਾਂ ਹੈ:-

ਸਤਿਕਾਰਯੋਗ ਰਾਸ਼ਟਰਪਤੀ ਜੀ,

ਮੈਂ ਇਸ ਪੱਤਰ ਰਾਹੀਂ ਤੁਹਾਨੂੰ ਸ. ਕਿਹਰ ਸਿੰਘ ਅਤੇ ਸ. ਸਤਵੰਤ ਸਿੰਘ 'ਤੇ ਰਹਿਮ ਦੀ ਭਾਵਨਾ ਅਪਨਾਉਣ ਦੀ ਅਪੀਲ ਕਰਦੀ ਹਾਂ। ਇਨ੍ਹਾਂ ਦੋਵਾਂ 'ਤੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਕਤਲ ਕਰਨ ਦਾ ਦੋਸ਼ ਹੈ।

ਮੇਰੇ ਪਤੀ ਸ. ਬਿਅੰਤ ਸਿੰਘ ਜੇ ਅੱਜ ਜ਼ਿੰਦਾ ਹੁੰਦੇ ਤਾਂ ਉਹ ਦੱਸ ਸਕਦੇ ਸੀ ਕਿ ਇਨ੍ਹਾਂ ਦੋਵਾਂ ਆਦਮੀਆਂ (ਸ੍ਰ. ਸਤਵੰਤ ਸਿੰਘ ਤੇ ਸ੍ਰ. ਕਿਹਰ ਸਿੰਘ) ਦਾ ਇੰਦਰਾ ਕਤਲ ਵਿਚ ਕੀ ਰੋਲ (ਭੂਮਿਕਾ) ਹੈ।

ਪਰ ਮੇਰੀ ਜਾਣਕਾਰੀ ਅਨੁਸਾਰ, ਜਿਥੋਂ ਤਕ ਮੈਨੂੰ ਇਸ ਘਟਨਾ ਬਾਰੇ ਪਤਾ ਹੈ ਕਿ ਸ੍ਰ. ਕਿਹਰ ਸਿੰਘ ਸਿਰਫ਼ ਇਸ ਕਾਂਡ ਬਾਰੇ ਮਹਿਜ਼ ਜਾਣਕਾਰੀ ਹੀ ਰੱਖਦਾ ਹੈ, ਇਸ ਤੋਂ ਵੱਧ ਕੁੱਝ ਨਹੀਂ।

ਪੇਸ਼ੀ ਦੌਰਾਨ ਮੈਂ ਆਪਣਾ ਜੋ ਬਿਆਨ ਦਿੱਤਾ ਹੈ ਸਪੱਸ਼ਟ ਤੌਰ 'ਤੇ ਉਹ ਇਕੱਲਾ ਬਿਆਨ ਹੀ ਇਸ ਕੇਸ ਦਾ ਅਧਾਰਸ਼ੀਲ ਨਹੀਂ ਹੈ। ਉਹ ਲਗਭਗ ਤੱਥਹੀਣ ਹੈ। ਮੈਂ ਮਾਫ਼ੀ ਚਾਹੁੰਦੀ ਹਾਂ। ਪਰ ਮਾਨਯੋਗ ਸਪੁਰੀਮ ਕੋਰਟ ਨੇ ਸਿਰਫ਼ ਮੇਰੇ ਬਿਆਨ ਨੂੰ ਹੀ ਸਭ ਕੁੱਝ ਮੰਨ ਲਿਆ ਹੈ। ਇਹ ਮੇਰੇ ਨਾਲ ਸਰਾਸਰ ਅਨਿਆਂ ਹੈ, ਬੇਇਨਸਾਫ਼ੀ ਹੈ।

ਮਾਨਯੋਗ ਸੁਪਰੀਮ ਕੋਰਟ ਨੇ ਦੋ ਵਿਅਕਤੀਆਂ ਦੌਰਾਨ ਮਹਿਜ਼ ੧੫ ਮਿੰਟਾਂ ਦੀ ਗੱਲਬਾਤ ਨੂੰ ਹੀ ਸਾਜ਼ਿਸ਼ ਘੜਨਾ ਕਰਾਰ ਦੇ ਦਿੱਤਾ ਹੈ, ਜਿਸ ਵਿਚ ਮੈਂ ਸ਼ਾਮਿਲ ਨਹੀਂ ਸੀ।

ਆਮ ਤੌਰ 'ਤੇ ਲੋਕ-ਰਿਵਾਜ ਅਨੁਸਾਰ ਔਰਤਾਂ ਨੂੰ ਆਦਮੀਆਂ ਵੱਲੋਂ ਪਰਿਵਾਰਕ ਮਸਲਿਆਂ ਸਬੰਧੀ ਗੱਲਬਾਤ ਤੋਂ ਪਾਸੇ ਹੀ ਰੱਖਿਆ ਜਾਂਦਾ ਹੈ। ਹੁਣ ਜੇ ਮੈਂ ਇਕ ਔਰਤ ਇਸ ਗੱਲਬਾਤ ਬਾਰੇ ਨਹੀਂ ਜਾਣ ਸਕੀ ਤਾਂ ਕੀ ਇਸ ਗੱਲਬਾਤ ਨੂੰ ਪ੍ਰਧਾਨ ਮੰਤਰੀ ਹੱਤਿਆ ਕਾਂਡ ਦੀ ਸਾਜ਼ਿਸ਼ ਨਾਲ ਜੋੜਿਆ ਜਾਣਾ ਜਾਇਜ਼ ਹੈ? ਮਾਨਯੋਗ ਸੁਪਰੀਮ ਕੋਰਟ ਦੀ ਅਤੇ ਤੁਹਾਡੀ ਜਾਣਕਾਰੀ ਲਈ ਮੈਂ ਤੁਹਾਨੂੰ ਇਹ ਦੱਸਣਾ ਚਾਹੁੰਦੀ ਹਾਂ ਕਿ ਜਿਸ ਦਿਨ ੨੨ ਅਕਤੂਬਰ ੧੯੮੪ ਨੂੰ ਸ੍ਰ. ਬਿਅੰਤ ਸਿੰਘ ਅਤੇ ਸ੍ਰ. ਕਿਹਰ ਸਿੰਘ ਦੋਵੇਂ ਦਰਬਾਰ ਸਾਹਿਬ ਹਰਿਮੰਦਰ ਸਾਹਿਬ ਸਨ ਤਾਂ

ਸ੍ਰ. ਬਿਅੰਤ ਸਿੰਘ, ਸ੍ਰ. ਕਿਹਰ ਸਿੰਘ ਨੂੰ ਆਪਣੇ ਨਾਲ ਪੌੜੀਆਂ ਤੋਂ ਉੱਪਰ ਨਹੀਂ ਸਨ ਲੈ ਕੇ ਗਏ। ਸ੍ਰ. ਬਿਅੰਤ ਸਿੰਘ ਨੇ ਪਹਿਲਾਂ ਤੋਂ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਸਾਹਮਣੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਮਾਰਨ ਦੀ ਸਹੁੰ ਖਾਧੀ ਹੋਈ ਸੀ।

ਜੇ ਉਨ੍ਹਾਂ ਦੋਵਾਂ ਦੀ ਭਾਵਨਾ ਇਕ ਹੁੰਦੀ ਤਾਂ ਸ. ਕਿਹਰ ਸਿੰਘ ਨੂੰ ਇਸ ਵਿੱਚੋਂ ਬਾਹਰ ਰੱਖਣ ਦਾ ਕੋਈ ਵੀ ਕਾਰਨ ਨਹੀਂ ਸੀ। ਇਹ ਇਕੱਲੀ ਸਚਾਈ ਹੀ ਇਸ ਗੱਲ ਦਾ ਯਕੀਨ ਦਿਵਾਉਣ ਦੀ ਸਮਰੱਥਾ ਰੱਖਦੀ ਹੈ ਕਿ ਸ੍ਰ. ਕਿਹਰ ਸਿੰਘ ਨੂੰ ਕਦੇ ਵੀ ਸ੍ਰ. ਬਿਅੰਤ ਸਿੰਘ ਨੇ ਵਿਸ਼ਵਾਸ ਵਿਚ ਨਹੀਂ ਲਿਆ ਜਾਂ ਲੈਣ ਦੀ ਕੋਸ਼ਿਸ਼ ਵੀ ਨਹੀਂ ਕੀਤੀ।

ਸੋ ਜੇ ਉਸ ਗੰਭੀਰ ਅਤੇ ਫੈਸਲਾਕੁੰਨ ਸਮੇਂ ਦੇ ਦੌਰਾਨ ਮਹਿਜ਼ ਦੋ ਆਦਮੀਆਂ ਦੀ ਮੀਟਿੰਗ ਹੀ ਸਾਜ਼ਿਸ਼ ਦਾ ਦਰਜਾ ਜਾਂ ਅਧਾਰ ਹੈ ਤਾਂ ਫੇਰ ਮੈਂ ਇਸ ਮਾਮਲੇ ਵਿਚ ਸਭ ਤੋਂ ਪਹਿਲਾਂ ਗੁਨਾਹਗਾਰ ਹਾਂ। ਕਿਉਂਕਿ ਇਕ ਇਨਸਾਨ ਦੇ ਤੌਰ 'ਤੇ ਸ੍ਰ. ਬਿਅੰਤ ਸਿੰਘ ਦੇ ਨਾਲ ਸਭ ਤੋਂ ਵੱਧ ਸਮਾਂ ਮੈਂ ਗੁਜ਼ਾਰਿਆ ਹੈ ਅਤੇ ਰਾਤ-ਦਿਨ ਇਕੱਠੇ ਗੁਜ਼ਾਰੇ ਹਨ।

ਸ੍ਰ. ਕਿਹਰ ਸਿੰਘ ਸਰਾਸਰ ਬੇਕਸੂਰ ਹੈ ਤੇ ਮੈਨੂੰ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਮੇਰੇ ਪਤੀ ਦੀ ਗੈਰ-ਹਾਜ਼ਰੀ ਵਿਚ ਉਸ ਦੇ ਇਵਜ਼ ਜਾਂ ਬਦਲ ਵਜੋਂ ਸ੍ਰ. ਕਿਹਰ ਸਿੰਘ ਨੂੰ ਫਾਂਸੀ ਲਟਕਾਇਆ ਜਾ ਰਿਹਾ ਹੈ।

ਸ੍ਰ. ਸਤਵੰਤ ਸਿੰਘ ਦੇ ਮਾਮਲੇ ਵਿਚ ਮੈਨੂੰ ਲੱਗਦਾ ਹੈ ਕਿ ਉਹ ਮਹਿਜ਼ ਗਲਤ ਸਲਾਹ ਦਾ ਹੀ ਸ਼ਿਕਾਰ ਹੈ। ਉਹ ਆਪਣੇ ਕੇਸ ਵਿਚ ਰਿਹਾਈ ਵਾਸਤੇ ਜਾਂ ਸਜ਼ਾ ਘੱਟ ਕਰਨ ਵਾਸਤੇ ਠੀਕ ਤਰੀਕੇ ਨਾਲ ਦਲੀਲ ਜਾਂ ਬੇਨਤੀ ਨਹੀਂ ਕਰ ਸਕਿਆ ਤੇ ਨਾ ਹੀ ਠੀਕ ਢੰਗ ਨਾਲ ਆਪਣੇ ਕੇਸ ਦੀ ਪੈਰਵਾਈ ਕਰ ਸਕਿਆ ਹੈ।

ਸ੍ਰ. ਸਤਵੰਤ ਸਿੰਘ ਦਿੱਲੀ ਪੁਲਿਸ ਵਿਚ ਕਾਂਸਟੇਬਲ ਸੀ ਅਤੇ ਸ੍ਰ. ਬਿਅੰਤ ਸਿੰਘ ਉਸ ਦਾ ਸੀਨੀਅਰ ਸੀ। ਇਹ ਗੱਲ ਹਰ ਕੋਈ ਭਲੀਭਾਂਤ ਜਾਣਦਾ ਹੈ ਕਿ ਇੰਦਰਾ ਗਾਂਧੀ ਦੇ ਕਤਲ ਤੋਂ ਤੁਰੰਤ ਬਾਅਦ ਜਦੋਂ ਇੰਡੋ ਤਿੱਬਤੀਅਨ ਬਾਰਡਰ ਫੋਰਸ ਦੇ ਜਵਾਨਾਂ ਨੇ ਸ੍ਰ. ਸਤਵੰਤ ਸਿੰਘ ਨੂੰ ਮਾਰਨ ਦੀ ਕੋਸ਼ਿਸ਼ ਕੀਤੀ ਤਾਂ ਸ੍ਰ. ਬਿਅੰਤ ਸਿੰਘ ਉਸ ਦੇ ਬਚਾਅ ਲਈ ਅੱਗੇ ਆਇਆ ਤੇ ਉਸ ਨੇ ਕਿਹਾ ਸੀ, ਕਿ ਸਤਵੰਤ ਸਿੰਘ ਨੇ ਇਹ ਕੰਮ ਉਸ ਦੇ ਹੁਕਮ ਅਨੁਸਾਰ ਕੀਤਾ ਹੈ। ਉਦੋਂ ਸ੍ਰ. ਬਿਅੰਤ ਸਿੰਘ ਸਾਫ ਉੱਚੀ-ਉੱਚੀ ਅਵਾਜ਼ ਵਿਚ ਚੀਕਦਾ ਰਿਹਾ ਕਿ ਉਹ ਸਿਰਫ ਮੈਂ ਹੀ ਹਾਂ ਜਿਹੜਾ ਇਸ ਸਭ ਕਾਸੇ ਲਈ ਜ਼ਿੰਮੇਵਾਰ ਹਾਂ ਅਤੇ ਸ. ਸਤਵੰਤ ਸਿੰਘ ਦਾ ਇਸ ਵਿਚ ਕੋਈ ਕਸੂਰ ਨਹੀਂ ਹੈ। ਇਸ ਲਈ ਸ੍ਰ. ਬਿਅੰਤ ਸਿੰਘ, ਸ੍ਰ. ਸਤਵੰਤ ਸਿੰਘ ਨੂੰ ਬਚਾਉਣ ਲਈ ਉਸ ਦੇ ਉੱਤੇ ਡਿੱਗ ਪਿਆ ਸੀ।

ਆਮ ਤੌਰ 'ਤੇ ਪੁਲਿਸ ਦੇ ਵਿਚ ਇਹ ਇਕ ਸਧਾਰਨ ਕਨੂੰਨ ਹੈ ਕਿ ਜਦੋਂ ਵੀ ਕੋਈ ਕਾਂਸਟੇਬਲ ਰੈਂਕ ਦਾ ਆਦਮੀ ਆਪਣੇ ਅਫ਼ਸਰ ਦੇ ਹੁਕਮਾਂ ਅਧੀਨ ਕੋਈ ਕੰਮ ਕਰਦਾ ਹੈ ਤਾਂ ਉਹ ਅਪਰਾਧੀ ਨਹੀਂ ਮੰਨਿਆ ਜਾਂਦਾ ਹੈ। ਹਾਲਾਂਕਿ ਮੈਂ ਕੋਈ ਕਨੂੰਨੀ ਮਾਹਿਰ ਨਹੀਂ ਹਾਂ ਤੇ ਨਾ ਹੀ ਇਸ ਮਾਮਲੇ ਵਿਚ ਬਰਾਬਰਤਾ ਰੱਖਦੀ ਹਾਂ ਕਿ ਮੈਂ ਕੋਈ ਸਵਾਲ ਤੁਹਾਨੂੰ ਕਰ ਸਕਾਂ। ਤੁਸੀਂ ਆਪਣੇ ਮਨਿਸਟਰਾਂ ਦੀਆਂ ਸਲਾਹਾਂ ਨਾਲ ਘਿਰੇ ਹੋਏ ਹੋ।

ਸਾਡਾ ਰਾਜਨੀਤਿਕ ਸਿਸਟਮ ਕੁਲੀਨਤੰਤਰ-ਰਾਜਤੰਤਰ ਅਤੇ ਤੁਹਾਡੀ ਪਾਰਲੀਮੈਂਟ ਦੀ ਉਪਜ ਹੈ। ਸਾਡੇ ਰਾਜਨੀਤਿਕ ਸਿਸਟਮ ਸੁਸਾਇਟੀ ਅਤੇ ਜਨਤਾ ਦੀ ਭਲਾਈ ਅਤੇ ਦੇਖ-ਰੇਖ ਲਈ ਹੈ। ਇਸ ਲਈ ਇਸ ਤਰ੍ਹਾਂ ਦੀ ਸਥਿਤੀ ਵਿਚ ਸਲਾਹ ਸ਼ਬਦ ਬਹੁਤ ਅਜੀਬ ਲੱਗਦਾ ਹੈ। ਜ਼ਿਆਦਾ ਤਰ੍ਹਾਂ ਤੁਸੀਂ ਕਨੂੰਨ ਦੇਖ-ਰੇਖ ਕਰਦੇ ਹੋ ਸੁਪਰੀਮ ਕੋਰਟ ਵਾਂਗ ਹੀ। ਸਾਡਾ ਰਾਜਨੀਤਿਕ ਸਿਸਟਮ ਤਾਂ ਹੀ ਮਜ਼ਬੂਤ ਹੋ ਸਕਦਾ ਹੈ, ਜੇ ਤੁਸੀਂ ਜੇਲ੍ਹ ਵਿਚਲੇ ਲੋਕਾਂ ਦੀ ਅਵਾਜ਼ ਸੁਣ ਸਕੋ। ਸਿਰਫ਼ ਸੁਪਰੀਮ ਕੋਰਟ ਅਤੇ ਕੁੱਝ ਕੁ ਮੰਤਰੀਆਂ ਦੀ ਸਲਾਹ 'ਤੇ ਚੱਲਣਾ, ਸੁਪਰੀਮ ਕੋਰਟ ਅਤੇ ਹਾਈ ਕੋਰਟ ਵਿਚ ਨਿਆਂ ਲਈ ਹੋਰ ਰਾਊਂਡ ਖੜ੍ਹੇ ਕਰੇਗਾ।

ਉਪਰੋਕਤ ਤੱਥਾਂ ਨੂੰ ਧਿਆਨ ਵਿਚ ਰੱਖਦੇ ਹੋਏ, ਮੈਂ ਤੁਹਾਨੂੰ ਸਤਿਕਾਰਯੋਗ ਰਾਸ਼ਟਰਪਤੀ ਜੀ, ਸ੍ਰ. ਕਿਹਰ ਸਿੰਘ ਅਤੇ ਸ੍ਰ. ਸਤਵੰਤ ਸਿੰਘ 'ਤੇ ਨਿਮਰਤਾ ਭਾਵ ਨਾਲ ਵਿਚਾਰ ਕਰਨ, ਰਹਿਮ ਦੀ ਅਪੀਲ ਕਰਦੀ ਹਾਂ। ਮਹਾਨ ਵਿਅਕਤੀ ਹੀ ਰਹਿਮ ਦਿਲ ਹੋਇਆ ਕਰਦੇ ਹਨ। ਸ੍ਰ. ਸਤਵੰਤ ਸਿੰਘ ਤੇ ਸ੍ਰ. ਕਿਹਰ ਸਿੰਘ ਦੀ ਮੌਤ ਦੀ ਸਜ਼ਾ ਨੂੰ ਉਮਰ ਕੈਦ ਵਿਚ ਬਦਲ ਦਿੱਤਾ ਜਾਵੇ।

*ਆਪ ਜੀ ਦੀ ਸ਼ੁਭਚਿੰਤਕ*

*ਬਿਮਲ ਕੌਰ ਖਾਲਸਾ, ਮਿਤੀ ੩੧ ਅਕਤੂਬਰ, ੧੯੮੮,*

*(ਸੁਪਤਨੀ ਸ. ਬਿਅੰਤ ਸਿੰਘ), ਮਕਾਨ ਨੰ: ੧੦੮੨, ਫੇਜ਼-੫, ਮੋਹਾਲੀ।*

ਇੰਦਰਾ ਕਤਲ ਕੇਸ ਦੀ ਕਾਰਵਾਈ ਹਾਕਮਾਂ ਵੱਲੋਂ ਗੁਪਤ ਰੱਖੀ ਗਈ। ਵਕੀਲ ਸ੍ਰੀ ਰਾਮ ਜੇਠ ਮਲਾਨੀ, ਵਕੀਲ ਬੀਬੀ ਰਾਣੀ ਜੇਠ ਮਲਾਨੀ, ਵਕੀਲ ਸ੍ਰ. ਰੁਪਿੰਦਰ ਸਿੰਘ ਸੋਢੀ ਆਦਿ ਵਕੀਲਾਂ ਦੀ ਅਪੀਲ-ਦਲੀਲ ਬੜੀ ਘ੍ਰਿਣਾ ਨਾਲ ਠੁਕਰਾ ਦਿੱਤੀ ਗਈ। ਦੁਨੀਆਂ ਦੇ ਇਤਿਹਾਸ ਅੰਦਰ ਇੰਦਰਾ ਗਾਂਧੀ ਕਤਲ ਕੇਸ ਪਹਿਲਾ ਹੈ ਜਿਸ ਦਾ ਦੋਸ਼ੀਆਂ ਨੂੰ ਫਾਂਸੀ ਦੇਣ ਦੀ ਤਰੀਕ ਨੂੰ ਇਤਨਾ ਗੁਪਤ ਰੱਖਿਆ ਗਿਆ ਹੋਵੇ। ਸੁਪਰੀਮ ਕੋਰਟ ਦੇ ਹੁਕਮ 'ਤੇ ਅਮਲ ਕਰਦਿਆਂ ਦਿੱਲੀ ਦੇ ਗਵਰਨਰ ਨੇ ਸ. ਕਿਹਰ ਸਿੰਘ ਤੇ ਸ. ਸਤਵੰਤ ਸਿੰਘ ਦੀ ਮੌਤ ਦੀ ਸਜ਼ਾ ਫਾਂਸੀ ਦੇ ਕਾਲੇ ਵਰੰਟਾਂ ਉੱਤੇ ਪਹਿਲੀ ਵਾਰ ੧੨ ਅਕਤੂਬਰ ੧੯੮੮ ਨੂੰ ਦਸਤਖਤ ਕਰ ਦਿੱਤੇ ਅਤੇ ੧੯ ਅਕਤੂਬਰ ੧੯੮੮ ਦੀ ਤਰੀਖ ਫਾਂਸੀ ਦੇਣ ਦੀ ਮਿਥੀ ਗਈ। ਪਰ ਇਸ ਦਾ ਭੇਤ ਗੁਪਤ ਰੱਖਿਆ ਗਿਆ ਤੇ ਨਾ ਹੀ ਸ. ਕਿਹਰ ਸਿੰਘ ਤੇ ਸ. ਸਤਵੰਤ ਸਿੰਘ ਦੇ ਵਾਰਸਾਂ ਨੂੰ ਸੂਚਿਤ ਕੀਤਾ ਗਿਆ। ੧੯ ਅਕਤੂਬਰ ੧੯੮੮ ਦੀ ਫਾਂਸੀ ਦੀ ਤਰੀਖ ਦਾ ਭੇਦ ਪੱਤਰਕਾਰਾਂ ਦੀ ਕੋਸ਼ਿਸ਼ ਸਦਕਾ ਹੀ ੧੭ ਅਕਤੂਬਰ ੧੯੮੮ ਨੂੰ ਬਾਹਰ ਆਇਆ। ਸ. ਕਿਹਰ ਸਿੰਘ ਤੇ ਸ. ਸਤਵੰਤ ਸਿੰਘ ਦੇ ਵਕੀਲਾਂ ਨੇ ਬੜੀ ਹਿੰਮਤ ਤੇ ਮੁਸ਼ਕਲ ਨਾਲ ਲੋਕਹਿੱਤ ਪਟੀਸ਼ਨਾਂ ਸੁਪਰੀਮ ਕੋਰਟ ਅਤੇ ਰਾਸ਼ਟਰਪਤੀ ਦੇ ਦਾਖਲ ਕੀਤੀਆਂ ਤਾਂ ਕਿ ਇਨਸਾਫ਼ ਲਈ ਦੁਬਾਰਾ ਗੌਰ ਕੀਤਾ ਜਾਵੇ। ਪਰ ਰਾਸ਼ਟਰਪਤੀ ਆਰ. ਵੈਂਕਟਰਮਨ ਨੇ ਸਾਰੀਆਂ ਪਟੀਸ਼ਨਾਂ ਰੱਦ ਕਰ ਦਿੱਤੀਆਂ ਤੇ ਇਸੇ ਦਿਨ ੨੩ ਨਵੰਬਰ ੧੯੮੮ ਨੂੰ ਹੀ ਦਿੱਲੀ ਦੇ ਗਵਰਨਰ ਨੇ ਫਾਂਸੀ 'ਤੇ ਅਮਲ ਕਰਨ ਲਈ ਕਾਲੇ ਵਰੰਟਾਂ ਉੱਤੇ ਦੁਬਾਰਾ ਦਸਤਖ਼ਤ ਕਰ ਦਿੱਤੇ। ਇਸ ਬਾਰੇ ਸ. ਕਿਹਰ ਸਿੰਘ ਤੇ ਸ. ਸਤਵੰਤ ਸਿੰਘ ਦੇ ਵਕੀਲਾਂ ਅਤੇ ਵਾਰਸਾਂ ਨੂੰ ਕੋਈ ਜਾਣਕਾਰੀ ਨਾ ਦਿੱਤੀ ਗਈ। ਇਸੇ ਤਰ੍ਹਾਂ ਹਿੰਦੁਸਤਾਨ ਦੇ ਰਾਸ਼ਟਰਪਤੀ ਆਰ. ਵੈਂਕਟਰਮਨ ਨੇ ੨ ਜਨਵਰੀ ੧੯੮੯ ਨੂੰ ਲੋਕਹਿੱਤ ਦੀਆਂ ਪਟੀਸ਼ਨਾਂ ਦੁਬਾਰਾ ਰੱਦ ਕਰ ਦਿੱਤੀਆਂ।

ਗਵਰਨਰ ਦਿੱਲੀ ਨੇ ਵੀ ੨ ਜਨਵਰੀ ੧੯੮੯ ਨੂੰ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਨੂੰ ਫ਼ਾਂਸੀ ਦੀ ਮਿਥੀ ਗਈ ਤਾਰੀਖ ਦੀ ਕੋਈ ਜਾਣਕਾਰੀ ਨਾ ਦਿੱਤੀ ਗਈ। ਜਦੋਂ ਵਕੀਲਾਂ ਸ੍ਰੀ ਰਾਮ ਜੇਠ ਮਲਾਨੀ ਅਤੇ ਸ. ਰੁਪਿੰਦਰ ਸਿੰਘ ਸੋਢੀ ਵਲੋਂ ਅਦਾਲਤ ਸੁਪਰੀਮ ਕੋਰਟ ਤੋਂ ਇਸ ਬਾਰੇ ਪੁੱਛਿਆ ਗਿਆ ਤਾਂ ਸੁਪਰੀਮ ਕੋਰਟ ਦਾ ਕਹਿਣਾ ਸੀ ਕਿ ਇਸ ਬਾਰੇ ਜੇਲ੍ਹ ਅਧਿਕਾਰੀਆਂ ਨੂੰ ਮਿਲੋ। ਵਕੀਲ ਸ੍ਰੀ ਰਾਮ ਜੇਠ ਮਲਾਨੀ ਅਤੇ ਸ. ਰੁਪਿੰਦਰ ਸਿੰਘ ਸੋਢੀ ਨੇ ਜੇਲ੍ਹ ਅਧਿਕਾਰੀਆਂ ਨਾਲ ਸੰਪਰਕ ਕੀਤਾ ਤਾਂ ਅੱਗੋਂ ਜਵਾਬ ਸੀ ਕਿ ਅਜੇ ਫ਼ਾਂਸੀ ਲੱਗਣ ਲਈ ਵਾਹਵਾ ਸਮਾਂ ਲੱਗੇਗਾ। ਵਾਹਵਾ ਸਮਾਂ ਕਿੰਨਾ ਕੁ ਇਸ ਬਾਰੇ ਕੋਈ ਭੇਤ ਨਾ ਦਿੱਤਾ ਗਿਆ। ਵਕੀਲ ਅਤੇ ਪਰਿਵਾਰ ਵਾਲੇ ਬੜੇ ਪਰੇਸ਼ਾਨ ਸਨ ਕਿ ਜਦੋਂ ਸ. ਸਤਵੰਤ ਸਿੰਘ ਅਤੇ ਸ. ਕਿਹਰ ਸਿੰਘ ਨੂੰ ਹਾਕਮਾਂ ਨੇ ਫ਼ਾਂਸੀ ਉੱਤੇ ਟੰਗਣਾ ਹੀ ਹੈ ਫਿਰ ਸੱਚ ਕਿਉਂ ਨਹੀਂ ਦੱਸ ਰਹੇ? ਸ. ਕਿਹਰ ਸਿੰਘ ਦੀ ਸਿੰਘਣੀ ਸੱਚ ਹੀ ਕਹਿ ਰਹੀ ਸੀ ਕਿ ਇਹ ਕਾਲੇ ਹਾਕਮ ਉਸ ਤੋਂ ਵੱਧ ਕਮੀਨਗੀ ਕਰਨਗੇ ਜਿਹੜੀ ਵਿਦੇਸ਼ੀ ਗੋਰੇ ਹਾਕਮਾਂ/ਫਿਰੰਗੀਆਂ ਨੇ ਫਾਂਸੀ ਲਾਉਣ ਵੇਲੇ ਸ਼ਹੀਦ ਸ. ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਵੇਲੇ ਕੀਤੀ ਸੀ।

ਸ. ਕਿਹਰ ਸਿੰਘ ਦਾ ਸਪੁੱਤਰ ਸ. ਰਜਿੰਦਰ ਸਿੰਘ ਕੇਸ ਦੀ ਪੈਰਵਾਰੀ ਕਰ ਰਿਹਾ ਸੀ। ਉਹ ਪੜ੍ਹਿਆ-ਲਿਖਿਆ ਵੀ ਸੀ ਤੇ ਵਕੀਲ ਸ੍ਰੀ ਰਾਮ ਜੇਠ ਮਲਾਨੀ ਦੇ ਸੈਕਟਰੀ ਦੇ ਤੌਰ 'ਤੇ ਵੀ ਕੰਮ ਕਰ ਰਿਹਾ ਸੀ। ਪਰ ਹਾਕਮ ਉਸ ਨੂੰ ਵੀ ਕੋਈ ਭੇਤ ਨਹੀਂ ਸੀ ਦੇ ਰਹੇ। ਸ. ਸਤਵੰਤ ਸਿੰਘ ਦਾ ਪਿਤਾ ਸ. ਤਰਲੋਕ ਸਿੰਘ ਅਨਪੜ੍ਹ ਸੀ, ਪਰ ਸਾਢੇ ੪ ਸਾਲ ਦੀਆਂ ਲਗਾਤਾਰ ਠੋਕਰਾਂ ਨੇ ਉਸ ਨੂੰ ਸਿਆਣਾ ਕਰ ਦਿੱਤਾ ਸੀ। ਉਸ ਦਾ ਪਰਿਵਾਰ ਦਿੱਲੀ ਤੋਂ ੫੦੦ ਕਿਲੋਮੀਟਰ ਦੂਰ ਡੇਰਾ ਬਾਬਾ ਨਾਨਕ ਨੇੜੇ ਪਿੰਡ ਅਗਵਾਨ ਵਿਚ ਬੈਠਾ ਸੀ। ਬਾਪੂ ਤਰਲੋਕ ਸਿੰਘ ਦਾ ਦਿੱਲੀ ਵਿਚ ਸਹਾਰਾ ਮਾਮੇ ਦਾ ਪੁੱਤ ਭਰਾ ਸ. ਸੰਤੋਖ ਸਿੰਘ ਅਤੇ ਸ. ਸਤਵੰਤ ਸਿੰਘ ਦਾ ਦੋਸਤ ਸ. ਹਰਜਿੰਦਰ ਸਿੰਘ ਦੋਧਾਲਾ (ਤਲਵੰਡੀ ਦਸੌਂਧਾ ਸਿੰਘ ਅੰਮ੍ਰਿਤਸਰ ਦਾ) ਸੀ। ਸ. ਸੰਤੋਖ ਸਿੰਘ ਤੇ ਸ. ਹਰਜਿੰਦਰ ਸਿੰਘ ਦਿੱਲੀ ਵਿਚ ਸਰਕਾਰੀ ਦਹਿਸ਼ਤ ਦੀ ਹਨੇਰਗਰਦੀ ਦੇ ਬਾਵਜੂਦ ਪਰਖ ਦੀ ਘੜੀ ਵਿਚ ਸਿਦਕੀ ਸਿੱਖਾਂ ਵਾਲੇ ਫ਼ਰਜ਼ ਨਿਭਾਉਂਦੇ ਹੋਏ, ਬਾਪੂ ਤਰਲੋਕ ਸਿੰਘ ਨਾਲ ਹਰ ਔਖੀ ਘੜੀ ਸਾਥ ਨਿਭਾ ਰਹੇ ਸਨ। ਸ. ਹਰਜਿੰਦਰ ਸਿੰਘ ਉਹ ਸਿੱਦਕੀ ਸਿੱਖ ਸੀ ਜਿਸਨੇ ਸੁਖਾਂ ਦੇ ਦਿਨ ਵਿਚ ਸ. ਸਤਵੰਤ ਸਿੰਘ ਨਾਲ ਪੱਗ ਵਟਾਈ ਸੀ ਤਾਂ ਦੁੱਖਾਂ ਦੇ ਦਿਨਾਂ ਵਿਚ ਵੀ ਸ. ਸਤਵੰਤ ਸਿੰਘ ਤੋਂ ਪਿੱਛੇ ਨਹੀਂ ਹੱਟਿਆ। ਹਰ ਹਫ਼ਤੇ ਮੁਲਾਕਾਤ ਵੀ ਕਰਦਾ ਸੀ, ਅਦਾਲਤ 'ਚ ਪੇਸ਼ੀ 'ਤੇ ਵੀ ਬਾਪੂ ਤਰਲੋਕ ਸਿੰਘ ਨੂੰ ਲੈ ਕੇ ਤਿਹਾੜ ਜੇਲ੍ਹ ਅੰਦਰ ਪਹੁੰਚਦਾ ਸੀ ਤੇ ਦਿੱਲੀ ਵਿਚ ਸ. ਹਰਜਿੰਦਰ ਸਿੰਘ ਦੇ ਗੁਰਦੁਆਰਾ ਸਾਹਿਬ ਦੇ ਕੁਆਰਟਰ ਵਿਚ ਬਾਪੂ ਤਰਲੋਕ ਸਿੰਘ ਰਹਿੰਦਾ ਸੀ।

੪ ਜਨਵਰੀ, ੧੯੮੯ ਨੂੰ ਸਾਰੀ ਦਿਹਾੜੀ ਕਦੇ ਸੁਪਰੀਮ ਕੋਰਟ ਕਦੇ ਤਿਹਾੜ ਜੇਲ੍ਹ ਦਿੱਲੀ ਦੇ ਧੱਕੇ ਖਾਂਦੇ ਹੋਏ, ਸ. ਹਰਜਿੰਦਰ ਸਿੰਘ ਆਪਣੇ ਘਰ ਮੋਤੀ ਬਾਗ ਗੁਰਦੁਆਰਾ ਸਾਹਿਬ ਪਹੁੰਚਿਆ। ਸ. ਹਰਜਿੰਦਰ ਸਿੰਘ ਤੇ ਬਾਪੂ ਤਰਲੋਕ ਸਿੰਘ ਗੁਰਦੁਆਰਾ ਸੀਸ ਗੰਜ, ਦਿੱਲੀ ਸ. ਹਰਜਿੰਦਰ ਸਿੰਘ ਦੇ ਕੁਆਰਟਰ ਪਹੁੰਚ ਗਏ। ਪਰਸ਼ਾਦਾ-ਪਾਣੀ ਛਕ ਕੇ ਸੌਣ ਲੱਗੇ ਸਨ?

# ਸ੍ਰ. ਹਰਜਿੰਦਰ ਸਿੰਘ ਦੀ ਜ਼ੁਬਾਨੀ

ਸ੍ਰ. ਹਰਜਿੰਦਰ ਸਿੰਘ ਦੀ ਜ਼ੁਬਾਨੀ—ਮੇਰਾ ਸਰੀਰ ਠੀਕ ਨਹੀਂ ਸੀ ਮੈਂ ਦਵਾਈ ਖਾ ਕੇ, ਰਜਾਈ ਵਿਚ ਮੂੰਹ-ਸਿਰ ਲਪੇਟ ਕੇ ਲੇਟ ਗਿਆ। ਬਾਪੂ ਤਰਲੋਕ ਸਿੰਘ ਵੀ ਲੇਟ ਗਿਆ ਸੀ, ਪਰ ਬਾਪੂ ਦਾ ਮਨ ਟਿਕਾਅ ਵਿਚ ਨਹੀਂ ਸੀ ਆ ਰਿਹਾ ਕਿ ਸਰਕਾਰ ਸਾਡੀ ਆਖਰੀ ਮੁਲਾਕਾਤ ਵੀ ਸ. ਕਿਹਰ ਸਿੰਘ ਤੇ ਸ. ਸਤਵੰਤ ਸਿੰਘ ਨਾਲ ਨਹੀਂ ਕਰਵਾ ਰਹੀ, ਜਿਹੜਾ ਸਾਡਾ ਕਨੂੰਨੀ ਹੱਕ ਹੈ, ਮੇਰਾ ਪਰਿਵਾਰ ੫੦੦ ਕਿਲੋਮੀਟਰ ਪੰਜਾਬ 'ਚ ਬੈਠਾ ਹੈ, ਵਕੀਲਾਂ ਤੋਂ ਹੀ ਪੁੱਛ ਲਈਏ ਕਿ ਅਸੀਂ ਆਪਣਾ ਪਰਿਵਾਰ ਜਾ ਕੇ ਲੈ ਆਈਏ, ਜੇ ਹਾਕਮਾਂ ਨੇ ਮੌਕੇ 'ਤੇ ਫਾਂਸੀ ਦੇਣ ਲੱਗਿਆਂ ਹੀ ਦੱਸਿਆ ਕਿ ਆਖਰੀ ਮੁਲਾਕਾਤ ਕਰ ਲਵੋ, ਫਿਰ ਪਰਿਵਾਰ ਇੰਨੀ ਛੇਤੀ ਕਿਵੇਂ ਲਿਆਵਾਂਗੇ?

ਬਾਪੂ ਤਰਲੋਕ ਸਿੰਘ, "ਹਰਜਿੰਦਰ ਉਠ, ਚੱਲ ਆਪਾਂ ਵਕੀਲ ਨੂੰ ਮਿਲ ਆਈਏ, ਉਹਨੂੰ ਪੁੱਛ ਕੇ ਪਰਿਵਾਰ ਲੈ ਆਈਏ, ਇਨ੍ਹਾਂ ਕਾਲੇ ਅੰਗਰੇਜ਼ਾਂ ਨੇ ਮੌਕੇ 'ਤੇ ਦੱਸਣਾਂ, ਆਪਾ ਪਰਿਵਾਰ ਲਿਆਉਣ ਦਾ ਪਹਿਲਾਂ ਪ੍ਰਬੰਧ ਕਰ ਲਈਏ?"

ਮੈਂ ਉਠ ਕੇ ਬੈਠ ਗਿਆ। ਸਿਰ 'ਤੇ ਪਰਨਾ ਵਲੇਟਣ ਲੱਗ ਪਿਆ, ਬਾਪੂ ਜੁੱਤੀ ਪਾ ਕੇ ਤਿਆਰ ਸੀ, ਮੈਨੂੰ ਕਹਿੰਦਾ ਟੈਮ ਕਿੰਨਾ? ਮੈਂ ਦੱਸਿਆ ਬਾਪੂ ਪੌਣੇ ਦਸ (੯-੪੫) ਵੱਜੇ ਆ। ਬਾਪੂ ਜੁੱਤੀ ਲਾਹ ਕੇ ਕਹਿੰਦਾ, "ਹਰਜਿੰਦਰ, ਇਸ ਵੇਲੇ ਕਿੱਥੇ ਵਕੀਲਾਂ ਨੂੰ ਸੁੱਤੇ ਪਏ ਨੂੰ ਪਰੇਸ਼ਾਨ ਕਰਾਂਗੇ, ਪੈ ਜਾ ਤੂੰ ਸਵੇਰੇ ਮਿਲ ਲਵਾਂਗੇ।"

੪ ਜਨਵਰੀ ੧੯੮੯ ਦੀ ਰਾਤ ਦੇ ੧੦ ਵੱਜਣ ਵਾਲੇ ਸੀ, ਅਸੀਂ ਅਜੇ ਰਜਾਈਆਂ ਵਿਚ ਪਏ ਹੀ ਸੀ, ਸਾਡੇ ਕੁਆਰਟਰ ਦਾ ਬਾਹਰੋਂ ਬੂਹਾ ਖੜਕਾਇਆ ਤੇ ਹਰਜਿੰਦਰ ਸਿੰਘ ਕਹਿ ਕੇ ਅਵਾਜ਼ ਮਾਰੀ, ਤਾਂ ਉਹੋ ਹੋਇਆ ਜੋ ਬੇਚੈਨੀ ਬਾਪੂ ਜੀ ਨੂੰ ਟਿਕਣ ਨਹੀਂ ਸੀ ਦਿੰਦੀ। ਦਰਵਾਜ਼ਾ ਖੋਲ੍ਹਿਆ ਤਾਂ ਤਿਹਾੜ ਜੇਲ੍ਹ ਦਾ ਸੁਪਰੀਡੈਂਟ ਗਰੇਵਾਲ ਤੇ ਸਿੱਖ ਸੈਲ ਦਿੱਲੀ ਪੁਲਿਸ ਦਾ ਭੱਲਾ ਸਿੰਘ ਅਤੇ ਸੀ. ਆਈ. ਡੀ. ਇੰਸਪੈਕਟਰ ਹੰਸਾ ਸਿੰਘ ਅੰਦਰ ਦਾਖਲ ਹੋਏ। ਉਨ੍ਹਾਂ ਕਿਹਾ, "ਸਰਦਾਰ ਸਾਹਿਬ, ਪਰਸੋਂ ੬ ਜਨਵਰੀ ਨੂੰ ਸੁਪਰੀਮ ਕੋਰਟ ਦੇ ਹੁਕਮ ਮੁਤਾਬਿਕ ਕਿਹਰ ਸਿੰਘ ਤੇ ਸਤਵੰਤ ਸਿੰਘ ਨੂੰ ਫਾਂਸੀ ਦੀ ਸਜ਼ਾ ਦਿੱਤੀ ਜਾਵੇਗੀ, ਤੁਸੀਂ ਇਤਲਾਹ ਵਰੰਟ ਉੱਤੇ ਦਸਤਖਤ ਕਰ ਦੇਵੋਂ?" ਬਾਪੂ ਕਹਿੰਦਾ, "ਅਸੀਂ ਅੱਧੀ ਰਾਤ ਦਸਤਖਤ ਨਹੀਂ ਕਰ ਕੇ ਦੇਣੇ, ਸਾਰਾ ਦਿਨ ਅਸੀਂ ਤੁਹਾਨੂੰ ਪੁੱਛਦੇ ਰਹੇ, ਉਦੋਂ ਦੱਸ ਦਿੰਦੇ? ਅਸੀਂ ਦਸਤਖਤ ਵੀ ਕਰ ਦਿੰਦੇ, ਪੰਜਾਬ ਤੋਂ ਆਪਣੇ ਪਰਿਵਾਰ ਨੂੰ ਲੈ ਆਉਂਦੇ।"

ਸੀ. ਆਈ. ਡੀ. ਇੰਸਪੈਕਟਰ ਹੰਸਾ ਸਿੰਘ ਮੇਰਾ (ਹਰਜਿੰਦਰ ਸਿੰਘ) ਰਿਸ਼ਤੇਦਾਰ ਲੱਗਦਾ ਸੀ। ਉਸ ਨੇ ਮੈਨੂੰ ਪਾਸੇ ਕਰਕੇ ਸਮਝਾਇਆ ਕਿ ਬਾਪੂ ਨੂੰ ਕਹਿ ਕੇ ਇਤਲਾਹ ਵਰੰਟਾਂ ਉੱਤੇ ਦਸਤਖਤ ਕਰ ਦੇਵੇ, ਜੇ ਬਾਪੂ ਨੇ ਦਸਤਖਤ ਨਾ ਕੀਤੇ ਤਾਂ ਇਨ੍ਹਾਂ ਮੇਰੀ ਗਵਾਹੀ ਪਾ ਕੇ, ਇਨਕਾਰੀ ਲਿਖ ਦੇਣਾ ਹੈ ਤੇ ਫੇਰ ਕਿਸੇ ਦੀ

ਆਖਰੀ ਮੁਲਾਕਾਤ ਵੀ ਨਹੀਂ ਜੇ ਹੋਣੀ। ਫਾਂਸੀ ਦੀਆਂ ਤਿਆਰੀਆਂ ਮੁਕੰਮਲ ਹੋ ਚੁੱਕੀਆਂ ਹਨ। ਹੁਣ ਹੋਰ ਸਮਾਂ ਨਹੀਂ ਮਿਲ ਸਕਦਾ। ਮੈਂ ਬਾਪੂ ਜੀ ਨੂੰ ਕਹਿ ਕੇ ਇਤਲਾਹ ਵਰੰਟਾਂ ਉੱਤੇ ਦਸਤਖਤ ਕਰਵਾ ਦਿੱਤੇ। ਬਾਪੂ ਜੀ ਨੇ ਉਨ੍ਹਾਂ ਨੂੰ ਸਵਾਲ ਕੀਤਾ, "ਹੁਣ ਤੁਸੀਂ, ਸਾਨੂੰ ਗ੍ਰਿਫਤਾਰ ਕਰਨਾ?" ਉਹ ਕਹਿੰਦੇ ਕਿ ਬਾਬਾ, ਅਸੀਂ ਤੁਹਾਨੂੰ ਗ੍ਰਿਫ਼ਤਾਰ ਨਹੀਂ ਕਰਨਾ, ਇਤਲਾਹ ਦੇਣੀ ਸੀ, ਜੋ ਦੇ ਕੇ ਤੁਹਾਡੇ ਦਸਤਖਤ ਕਰਵਾਉਣੇ ਸੀ, ਉਹ ਅਸੀਂ ਕਰਵਾ ਲਏ ਹਨ। ਉਨ੍ਹਾਂ ਨੇ ਹੰਸਾ ਸਿੰਘ ਇੰਸਪੈਕਟਰ ਦੀ ਡਿਊਟੀ ਲਾ ਦਿੱਤੀ ਕਿ ਰਾਤ ਇਨ੍ਹਾਂ ਨੂੰ ਰਸਤੇ ਵਿਚ ਕੋਈ ਪ੍ਰੇਸ਼ਾਨੀ ਨਾ ਆਵੇ, ਨਾਲ ਜਾ ਕੇ ਵਕੀਲਾਂ ਨੂੰ ਮਿਲਾ ਦੇਣਾ। ਸੀ. ਆਈ. ਡੀ. ਇੰਸਪੈਕਟਰ ਹੰਸਾ ਸਿੰਘ ਨੇ ਸਿੱਖ ਹੋਣ ਦੇ ਨਾਤੇ ਆਪਣੀ ਗੱਡੀ ਮੰਗਵਾਈ ਤੇ ਅਸੀਂ ਤਿੰਨੇ—ਬਾਪੂ ਜੀ, ਮੈਂ (ਹਰਜਿੰਦਰ ਸਿੰਘ) ਅਤੇ ਇੰਸਪੈਕਟਰ ਹੰਸਾ ਸਿੰਘ ਗੱਡੀ ਵਿਚ ਬੈਠ ਕੇ ਵਕੀਲ ਸ੍ਰੀ ਰਾਮ ਜੇਠ ਮਲਾਨੀ ਦੇ ਘਰ ਫਿਰੋਜ਼ਪੁਰ ਵਾਲੀ ਕੋਠੀ ਗਏ। ਰਾਤ ਦੇ ੧੦-੩੦ ਵੱਜ ਗਏ ਸਨ। ਉਸ ਨੂੰ ਦੱਸਿਆ ਕਿ ਸਾਡੇ ਤੋਂ ਇਤਲਾਹ ਵਰੰਟਾਂ 'ਤੇ ਜੇਲ੍ਹ ਸੁਪਰਡੈਂਟ ਗਰੇਵਾਲ ਅਤੇ ਸਿੱਖ ਸੈਲ ਦਿੱਲੀ ਪੁਲਿਸ ਦੇ ਭੱਲਾ ਦਸਤਖਤ ਕਰਵਾ ਕੇ ਲੈ ਗਏ ਹਨ। ਦੱਸੋ, ਹੁਣ ਅਸੀਂ ਕੀ ਕਰੀਏ? ਵਕੀਲ ਸ੍ਰੀ ਰਾਮ ਜੇਠ ਮਲਾਨੀ ਨੇ ਕਿਹਾ, "ਫ਼ਾਂਸੀ ਸਤਵੰਤ ਸਿੰਘ ਤੇ ਕਿਹਰ ਸਿੰਘ ਨੂੰ ਨਹੀਂ, ਹਿੰਦੁਸਤਾਨ ਦੇ ਕਨੂੰਨ ਨੂੰ ਦਿੱਤੀ ਜਾ ਰਹੀ ਹੈ। ਤੁਸੀਂ ਆਪਣੇ ਪਰਿਵਾਰ ਨੂੰ ਬੁਲਾ ਕੇ ਮੁਲਾਕਾਤ ਕਰ ਲਵੋ। ਉਸ ਤੋਂ ਬਾਅਦ ਵਕੀਲ ਸ੍ਰ. ਰੁਪਿੰਦਰ ਸਿੰਘ ਸੋਢੀ ਦੇ ਘਰ ਕੋਠੀ ਹਾਊਸ ਖਾਸ ਐਕਟਸ਼ਨ ਗਏ ਤਾਂ ਅੱਗੋਂ ਸ੍ਰ. ਰੁਪਿੰਦਰ ਸਿੰਘ ਸੋਢੀ ਦਾ ਵੀ ਸ੍ਰੀ ਰਾਮ ਜੇਠ ਮਲਾਨੀ ਵਾਲਾ ਹੀ ਜਵਾਬ ਸੀ ਤੇ ਕਿਹਾ ਕਿ ਪਰਿਵਾਰ ਨੂੰ ਬੁਲਾਓ ਤਾਂ ਕਿ ਆਖਰੀ ਮੁਲਾਕਾਤ ਹੋ ਸਕੇ। ਅਸੀਂ ਹੰਸਾ ਸਿੰਘ ਦੀ ਗੱਡੀ ਵਿਚ ਬੈਠ ਕੇ ਗੁਰਦੁਆਰਾ ਸੀਸ ਗੰਜ ਸਾਹਿਬ ਵਾਲੇ ਕੁਆਰਟਰ ਵਿਚ ਪਹੁੰਚ ਗਏ। ਬਾਪੂ ਦਿੱਲੀ ਬੈਠਾ ਸੀ, ਪਰਿਵਾਰ ੫੦੦ ਕਿਲੋਮੀਟਰ ਦੂਰ ਅਗਵਾਨ (ਡੇਰਾ ਬਾਬਾ ਨਾਨਕ) ਬੈਠਾ ਸੀ, ਇੰਨੀ ਛੇਤੀ ਪਰਿਵਾਰ ਨੂੰ ਕਿਵੇਂ ਬੁਲਾਇਆ ਜਾ ਸਕਦਾ ਸੀ, ਇੰਨੀ ਦੂਰ ਤੋਂ, ਇਹ ਪ੍ਰਸ਼ਨ ਸੀ ਬਾਪੂ ਅੱਗੇ। ਬਾਪੂ ਕਹਿੰਦਾ, "ਹਰਜਿੰਦਰ, ਪਰਿਵਾਰ ਦੀ ਮੁਲਾਕਾਤ ਨਹੀਂ ਹੋ ਸਕਣੀ।" ਰਾਤ ਦੇ ੧੧.੩੦ ਵੱਜ ਗਏ ਸਨ। ਬਾਪੂ ਨੇ ਆਸ ਲਾਹ ਦਿੱਤੀ ਸੀ ਕਿ ਇੰਨੀ ਛੇਤੀ ਕੁੱਝ ਨਹੀਂ ਹੋ ਸਕਦਾ। ਉਨ੍ਹੀਂ ਦਿਨੀਂ ੧੯੮੯ ਵੇਲੇ ਟੈਲੀਫੋਨ ਦਾ ਵੀ ਕੋਈ ਪ੍ਰਬੰਧ ਨਹੀਂ ਸੀ। ਮੈਂ ਕਿਹਾ, "ਬਾਪੂ ਜੀ ਇੱਕੋ ਹੀ ਚਾਰਾ ਹੈ ਤੇ ਉਹ ਕਰਕੇ ਵੇਖ ਲਈਏ। ਗੁਰਦੁਆਰਾ ਪ੍ਰਬੰਧਕ ਕਮੇਟੀ ਦਿੱਲੀ ਦੀ ਸਵਰਾਜ ਮਾਜ਼ਦਾ ਗੱਡੀ ਹੈ, ਜੇ ਮਿਲ ਜਾਵੇ ਤਾਂ ਪਰਿਵਾਰ ਲਿਆ ਸਕਦੇ ਹਾਂ।" ਇਸ ਆਸ ਨੂੰ ਲੈ ਕੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਹੈੱਡ ਮਾਸਟਰ ਸੁੱਚਾ ਸਿੰਘ ਦੇ ਘਰ, ਅਰਜਨ ਨਗਰ ਪਹੁੰਚ ਗਏ। ਉਸ ਵੇਲੇ ਰਾਤ ਦੇ ੧੨ ਵੱਜ ਚੁੱਕੇ ਸਨ। ਅਸੀਂ ਉਸ ਨੂੰ ਆਪਣੀ ਮਜਬੂਰੀ ਦੱਸੀ ਕਿ ਅਸੀਂ ਸ. ਸਤਵੰਤ ਸਿੰਘ ਦੀ ਆਖਰੀ ਮੁਲਾਕਾਤ ਵਾਸਤੇ ਪਰਿਵਾਰ ਨੂੰ ਲਿਆਉਣ ਵਾਸਤੇ ਪਿੰਡ ਅਗਵਾਨ ਖੁਰਦ (ਡੇਰਾ ਬਾਬਾ ਨਾਨਕ) ਜਾਣਾ ਹੈ। ਸਾਨੂੰ ਗੁਰਦੁਆਰਾ ਸਾਹਿਬ ਦੀ ਸਵਰਾਜ ਮਾਜ਼ਦਾ ਗੱਡੀ ਦੇਵੋ? ਤਾਂ ਉਸ ਨੇ ਗੱਡੀ ਨਾ ਦੇਣ ਦੇ ਇਰਾਦੇ ਨਾਲ ਕਿਹਾ ਕਿ ਤੁਸੀਂ ਗੱਡੀ ਕਿਰਾਏ 'ਤੇ ਕਰ ਲਵੋ, ਮੈਂ ਪੈਸੇ ਦੇ ਦੇਵਾਂਗਾ। ਮੈਂ ਫਿਰ ਉਸ ਨੂੰ ਕਿਹਾ ਕਿ ਪੰਜਾਬ ਦੇ ਹਾਲਾਤ ਬੜੇ ਖਰਾਬ

ਹਨ, ਕੋਈ ਵੀ ਟੈਕਸੀ ਵਾਲਾ ਪੰਜਾਬ ਜਾਣ ਵਾਸਤੇ ਤਿਆਰ ਨਹੀਂ ਹੋਵੇਗਾ। ਜੇ ਉਸ ਨੂੰ ਇਹ ਪਤਾ ਲੱਗ ਜਾਵੇ ਕਿ ਸ. ਸਤਵੰਤ ਸਿੰਘ ਦੀ ਮੁਲਾਕਾਤ ਲਈ ਪਰਿਵਾਰ ਨੂੰ ਲੈਣ ਜਾਣਾ ਹੈ, ਤੁਸੀਂ ਸਾਨੂੰ ਗੱਡੀ ਕਿਰਾਏ 'ਤੇ ਕਰ ਦੇਵੋ, ਪੈਸੇ ਅਸੀਂ ਆਪੇ ਦੇ ਦੇਵਾਂਗੇ ਤਾਂ ਉਹ ਚੁੱਪ ਕਰ ਗਿਆ। ਮੈਂ ਫਿਰ ਕਿਹਾ ਕਿ ਭਾਈ ਸਾਹਿਬ, ਸਾਡੇ ਕੋਲ ਬਹੁਤ ਜ਼ਿਆਦਾ ਵਕਤ ਨਹੀਂ ਹੈ। ਇਸ ਵਾਸਤੇ ਸਾਨੂੰ ਕੋਈ ਗੁਰਦੁਆਰੇ ਦੀ ਗੱਡੀ ਦੇ ਦੇਵੋ। ਤਾਂ ਉਹ ਫਿਰ ਵੀ ਚੁੱਪ ਰਿਹਾ। ਮੈਂ ਕਿਹਾ ਕਿ ਸਾਨੂੰ ਕੋਈ ਤਾਂ ਜਵਾਬ ਦੇਹ? ਤਾਂ ਉਸ ਨੇ ਕਿਹਾ, "ਹਰਜਿੰਦਰ ਸਿੰਘ, ਮੈਨੂੰ ਸਵੇਰੇ ਹੀ ਸਰਕਾਰ ਨੇ ਤੁਹਾਡੀ ਮਦਦ ਕਰਨ ਦੇ ਦੋਸ਼ ਹੇਠ ਚੁੱਕ ਲੈਣਾ ਹੈ। ਸਰਕਾਰ ਮੈਨੂੰ ਪਹਿਲਾਂ ਹੀ ਐਨ. ਐਸ. (ਨੈਸ਼ਨਲ ਸਕਿਉਰਟੀ) ਅਧੀਨ ਦੋ ਵਾਰੀ ਜੇਲ੍ਹ ਵਿਚ ਬੰਦ ਕਰ ਚੁੱਕੀ ਹੈ।" ਤਾਂ ਬਾਪੂ ਜੀ ਨੇ ਕਿਹਾ, "ਹਰਜਿੰਦਰ ਛੱਡ ਹੁਣ ਕੋਈ ਚਾਰਾ ਨਹੀਂ। ਅਜਿਹੇ ਵਕਤ ਕੋਈ ਵਿਰਲਾ ਸੂਰਮਾ ਹੀ ਸਾਥ ਦਿੰਦਾ ਹੁੰਦਾ।" ਤਾਂ ਬਾਪੂ ਦੀ ਇਹ ਗੱਲ ਸੁਣ ਕੇ ਹੈੱਡ ਮਾਸਟਰ ਸੁੱਚਾ ਸਿੰਘ ਨੇ ਕਿਹਾ, "ਹਰਜਿੰਦਰ ਸਿੰਘ ਕੀ ਕਰਾਂ, ਸਰਕਾਰ ਦੀ ਦਹਿਸ਼ਤਗਰਦੀ ਦਾ ਤੈਨੂੰ ਵੀ ਪਤਾ ਈ ਆ, ਤੂੰ ਗੁਰਦੁਆਰਾ ਸਾਹਿਬ ਦੀ ਗੱਡੀ ਲੈ ਜਾ, ਪਰ ਮੈਂ ਕੋਈ ਲਿਖਤੀ ਰੂਪ ਵਿਚ ਕਾਰਵਾਈ ਨਹੀਂ ਕਰਨੀ।" ਅਸੀਂ ਹੰਸਾ ਸਿੰਘ ਵਾਲੀ ਗੱਡੀ ਵਿਚ ਗੁਰਦੁਆਰਾ ਸੀਸ ਗੰਜ ਪਹੁੰਚੇ। ਮੈਂ ਆਪਣੇ ਕੁਅਰਾਟਰ ਦੀ ਚਾਬੀ ਬਾਪੂ ਜੀ ਨੂੰ ਦੇ ਦਿੱਤੀ ਤੇ ਬਾਪੂ ਜੀ ਨੂੰ ਪਾਸੇ ਕਰਕੇ ਸਮਝਾਇਆ ਕਿ ਤੂੰ ਸਵੇਰੇ ਗੁਰਦੁਆਰਾ ਸੀਸ ਗੰਜ ਸਾਹਿਬ ਮੱਥਾ ਟੇਕਣ ਦੇ ਬਹਾਨੇ ਸਵਰਨ ਸਿੰਘ ਮੈਨੇਜਰ ਗੁਰਦੁਆਰਾ ਮਾਤਾ ਸੁੰਦਰੀ ਜੀ ਕੋਲ ਚਲਾ ਜਾਵੀਂ। ਇਥੇ ਰਿਹਾ ਤਾਂ ਪੁਲਿਸ ਵਾਲੇ ਤੈਨੂੰ ਫੜ ਕੇ ਨਾ ਲੈ ਜਾਣ। ਮੈਨੂੰ ਇਸ ਗੱਲ ਦੀ ਬਹੁਤ ਫਿਕਰ ਸੀ। ਪਰ ਇਸ ਗੱਲ ਦੀ ਕੋਈ ਚਿੰਤਾ ਨਹੀਂ ਸੀ ਕਿ ਗੁਰਦੁਆਰਾ ਸਾਹਿਬ ਦੀ ਗੱਡੀ ਬਿਨਾਂ ਮਨਜ਼ੂਰੀ ਤੋਂ ਅਤੇ ਅੱਧੀ ਰਾਤ, ਧੁੰਧ ਵੀ ਬੜੀ ਸੀ, ਅੱਗੇ ਪੰਜਾਬ ਦੇ ਹਾਲਾਤ ਬੜੇ ਖਰਾਬ ਸਨ ਕੋਈ ਚਿੰਤਾ ਨਹੀਂ ਸੀ। ਇੰਨੇ ਲੰਬੇ ਸਫ਼ਰ ਵਾਸਤੇ ਜਦੋਂ ਮੈਂ ਇਕੱਲਾ ਹੀ ਗੱਡੀ ਲੈ ਕੇ ਤੁਰਨ ਲੱਗਾ ਤਾਂ ਮਰਦ-ਦਰਵੇਸ਼ ਸੰਤੋਖ ਸਿੰਘ ਜੋ ਅੱਗੇ ਵੀ ਇੰਦਰਾ ਕਤਲ ਤੋਂ ਬਾਅਦ ਹਰ ਸਮੇਂ ਹਰ ਮੁਸੀਬਤ ਵਿਚ ਨਾਲ ਰਿਹਾ ਸੀ ਤੇ ਇਕ ਮੇਰੀ ਗੱਡੀ ਦਾ ਕੰਡਕਟਰ ਰਿਹਾ ਸੀ ਗੁਰਮੀਤ ਸਿੰਘ (ਪਿੰਡ ਭੋਰਸ਼ੀ ਬ੍ਰਾਹਮਣਾ, ਜ਼ਿਲ੍ਹਾ ਅੰਮ੍ਰਿਤਸਰ) ਮੇਰੇ ਨਾਲ ਗੱਡੀ ਵਿਚ ਬੈਠ ਗਿਆ। ਜਦੋਂ ਅਸੀਂ ਗੱਡੀ ਗੁਰਦੁਆਰਾ ਸਾਹਿਬ ਤੋਂ ਤੋਰਨ ਲੱਗੇ ਤਾਂ ਮੈਂ ਕਿਹਾ, "ਭਾਊ ਸੰਤੋਖ ਸਿੰਘ, ਅਰਦਾਸ ਕਰ ਲਈਏ।" ਗੁਰਦੁਆਰਾ ਸਾਹਿਬ ਤਾਂ ਹਾਲੇ ਪ੍ਰਕਾਸ਼ ਨਹੀਂ ਸੀ ਹੋਇਆ, ਅਸੀਂ ਗੁਰਦੁਆਰਾ ਸੀਸ ਗੰਜ ਦੇ ਸਾਹਮਣੇ ਖਲੋ ਕੇ ਜੱਟ ਭਾਸ਼ਾ ਵਿਚ ਹੀ ਅਰਦਾਸ ਕੀਤੀ ਕਿ "ਸੱਚੇ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ! ਜਿਵੇਂ ਤੂੰ ਆਪਣਾ ਸੀਸ ਇਸ ਅਸਥਾਨ ਤੋਂ ਸ੍ਰੀ ਅਨੰਦਪੁਰ ਸਾਹਿਬ ਲਿਜਾਣ ਵਾਸਤੇ ਭਾਈ ਜੈਤਾ ਜੀ ਨੂੰ ਹਿੰਮਤ ਬਖਸ਼ੀ ਸੀ, ਅੱਜ ਸਾਨੂੰ ਵੀ ਅੰਗ-ਸੰਗ ਸਹਾਈ ਹੋ ਕੇ ਹਿੰਮਤ ਬਖਸ਼ੋ ਕਿ ਅਸੀਂ ਵੀਰ ਸਤਵੰਤ ਸਿੰਘ ਦੇ ਪਰਿਵਾਰ ਨੂੰ ਲਿਆ ਕੇ ਆਖਰੀ ਮੁਲਾਕਾਤ ਤਾਂ ਕਰਵਾ ਸਕੀਏ।" ਰਾਤ ਦਾ ਇਕ ਵੱਜ ਗਿਆ ਸੀ। ਅਸੀਂ ਗੱਡੀ ਗੁਰਦੁਆਰਾ ਸਾਹਿਬ ਦੇ ਗੇਟ ਤੋਂ ਤੋਰ ਲਈ ਤਾਂ ਦਿੱਲੀ ਪੁਲਿਸ ਦੇ ਇੰਸਪੈਕਟਰ ਅਮਰੀਕ ਸਿੰਘ ਨੇ ਹੱਥ ਕਰਕੇ ਰੋਕ ਲਿਆ, ਉਸ ਦੇ ਹੱਥ ਵਿਚ ਚਾਹ ਦਾ ਕੱਪ ਸੀ

ਤੇ ਕਹਿੰਦਾ, "ਹਰਜਿੰਦਰ, ਇਸ ਵੇਲੇ ਕਿਥੇ ਚੱਲਿਆਂ?" ਤਾਂ ਮੈਂ ਕਿਹਾ, "ਭਾਜੀ ਤੁਹਾਨੂੰ ਪਤਾ ਈ ਆ ੬ ਜਨਵਰੀ ਨੂੰ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਨੂੰ ਫਾਂਸੀ ਦਿੱਤੀ ਜਾਣੀ ਹੈ, ਉਸ ਦੇ ਪਿੰਡ ਪਰਿਵਾਰ ਨੂੰ ਲੈਣ ਚੱਲਿਆ ਹਾਂ। ਤਾਂ ਉਸ ਨੇ ਮੈਨੂੰ ਚਾਹ ਦਾ ਕੱਪ ਫੜਾ ਦਿੱਤਾ ਤੇ ਰੋ ਪਿਆ। ਉਸ ਦੀਆਂ ਅੱਖਾਂ ਵਿੱਚੋਂ ਅੱਥਰੂ ਰੋਕਿਆਂ ਰੁਕ ਨਹੀਂ ਸੀ ਰਹੇ। ਲੱਗਦਾ ਸੀ ਉਸ ਦਾ ਅੰਦਰਲਾ ਸਿੱਖੀ ਜਜ਼ਬਾ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੀ ਕੀਤੀ ਗਈ ਕੁਰਬਾਨੀ ਸਦਕਾ ਜਾਗ ਪਿਆ ਸੀ। ਇੰਸਪੈਕਟਰ ਸ. ਅਮਰੀਕ ਸਿੰਘ ਨੇ ਆਪਣੀ ਜੇਬ ਵਿੱਚੋਂ ਪੰਜ ਹਜ਼ਾਰ ਰੁਪਏ ਕੱਢ ਕੇ ਫੜਾਉਂਦਿਆਂ ਕਿਹਾ, "ਮੁਸੀਬਤ ਬੜੀ ਭਾਰੀ ਪਈ ਆ, ਸਫਰ ਬੜਾ ਲੰਮਾ, ਇਕ ਹਜ਼ਾਰ ਮੀਲ ਤੋਂ ਵੀ ਜ਼ਿਆਦਾ ਬਣ ਜਾਣਾ, ਆਉਣ-ਜਾਣ ਦਾ ਰਸਤੇ ਵਿਚ ਤੇਲ ਪਵਾ ਲਵੀਂ।" ਮੈਂ ਕਿਹਾ, "ਭਾਜੀ ਪੈਸੇ ਮੇਰੇ ਕੋਲ ਹੈਗੇ ਆ।" ਉਹ ਗਲਾ ਭਰ ਕੇ ਕਹਿੰਦਾ, "ਯਾਰ, ਸਤਵੰਤ ਸਿੰਘ ਤੇ ਕਿਹਰ ਸਿੰਘ ਨੇ ਕਿਹੜਾ ਘਰ ਦੀ ਦੁਸ਼ਮਣੀ ਲਈ ਆ, ਉਨ੍ਹਾਂ ਤਾਂ ਸ੍ਰੀ ਹਰਿਮੰਦਰ ਸਾਹਿਬ, ਢਾਹੇ ਗਏ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸਿੱਖ ਸ਼ਹੀਦਾਂ ਦੇ ਖ਼ੂਨ ਦਾ ਬਦਲਾ ਲਿਆ ਹੈ। ਮੈਂ ਵੀ ਸਿੱਖ ਆਂ, ਮੇਰੀ ਇੰਨੀ ਸੇਵਾ ਵੀ ਨਹੀਂ ਲੈਂਦਾ।" ਮੈਂ ਉਸ ਦਾ ਧੰਨਵਾਦ ਕੀਤਾ ਤੇ ਗੱਡੀ ਪੰਜਾਬ ਨੂੰ ਤੋਰ ਲਈ। ਮੈਂ (ਹਰਜਿੰਦਰ ਸਿੰਘ) ਗੱਡੀ ਦੀ ਡਰੈਵਰੀ ਕਰ ਰਿਹਾ ਸੀ। ਮੇਰੇ ਨਾਲ ਸੰਤੋਖ ਸਿੰਘ ਤੇ ਕੰਡਕਟਰ ਗੁਰਮੀਤ ਸਿੰਘ ਸਨ। ਦਿੱਲੀ ਸ਼ਹਿਰ ਵਿੱਚੋਂ ਨਿਕਲਦਿਆਂ, ਸਵਰਾਜ ਮਾਜ਼ਦਾ ਗੱਡੀ ਇਕ ਸੌ ਕਿਲੋਮੀਟਰ ਦੀ ਰਫ਼ਤਾਰ ਨਾਲ ਭਜਾਈ। ਇਹ ਵੀ ਦੱਸਣਯੋਗ ਹੈ ਕਿ ਇਸ ਗੱਡੀ 'ਤੇ ਹੜ੍ਹ ਪੀੜਤਾਂ ਨੂੰ ਦਿੱਲੀ ਗੁਰਦੁਆਰਾ ਕਮੇਟੀ ਪੰਜਾਬ ਵਿਚ ਸਾਮਾਨ ਵੰਡਦੀ ਰਹੀ ਸੀ, ਇਸ ਲਈ ਪੰਜਾਬ ਪੁਲਿਸ ਨਾਕਿਆਂ 'ਤੇ ਇਸ ਗੱਡੀ ਨੂੰ ਰੋਕਦੀ ਨਹੀਂ ਸੀ। ਬਾਬਾ ਬਕਾਲਾ ਸ਼ਹਿਰ 'ਚ ਸੜਕ ਉੱਤੇ ਨਾਕੇ 'ਤੇ ਪੁਲਿਸ ਨੇ ਰੋਕਿਆ ਕਿ ਤੁਸੀਂ ਕਿੱਥੇ ਜਾ ਰਹੇ ਹੋ? ਅਸੀਂ ਕਿਹਾ ਕਿ ਲੱਗੇ ਸਾਡਾ ਸਟੋਰ ਡੇਰਾ ਬਾਬਾ ਨਾਨਕ ਹੈ, ਅਸੀਂ ਦਿੱਲੀ ਗੁਰਦੁਆਰਾ ਕਮੇਟੀ ਵੱਲੋਂ ਹੜ੍ਹ ਪੀੜਤਾਂ ਦੀ ਮਦਦ ਲਈ ਸਾਮਾਨ ਵੰਡਣਾ ਹੈ, ਉਥੇ ਜਾ ਰਹੇ ਹਾਂ। ਸਾਨੂੰ ਪੁਲਿਸ ਨੇ ਅੱਗੇ ਜਾਣ ਦਿੱਤਾ। ਦਿੱਲੀ ਗੁਰਦੁਆਰਾ ਸੀਸ ਗੰਜ ਤੋਂ ਰਾਤ ਇਕ ਵਜੇ ਚੱਲੇ ਸੀ ਤੇ ੫ ਜਨਵਰੀ ੧੯੮੯ ਨੂੰ ਸਵੇਰੇ ੭ ਵਜੇ ਦੇ ਕਰੀਬ ਅਗਵਾਨ ਖੁਰਦ ਸ੍ਰ. ਸਤਵੰਤ ਸਿੰਘ ਦੇ ਘਰ ਪਹੁੰਚ ਗਏ। ਰਸਤੇ ਵਿਚ ਗੱਡੀ ਕਿਤੇ ਨਹੀਂ ਰੋਕੀ। ਸਿਰਫ ਤੁਰਨ ਲੱਗਿਆਂ ਅਮਰੀਕ ਸਿੰਘ ਇੰਸਪੈਕਟਰ ਤੋਂ ਚਾਹ ਦਾ ਕੱਪ ਹੀ ਪੀਤਾ ਸੀ। ਘਰ ਪਹੁੰਚੇ ਤਾਂ ਮਾਤਾ ਜੀ ਕਹਿੰਦੇ, "ਹਰਜਿੰਦਰ ਸੁੱਖ ਆ?" ਤਾਂ ਮੈਂ ਕਿਹਾ ਕਿ ਮਾਤਾ ਜੀ, ਛੇਤੀ ਗੱਡੀ ਵਿਚ ਬੈਠੋ, ਸਮਾਂ ਬੜਾ ਥੋੜਾ ਹੈ। ਮਿੰਟਾਂ ਵਿਚ ਹੀ ਸਾਰਾ ਪਰਿਵਾਰ ਗੱਡੀ ਵੱਲ ਤੁਰ ਪਿਆ- ਮਾਤਾ ਪਿਆਰ ਕੌਰ, ਬੀਬੀ ਸੁਰਿੰਦਰ ਕੌਰ, ਭਰਾ ਗੁਰਨਾਮ ਸਿੰਘ, ਸਰਵਨ ਸਿੰਘ, ਭੈਣ ਬਲਜੀਤ ਕੌਰ ਉਹਨੀਂ ਕੱਪੜੀਂ ਤੁਰ ਪਏ। ਗੁਰਨਾਮ ਸਿੰਘ ਦੀ ਸਿੰਘਣੀ ਜਸਬੀਰ ਕੌਰ ਅਤੇ ਮੇਰੀ ਸਿੰਘਣੀ ਬਲਵਿੰਦਰ ਕੌਰ ਘਰ ਰਹੀਆਂ। ਪੰਜ ਕੁ ਮਿੰਟਾਂ ਬਾਅਦ ਗੱਡੀ ਕੋਲ ਪਹੁੰਚੇ ਤਾਂ ਥਾਣਾ ਡੇਰਾ ਬਾਬਾ ਨਾਨਕ ਦਾ ਥਾਣੇਦਾਰ ਕੁੰਨਣ ਸਿੰਹੁ ਜੋ ਕੇ ਬੜੇ ਭੈੜੇ ਸੁਭਾਅ ਦਾ ਸੀ, ਨੇ ਕੰਡਕਟਰ ਗੁਰਮੀਤ ਸਿੰਘ ਨੂੰ ਚਪੇੜਾਂ ਮਾਰੀਆਂ ਤੇ ਗਾਲ੍ਹਾਂ ਕੱਢ ਰਿਹਾ ਸੀ ਕਿ ਤੁਸੀਂ ਇਥੇ ਕਿਵੇਂ ਆਏ ਹੋ? ਮੈਂ ਕਿਹਾ ਕਿ ਜਨਾਬ, ਸਾਨੂੰ ਤਿਹਾੜ ਜੇਲ੍ਹ ਦੇ

ਅਫ਼ਸਰਾਂ ਭੇਜਿਆ ਤੇ ਗੱਡੀ ਦਿੱਲੀ ਕਮੇਟੀ ਨੇ ਭੇਜੀ ਆ। ਕਾਗਜ਼ ਵੇਖੇ ਤੇ ਐਸ. ਐਸ. ਪੀ. ਗੋਬਿੰਦ ਰਾਮ ਨੂੰ ਵਾਇਰਲੈਸ ਕਰ ਰਿਹਾ ਸੀ ਤੇ ਉਹ ਅੱਗੇ ਸੁੱਤਾ ਹੋਇਆ ਸੀ ਪਰ ਉਸ ਦੀ ਗੱਲ ਅੱਗੋਂ ਕੋਈ ਸੁਣ ਨਹੀਂ ਸੀ ਰਿਹਾ। ਇੰਨੇ ਨੂੰ ਡੇਰਾ ਬਾਬਾ ਨਾਨਕ ਦਾ ਡੀ.ਐਸ.ਪੀ. ਬੇਦੀ ਚਾਰ ਗੱਡੀਆਂ ਲੈ ਕੇ ਪਹੁੰਚ ਗਿਆ। ਪੁਲਿਸ ਦੀਆਂ ਸੱਤ ਗੱਡੀਆਂ ਵਿਚ ਅਸੀਂ ਅੱਠ ਜੀਅ ਘੇਰੇ ਹੋਏ ਸੀ। ਇਕ ਘੰਟਾ ਰੋਕੀ ਰੱਖਿਆ। ਮੈਂ ਡੀ.ਐਸ.ਪੀ. ਨੂੰ ਬੇਨਤੀ ਕੀਤੀ ਕਿ ਜਨਾਬ! ਜੇ ਸਰਕਾਰ ਪਰਿਵਾਰ ਦੀ ਮੁਲਾਕਾਤ ਕਰਵਾਏਗੀ ਤਾਂ ਈ ਹੋਵੇਗੀ। ਜੇ ਤੁਸੀਂ ਇਥੋਂ ਨਾਂ ਜਾਣ ਦਿੱਤਾ ਤਾਂ ਪਰਿਵਾਰ ਨੂੰ ਸਾਰੀ ਉਮਰ ਤੁਹਾਡੇ 'ਤੇ ਗਿਲਾ ਰਹਿਣਾ ਕਿ ਜੇ ਸਾਨੂੰ ਪੰਜਾਬ ਪੁਲਿਸ ਵਾਲੇ ਨਾ ਰੋਕਦੇ ਤਾਂ ਸਾਡੀ ਪਰਿਵਾਰ ਦੀ ਆਖਰੀ ਮੁਲਾਕਾਤ ਤਾਂ ਸਤਵੰਤ ਸਿੰਘ ਨਾਲ ਹੋ ਜਾਣੀ ਸੀ। ਜੇ ਤੁਸੀਂ ਸਾਨੂੰ ਜਾਣ ਦੇਵੋਗੇ ਤਾਂ ਸਾਡੀ ਮੁਲਾਕਾਤ ਨਾ ਵੀ ਹੋਈ ਤਾਂ ਤੁਹਾਡੇ 'ਤੇ ਪਰਿਵਾਰ ਨੂੰ ਗਿਲਾ ਨਾ ਹੋਊ? ਡੀ. ਐਸ. ਪੀ. ਦੇ ਮਨ ਨੂੰ ਗੱਲ ਲੱਗ ਗਈ, ਉਸ ਨੇ ਸਾਨੂੰ ਅੱਗੇ ਜਾਣ ਦੀ ਆਗਿਆ ਦਿੱਤੀ। ਮੈਂ ਪੂਰੀ ਰਫ਼ਤਾਰ ਵਿਚ ਗੱਡੀ ਭਜਾ ਲਈ, ਹਰੂਵਾਲ ਤੋਂ ਅੱਗੇ ਪਿੰਡ ਮਾਨ ਆਉਂਦਾ ਹੈ, ਜ਼ਿਆਦਾ ਧੁੰਧ ਹੋਣ ਕਰਕੇ ਗੱਡੀ ਦੇ ਅਗਲੇ ਪਹੀਏ ਸੜਕ ਤੋਂ ਹੇਠਾਂ ਉਤਰ ਗਏ, ਬਰੇਕਾਂ ਲਾਉਣ 'ਤੇ ਗੱਡੀ ਰੁਕ ਗਈ। ਸਾਡੇ ਪਿੱਛੇ ਡੀ.ਐਸ.ਪੀ. ਬੇਦੀ ਗੱਡੀਆਂ ਲੈ ਕੇ ਆ ਰਿਹਾ ਸੀ। ਉਹ ਗੱਡੀਆਂ ਰੋਕ ਕੇ ਹੇਠਾਂ ਉਤਰ ਆਇਆ ਤੇ ਮੈਨੂੰ ਕਹਿੰਦਾ, "ਇਨ੍ਹਾਂ ਦੀ ਮੁਲਾਕਾਤ ਕਰਾਉਣ ਲਈ ਲੈ ਕੇ ਚੱਲਿਆਂ ਜਾਂ ਮਾਰਨ ਲਈ?" ਉਹਨੇ ਪੁਲਿਸ ਵਾਲਿਆਂ ਨੂੰ ਕਹਿ ਕੇ ਗੱਡੀ ਧੱਕਾ ਲੁਆ ਕੇ ਪਿਛਾਂਹ ਕਰਾਈ ਤੇ ਹੌਲੀ ਚੱਲਣ ਲਈ ਕਿਹਾ। ਅਸੀਂ ਧਰਮਕੋਟ ਰੰਧਾਵਾ ਤੋਂ ਬਾਪੂ ਜਸਵੰਤ ਸਿੰਘ, ਚਾਚਾ ਗੁਰਪਾਲ ਸਿੰਘ, ਗੁਰਦਿਆਲ ਸਿੰਘ, ਗੁਰਮੇਜ ਸਿੰਘ ਨੂੰ ਨਾਲ ਲੈ ਕੇ ਦਿੱਲੀ ਚੱਲ ਪਏ ਤਾਂ ਮੋਹਲੇਧਾਰ ਮੀਂਹ ਪੈਣ ਲੱਗ ਪਿਆ ਜੋ ਸਾਰੇ ਰਾਹ ਹੀ ਪੈਂਦਾ ਗਿਆ। ਸ਼ਾਮ ਨੂੰ ਦਿੱਲੀ ਤਿਹਾੜ ਜੇਲ੍ਹ ਦੇ ਸਾਹਮਣੇ ਪਹੁੰਚ ਗਏ। ਸਾਡੇ ਜਾਂਦਿਆਂ ਨੂੰ ਬਾਪੂ ਤਰਲੋਕ ਸਿੰਘ ਤੇ ਸ. ਕਿਹਰ ਸਿੰਘ ਦਾ ਸਪੁੱਤਰ ਸ. ਰਜਿੰਦਰ ਸਿੰਘ ਵੀ ਪਰਿਵਾਰ ਸਮੇਤ ਮੁਲਾਕਾਤ ਦੀ ਉਡੀਕ ਕਰ ਰਿਹਾ ਸੀ। ਸਿੰਘ ਸਾਹਿਬ ਭਾਈ ਰਣਜੀਤ ਸਿੰਘ ਦਾ ਭਰਾ ਗੁਰਚਰਨ ਸਿੰਘ ਵੀ ਉਥੇ ਮੌਜੂਦ ਸੀ। ਬਾਪੂ ਤਰਲੋਕ ਸਿੰਘ ਬੜੀ ਬੇਸਬਰੀ ਨਾਲ ਉਡੀਕ ਕਰ ਰਿਹਾ ਸੀ, ਪਰਿਵਾਰ ਦੇ ਪੁੱਜ ਜਾਣ 'ਤੇ ਬਾਪੂ ਜੀ ਨੂੰ ਖੁਸ਼ੀ ਹੋਈ ਕਿ ਚੱਲੋ ਆਖਰੀ ਮੁਲਾਕਾਤ ਤਾਂ ਹੋ ਜਾਵੇਗੀ। ਮੈਨੂੰ ਵੀ ਖੁਸ਼ੀ ਹੀ ਸੀ ਕਿ ਬਾਪੂ ਜੀ ਠੀਕ-ਠਾਕ ਚੜ੍ਹਦੀ ਕਲਾ ਵਿਚ ਸਨ। ਬਾਪੂ ਜੀ ਨੇ ਪਰਿਵਾਰ ਨੂੰ ਹਦਾਇਤ ਕੀਤੀ ਕਿ ਅੱਜ ਆਖਰੀ ਮੁਲਾਕਾਤ ਆ, ਦਿਲ ਤਕੜਾ ਕਰਕੇ ਮੁਲਾਕਾਤ ਕਰਨੀ ਆ, ਡੋਲਣਾ ਨਹੀਂ, ਰੋਣਾ ਤਾਂ ਬਿਲਕੁਲ ਨਹੀਂ, ਕਮੀਨੇ ਹਾਕਮ ਰੋਂਦਿਆਂ ਦੀਆਂ ਫੋਟੋਆਂ ਟੈਲੀਵਿਜ਼ਨ ਅਤੇ ਅਖ਼ਬਾਰਾਂ ਵਿਚ ਦਿਖਾ ਕੇ ਸਿੱਖੀ ਦਾ ਮਜ਼ਾਕ ਉਡਾਉਣਗੇ, ਸਤਵੰਤ ਸਿੰਘ ਨੇ ਜੋ ਵੀ ਗੱਲਬਾਤ ਕੀਤੀ, ਉਹਨੂੰ ਚੇਤੇ ਰੱਖਣਾ ਇੰਨੇ ਨੂੰ ਜੇਲ੍ਹ ਵਾਲਿਆਂ ਵੱਲੋਂ ਮੁਲਾਕਾਤ ਕਰਨ ਲਈ ਅਵਾਜ਼ ਪੈ ਗਈ।

ਪਹਿਲੀ ਮੁਲਾਕਾਤ ਮਾਤਾ ਪਿਆਰ ਕੌਰ, ਭਰਾ ਸਰਵਨ ਸਿੰਘ ਨਾਲ ਹੋਈ। ਮਾਤਾ ਪਿਆਰ ਕੌਰ ਤੇ ਭਰਾ ਸਰਵਨ ਸਿੰਘ ਜੇਲ੍ਹ ਅੰਦਰ ਪਹੁੰਚ ਗਏ ਤੇ ਸ. ਸਤਵੰਤ ਸਿੰਘ ਨੇ ਅੱਗੋਂ ਉੱਠ ਕੇ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ"

ਬੁਲਾਈ। ਮਾਤਾ ਦੇ ਪੈਰੀਂ ਹੱਥ ਲਾਇਆ। ਮਾਤਾ ਨੇ ਪੁੱਤਰ ਨੂੰ ਪਿਆਰ ਦਿੱਤਾ ਤੇ ਆਖਿਆ, "ਪੁੱਤ ਅੱਜ ਆਖਰੀ ਮੁਲਾਕਾਤ ਕਰਨ ਆਈ ਆਂ।"

ਸ. ਸਤਵੰਤ ਸਿੰਘ, "ਮਾਂ ਮੁਲਾਕਾਤ ਹੁੰਦੀ ਰਹੇਗੀ।"

ਮਾਤਾ, "ਪੁੱਤਰ ਨਹੀਂ ਅੱਜ ਆਖਰੀ ਮੁਲਾਕਾਤ ਈ ਆ, ਫਿਰ ਆਪਾਂ ਮਿਲ ਨਹੀਂ ਸਕਣਾ।" ਮਾਤਾ ਜੀ ਦੀਆਂ ਅੱਖਾਂ ਵਿਚ ਪੁੱਤਰ ਮੋਹ ਦੇ ਹੰਝੂ ਵੇਖ ਕੇ ਸ. ਸਤਵੰਤ ਸਿੰਘ ਨੇ ਆਪਣੇ ਕੋਲੋਂ ਜੇਬ ਵਿੱਚੋਂ ਕੱਢ ਕੇ ਰੁਮਾਲ ਦਿੱਤਾ ਤੇ ਕਿਹਾ, "ਮਾਂ, ਮੇਰਾ ਜੀਅ ਕਰਦਾ ਅੱਜ ਤੇਰੇ ਨਾਲ ਲੜਾਂ।"

ਮਾਤਾ, "ਪੁੱਤ ਮੈਂ ਤੇਰਾ ਕੀ ਵਿਗਾੜਿਆ? ਤੂੰ ਮੇਰੇ ਨਾਲ ਲੜਨਾ।"

ਸ. ਸਤਵੰਤ ਸਿੰਘ, "ਮਾਂ ਯਾਦ ਈ, ਜਦੋਂ ਆਖਦੀ ਹੁੰਦੀ ਸੀ, ਸਤਵੰਤ ਤੂੰ ਇਕੱਲਾ ਈ ਸਾਰਾ ਦੁੱਧ-ਘਿਉ ਖਾ ਪੀ ਜਾਂਦਾ, ਦੂਜਿਆਂ ਲਈ ਕੁੱਝ ਨਹੀਂ ਛੱਡਦਾ। ਤੂੰ ਮੇਰੇ ਨਾਲ ਲੜਦੀ ਹੁੰਦੀ ਸੀ। ਆਹ ਵੇਖ ਲੈ ਤੇਰਾ ਚੁੰਘਿਆ ਦੁੱਧ ਤੇ ਖਾਧਾ-ਪੀਤਾ ਦੁੱਧ-ਘਿਉ ਸਫ਼ਲ ਕਰ ਚੱਲਿਆ ਈ, ਤੇਰਾ ਖਵਾਇਆ ਬੜਾ ਕੰਮ ਆਇਆ ਈ, ਵੇਖ ਲੈ ਸਿੱਖ ਕੌਮ ਦੇ ਸਿਰ ਚਾੜ੍ਹੀ ਹਿੰਦ ਸਰਕਾਰ ਦੀ ਭਾਜੀ ਉਤਾਰ ਕੇ ਚੱਲਿਆਂ। ਜਦੋਂ ਵਾਹਿਗੁਰੂ ਨੇ ਫਿਰ ਜਨਮ ਦਿੱਤਾ ਤਾਂ ਤੇਰੇ ਘਰ ਈ ਜੰਮਣਾ ਤੇ ਮਰਾਂਗਾ ਵੀ ਇੰਦਰਾ ਗਾਂਧੀ ਵਰਗਿਆਂ ਨੂੰ ਮਾਰ ਕੇ ਈ। ਵਾਅਦਾ ਕਰ, ਫਿਰ ਮੁਲਾਕਾਤ ਕਰਨ ਆਵੇਂਗੀ? ਆਪਾਂ ਫਿਰ ਮਿਲਿਆ ਕਰਾਂਗੇ। ਮਾਂ, ਪੁੱਤ ਦੇ ਕੰਮ ਤੋਂ ਖੁਸ਼ ਹੋਵੀਂ, ਮੁਸੀਬਤਾਂ ਬਥੇਰੀਆਂ ਝੱਲੀਆਂ ਇਨ੍ਹਾਂ ਦਾ ਮੈਨੂੰ ਉਲਾਂਭਾ ਨਾ ਦੇਵੀਂ। ਮੈਂ ਸੂਰਮਿਆਂ ਵਾਲਾ ਕੰਮ ਕਰ ਕੇ ਚੱਲਿਆਂ, ਤੈਨੂੰ ਵੀ ਮੈਂ ਉਲਾਂਭਾ ਨਹੀਂ ਦਿਵਾਇਆ।

ਮਾਤਾ, "ਪੁੱਤ, ਮੈਂ ਕਦੋਂ ਆਖਦੀ ਆਂ, ਤੂੰ ਮੈਨੂੰ ਉਲਾਂਭਾ ਦਿਵਾਇਆ ਜਾਂ ਮਾੜਾ ਕੰਮ ਕੀਤਾ। ਤੂੰ ਜੋ ਕੀਤਾ ਚੰਗਾ ਕੀਤਾ, ਆਪਣਾ ਵਾਹਿਗੁਰੂ ਨੇ ਇੰਨਾ ਹੀ ਸਾਥ ਲਿਖਿਆ ਸੀ।"

ਸ. ਸਤਵੰਤ ਸਿੰਘ, "ਮਾਂ, ਹੁਣ ਤੂੰ ਸਹੀ ਗੱਲ ਕੀਤੀ ਆ, ਜੋ ਕੁੱਝ ਹੁੰਦਾ, ਜੋ ਕੁੱਝ ਹੋ ਰਿਹਾ, ਸਭ ਵਾਹਿਗੁਰੂ ਦੇ ਹੁਕਮ ਵਿਚ ਹੀ ਹੋ ਰਿਹਾ। ਜੋ ਮੇਰੇ ਤੋਂ ਕੌਮੀ ਫਰਜ਼ ਦੀ ਸੇਵਾ ਲਈ, ਸੱਚੇ ਪਾਤਸ਼ਾਹ ਵਾਹਿਗੁਰੂ ਨੇ ਲਈ ਆ। ਵਾਹਿਗੁਰੂ ਦੇ ਹੁਕਮ ਵਿਚ ਹੀ ਸੱਚੇ ਪਾਤਸ਼ਾਹ ਵਾਹਿਗੁਰੂ ਦੇ ਦਰ 'ਤੇ ਪਰਵਾਨ ਚੜ੍ਹਨ ਜਾ ਰਿਹਾ ਹਾਂ। ਇਸ ਵਿਚ ਹਕੂਮਤੀ ਪੁਰਜ਼ਿਆਂ ਦਾ ਕੋਈ ਦੋਸ਼ ਨਹੀਂ, ਇਹ ਤਾਂ ਇਕ ਬਹਾਨਾ ਹੈ। ਮਾਂ, ਪੁੱਤ ਨੂੰ ਪਿਆਰ ਦੇ ਕੇ ਤੋਰ, ਮੇਰੇ ਮਨ ਨੂੰ ਤਾਂ ਹੀ ਸ਼ਾਂਤੀ ਮਿਲੂ ਜੇ ਮੇਰੇ ਕੋਲੋਂ ਤਕੜਾ ਮਨ ਕਰਕੇ ਵਾਪਸ ਜਾਵੇਂਗੀ।"

ਮਾਤਾ, "ਪੁੱਤ, ਮੈਨੂੰ ਤੇਰੇ ਕੀਤੇ ਧਰਮ ਦੇ ਕਾਜ ਉੱਤੇ ਮਾਣ ਹੈ, ਤੂੰ ਸਿੱਖ ਕੌਮ ਦੀ ਸਰਕਾਰ ਵੱਲੋਂ ਪੈਰਾਂ ਵਿਚ ਰੋਲੀ ਪੱਗ ਨੂੰ ਚੁੱਕ ਕੇ ਸਿੱਖ ਕੌਮ ਦੇ ਸੀਸ ਉੱਤੇ ਰੱਖਿਆ ਹੈ। ਬਿਅੰਤ ਸਿੰਘ, ਕਿਹਰ ਸਿੰਘ ਤੇ ਸਤਵੰਤ ਤੁਸੀਂ ਜੋ ਤੂੰ ਕੀਤਾ ਚੰਗਾ ਕੀਤਾ, ਮੈਂ ਆਪਣੇ ਸ਼ੇਰਦਿਲ ਪੁੱਤਾਂ ਦੇ ਕੰਮ 'ਤੇ ਕਿਉਂ ਰੋਵਾਂ।"

ਮਾਤਾ ਨੇ ਪੁੱਤਰ ਨੂੰ ਸਿਰ 'ਤੇ ਪਿਆਰ ਦਿੱਤਾ। ਪੁੱਤਰ ਦਾ ਮੱਥਾ ਚੁੰਮਿਆ, ਪੱਗ ਨੂੰ ਚੁੰਮਿਆ, ਪੁੱਤਰ ਨੇ ਮਾਤਾ ਦੇ ਪੈਰੀਂ ਹੱਥ ਲਾਇਆ। ਵਾਹਿਗੁਰੂ ਅੱਗੇ ਹੱਥ ਜੋੜ ਕੇ ਉਸ ਦੀ ਰਜ਼ਾ ਦਾ ਸ਼ੁਕਰਾਨਾ ਕੀਤਾ। ਮਾਤਾ ਜੀ ਨੇ ਪੁੱਤਰ ਤੋਂ ਆਖਰੀ ਮੁਲਾਕਾਤ 'ਤੇ ਵਾਹਿਗੂਰੂ ਜੀ ਕਾ ਖਾਲਸਾ, ਵਾਹਿਗੂਰੂ ਜੀ ਕੀ ਫਤਿਹ ਬੁਲਾਈ ਤੇ ਮਾਤਾ ਜੀ ਦਿੱਲੀ ਦੀ ਤਿਹਾੜ ਜੇਲ੍ਹ ਤੋਂ ਵਾਪਸ ਆ ਗਏ।

# ਭਰਾ ਸ. ਸਰਵਨ ਸਿੰਘ ਦੀ ਸ. ਸਤਵੰਤ ਸਿੰਘ ਨਾਲ ਆਖਰੀ ਮੁਲਾਕਾਤ

ਸ. ਸਤਵੰਤ ਸਿੰਘ, "ਸਰਵਨ ਸਿੰਘ ਹੋਰ ਕੌਣ-ਕੌਣ ਮੁਲਾਕਾਤ ਕਰਨ ਲਈ ਆਇਆ?"

ਸ. ਸਰਵਨ ਸਿੰਘ, "ਵੀਰ, ਭਾਪਾ, ਬੀਬੀ, ਵੱਡਾ ਵੀਰ ਗੁਰਨਾਮ ਸਿੰਘ, ਭੈਣ ਬਲਜੀਤ ਕੌਰ, ਚਾਚਾ ਸੰਤੋਖ ਸਿੰਘ, ਤੇਰੀ ਸਿੰਘਣੀ ਸੁਰਿੰਦਰ ਕੌਰ ਵੀ ਆਈ ਆ ਤੇ ਧਰਮਕੋਟ ਰੰਧਾਵਾ ਤੋਂ ਬਾਪੂ ਜਸਵੰਤ ਸਿੰਘ ਨਿਹੰਗ, ਚਾਚਾ ਗੁਰਪਾਲ ਸਿੰਘ, ਗੁਰਦਿਆਲ ਸਿੰਘ, ਗੁਰਮੇਜ ਸਿੰਘ ਵੀ ਆਏ ਹਨ। ਸਾਨੂੰ ਹਰਜਿੰਦਰ ਤੇ ਚਾਚਾ ਸੰਤੋਖ ਸਿੰਘ ਜਾ ਕੇ ਲਿਆਏ ਆ।"

ਸ. ਸਤਵੰਤ ਸਿੰਘ, "ਘਰ ਕੌਣ ਰਿਹਾ? ਭਾਬੀ ਜਸਬੀਰ ਤੇ ਵਰਿਆਮ ਸਿੰਘ ਹੁਰੀਂ ਨਹੀਂ ਆਏ?"

ਸ. ਸਰਵਨ ਸਿੰਘ, "ਵੀਰ, ਭਾਬੀ ਜਸਬੀਰ ਕੌਰ ਤੇ ਹਰਜਿੰਦਰ ਸਿੰਘ ਦੀ ਸਿੰਘਣੀ ਬਲਵਿੰਦਰ ਕੌਰ ਘਰ ਰਹੀਆਂ। ਵਰਿਆਮ ਸਿੰਘ ਨੂੰ ਪਤਾ ਨਹੀਂ ਲੱਗ ਸਕਿਆ, ਜੇ ਉਸ ਨੂੰ ਛੁੱਟੀ ਮਿਲੀ ਹੁੰਦੀ, ਘਰ ਹੁੰਦਾ ਫਿਰ ਤਾਂ ਉਸ ਨੇ ਵੀ ਆਉਣਾ ਸੀ। ਵੀਰ, ਆਪਣੀ ਆਖਰੀ ਮੁਲਾਕਾਤ ਆ, ਜਿਹੜੀ ਵੀ ਤੇਰੇ ਦਿਲ ਦੀ ਇੱਛਾ, ਉਹ ਅਸੀਂ ਜ਼ਰੂਰ ਪੂਰੀ ਕਰਾਂਗੇ, ਤੂੰ ਸਾਨੂੰ ਦੱਸ ਤੇਰੀ ਇੱਛਾ ਕੀ ਆ?"

ਸ. ਸਤਵੰਤ ਸਿੰਘ, "ਸਰਵਨ ਸਿੰਘ, ਮੇਰੀ ਇਹ ਇੱਛਾ ਆ ਯਾਦ ਰੱਖੀਂ ਕਿਸੇ ਗਰੀਬ ਨਾਲ ਧੱਕਾ ਨਹੀਂ ਕਰਨਾ। ਸਾਰੀ ਉਮਰ ਗਰੀਬ ਦੀ ਮਦਦ ਕਰਨੀ ਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਕਰਾ ਦੇਣਾ ਤੇ ਲੰਗਰ ਸੰਗਤ ਨੂੰ ਛਕਾ ਦੇਣਾ। ਪਿੰਡ ਅਗਵਾਨ ਗੁਰਦੁਆਰਾ ਸਾਹਿਬ ਜ਼ਰੂਰ ਬਣਾਉਣਾ। ਜੇ ਤੁਸੀਂ ਕਿਸੇ ਗਰੀਬ ਨਾਲ ਧੱਕਾ ਕੀਤਾ ਤਾਂ ਲੋਕ ਇਹੋ ਕਹਿਣਗੇ ਕਿ ਸਤਵੰਤ ਸਿੰਘ ਦੇ ਭਰਾ ਗਰੀਬਾਂ ਨਾਲ ਧੱਕਾ ਕਰਦੇ ਹਨ, ਜਿਸ ਨਾਲ ਮੇਰੀ ਆਤਮਾ ਦੁਖੀ ਹੋਵੇਗੀ।"

ਸ. ਸਰਵਨ ਸਿੰਘ, "ਵੀਰ, ਤੇਰੀ ਸਿੰਘਣੀ ਸੁਰਿੰਦਰ ਕੌਰ ਵੀ ਆਈ ਆ, ਇਹ ਪਤਾ ਨਹੀਂ ਜੇਲ੍ਹ ਅਧਿਕਾਰੀ ਉਸ ਦੀ ਤੇਰੇ ਨਾਲ ਮੁਲਾਕਾਤ ਹੋਣ ਦੇਣਗੇ ਜਾਂ ਨਹੀਂ। ਉਸ ਨਾਲ ਬਚਨ ਕਰ ਲਵੀਂ, ਉਹਨੇ ਕਿਵੇਂ ਜੀਵਨ ਨਿਰਬਾਹ ਕਰਨਾ?"

ਸ. ਸਤਵੰਤ ਸਿੰਘ, "ਸਰਵਨ, ਸੁਰਿੰਦਰ ਕੌਰ ਮੇਰੀ ਸਿੰਘਣੀ ਬੜੀ ਬਹਾਦਰ ਹੈ, ਦ੍ਰਿੜ੍ਹ ਇਰਾਦੇ ਤੇ ਸਿਦਕ ਵਾਲੀ ਨੂੰ ਮੈਂ ਕੌਣ ਹੁੰਦਾ ਬਚਨ ਕਰਨ ਵਾਲਾ, ਉਹਨੇ ਤਾਂ ਪਹਿਲਾਂ ਹੀ ਬੜੀ ਵੱਡੀ ਕੁਰਬਾਨੀ ਕਰਕੇ ਕਰਜ਼ਾਈ ਕਰ ਦਿੱਤਾ ਹੈ। ਮੈਂ ਸੁਰਿੰਦਰ ਕੌਰ ਨੂੰ ਪਹਿਲੀ ਮੁਲਾਕਾਤ 'ਤੇ ਹੀ ਕਿਹਾ ਸੀ ਕਿਸੁਰਿੰਦਰ, ਤੂੰ ਮੈਨੂੰ ਮਾਫ਼ ਕਰ ਦੇ, ਮੈਂ ਤੇਰੇ ਨਾਲ ਧੋਖਾ ਨਹੀਂ ਕੀਤਾ, ਸਿੱਖੀ ਸਿਰ ਮੰਗਦੀ ਸੀ ਤੇ ਅਸੀਂ ਬਿਅੰਤ ਸਿੰਘ ਅਤੇ ਬਾਬਾ ਕਿਹਰ ਸਿੰਘ ਨੇ ਸਿਰ ਦੇ ਕੇ ਸਿੱਖ ਕੌਮ ਦੇ ਸਿਰੋਂ ਹਿੰਦ ਸਰਕਾਰ ਦੀ ਭਾਜੀ ਲਾਉਣ ਦਾ ਫੈਸਲਾ ਕੀਤਾ। ਸਾਨੂੰ ਫਾਂਸੀ ਅਵੱਸ਼ ਹੋਣੀ ਹੈ।

ਤੂੰ ਆਪਣੀ ਨਵੀਂ ਜ਼ਿੰਦਗੀ ਸ਼ੁਰੂ ਕਰ ਲਵੀਂ, ਤੂੰ ਮੇਰੀ ਮੰਗੇਤਰ ਹੈ, ਆਪਣੀ ਸ਼ਾਦੀ ਨਹੀਂ ਹੋਈ। ਤੂੰ ਜਿਥੇ ਮਰਜ਼ੀ ਸ਼ਾਦੀ ਕਰਾ ਲਵੀਂ, ਮੈਨੂੰ ਤੇਰੇ 'ਤੇ ਕੋਈ ਗਿਲਾ ਨਹੀਂ। ਤਾਂ ਸੁਰਿੰਦਰ ਕੌਰ ਨੇ ਬਚਨ ਕੀਤਾ ਸੀ ਕਿ ਜੀ ਮੈਂ, ਤੁਹਾਨੂੰ ਆਪਣੇ ਹਿਰਦੇ ਵਿਚ ਪਤੀ ਪਰਮੇਸ਼ਰ ਰੂਪ ਮੰਨ ਚੁੱਕੀ ਹਾਂ। ਮੈਂ ਤੇਰੀ ਹਾਂ, ਤੇਰੀ ਹੋ ਕੇ ਰਹਾਂਗੀ। ਕਿਸੇ ਨੂੰ ਇਹ ਨਹੀਂ ਕਹਿਣ ਦੇਵਾਂਗੀ, ਸਤਵੰਤ ਸਿੰਘ ਤੇ ਬਿਅੰਤ ਸਿੰਘ ਨੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਦੀ ਹਿੰਦ ਹਕੂਮਤ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਹੁਕਮ ਉੱਤੇ ਫੌਜ ਵੱਲੋਂ ਕੀਤੀ ਗਈ ਤਬਾਹੀ ਅਤੇ ਹਜ਼ਾਰਾਂ ਸਿੱਖ ਬੱਚਿਆਂ, ਬੀਬੀਆਂ, ਬਜ਼ੁਰਗਾਂ, ਨੌਜਵਾਨਾਂ ਦੀ ਸ਼ਹੀਦੀ ਦਾ ਬਦਲਾ ਲਿਆ ਤੇ ਸਤਵੰਤ ਸਿੰਘ ਤੇ ਕਿਹਰ ਸਿੰਘ ਨੂੰ ਫਾਂਸੀ ਦੀ ਸਜ਼ਾ ਹੋ ਗਈ ਤਾਂ ਉਸ ਦੀ ਮੰਗੇਤਰ ਸੁਰਿੰਦਰ ਕੌਰ ਨੇ ਮੁੱਖ ਮੋੜ ਲਿਆ ਤੇ ਪਾਸੇ ਸ਼ਾਦੀ ਕਰਾ ਲਈ, ਆ ਜਾਂਦੀ ਜੇ ਸਤਵੰਤ ਸਿੰਘ ਦੀ ਮੰਗੇਤਰ ਸੁਰਿੰਦਰ ਕੌਰ। ਮੈਂ ਇਹ ਕਹਿਣ ਦੀ ਕਿਸੇ ਨੂੰ ਆਗਿਆ ਨਹੀਂ ਦੇਵਾਂਗੀ। ਉਹਨੇ ਤਾਂ ਮੇਰੀ ਤਸਵੀਰ ਨਾਲ ਅਨੰਦ ਕਾਰਜ ਵੀ ਕਰਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਫੈਸਲਾ ਕਰ ਲਿਆ। ਸਰਵਨ ਸਿੰਘ, ਮੈਂ ਸੁਰਿੰਦਰ ਕੌਰ ਨੂੰ ਕੀ ਬਚਨ ਕਰ ਸਕਦਾ। ਉਹਨੇ ਤਾਂ ਮੇਰੇ ਨਾਲ ਮੁਲਾਕਾਤ 'ਤੇ ਇਹ ਵਾਅਦਾ ਵੀ ਕਰ ਲਿਆ, ਜੇ ਆਪਾਂ ਇਸ ਜਨਮ ਵਿਚ ਨਾ ਮਿਲ ਸਕੇ, ਅਗਲੇ ਜਨਮ ਵਿਚ ਜ਼ਰੂਰ ਮਿਲਾਂਗੇ। ਸਰਵਨ ਸਿੰਘ, ਸੁਰਿੰਦਰ ਕੌਰ ਬਹਾਦਰ, ਸਿਰੜ, ਸਿਦਕ ਵਾਲੀ ਸਿੰਘਣੀ ਆ। ਉਸ ਦੀ ਚਿੰਤਾ ਕਰਨ ਦੀ ਕੋਈ ਲੋੜ ਨਹੀਂ। ਉਹ ਮੇਰੀ ਇੱਜ਼ਤ ਦੀ ਪੱਗ ਨੂੰ ਦਾਗ ਨਹੀਂ ਲੱਗਣ ਦੇਵੇਗੀ। ਬਸ ਤੁਸੀਂ ਇਹ ਖਿਆਲ ਰੱਖਣਾ, ਅਸੀਂ ਸੁਰਿੰਦਰ ਕੌਰ ਦੇ ਕਰਜ਼ਾਈ ਹਾਂ।"

ਸ. ਸਰਵਨ ਸਿੰਘ, "ਵੀਰ ਜੀ, ਹੋਰ ਕੋਈ ਇੱਛਾ ਹੋਵੇ ਤਾਂ ਅਸੀਂ ਹਰ ਹਾਲਤ ਵਿਚ ਪੂਰੀ ਕਰਾਂਗੇ?"

ਸ. ਸਤਵੰਤ ਸਿੰਘ, "ਸਰਵਨ ਸਿੰਘ, ਪਰਿਵਾਰ ਦੀ ਏਕਤਾ ਰੱਖਣੀ, ਪਿਆਰ ਨਾਲ ਰਹਿਣਾ। ਵਾਹਿਗੁਰੂ ਦੀ ਰਜ਼ਾ ਵਿਚ ਰਹਿਣਾ, ਕਿਸੇ ਦਾ ਦਿਲ ਦੁਖੀ ਨਹੀਂ ਕਰਨਾ। ਇਹੋ ਮੇਰੀ ਇੱਛਾ ਹੈ, ਸਿੰਘਾਂ ਦਾ ਕੰਮ ਖਾਲਸਈ ਰਵਾਇਤਾਂ ਅਨੁਸਾਰ ਸਿੱਖੀ ਦੇ ਦੁਸ਼ਮਣਾਂ ਤੋਂ ਬਦਲਾ ਲੈਣਾ ਹੈ। ਕਿਸੇ ਫਿਰਕੇ ਨੂੰ ਦੁਸ਼ਮਣ ਮੰਨ ਕੇ ਕਤਲੇਆਮ ਕਰਨ ਨਾਲ, ਰਾਜੀਵ ਗਾਂਧੀ, ਇੰਦਰਾ ਗਾਂਧੀ ਤੇ ਸਾਡੇ ਵਿਚ ਕੀ ਫਰਕ ਰਹਿ ਜਾਵੇਗਾ। ਸਿੱਖ ਕੌਮ ਨਾਲ ਦੁਸ਼ਮਣੀ ਰੱਖਣ ਵਾਲਿਆਂ ਨੂੰ ਸਿੰਘ ਖਾਲਸਈ ਰਵਾਇਤਾਂ ਅਨੁਸਾਰ ਸੋਧਣ ਤੇ ਬਦਲਾ ਲੈਣਾ ਸਿੰਘਾਂ ਦਾ ਕੰਮ ਹੈ। ਸਾਡੀ ਸ਼ਹੀਦੀ ਦੇ ਰੋਹ ਵਿਚ ਕਿਸੇ ਬੇਦੋਸ਼ੇ ਦਾ ਖ਼ੂਨ ਨਾ ਵਹਾਇਆ ਜਾਵੇ, ਜਿਨ੍ਹਾਂ ਸਿੱਖ ਕੌਮ ਦੇ ਖ਼ੂਨ ਦੀਆਂ ਹੋਲੀਆਂ ਖੇਡੀਆਂ, ਉਨ੍ਹਾਂ ਤੋਂ ਸਿੰਘ ਹਰ ਹਾਲਤ ਵਿਚ ਬਦਲਾ ਲੈਣ।"

ਦੋਵਾਂ ਵੀਰਾਂ ਸਾਂਝੀ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ ਗਜਾਈ।

ਸਰਵਨ ਸਿੰਘ ਤੇ ਮਾਤਾ ਪਿਆਰ ਕੌਰ ਸ. ਸਤਵੰਤ ਸਿੰਘ ਨਾਲ ਮੁਲਾਕਾਤ ਕਰ ਕੇ ਵਾਪਸ ਜੇਲ੍ਹ ਤੋਂ ਬਾਹਰ ਆ ਗਏ ਤੇ ਪਰਿਵਾਰ ਨੂੰ ਦੱਸਿਆ ਕਿ ਸ. ਸਤਵੰਤ ਸਿੰਘ ਪੂਰੀ ਚੜ੍ਹਦੀ ਕਲਾ ਵਿਚ ਹੈ ਤੇ ਚੜ੍ਹਦੀ ਕਲਾ ਵਿਚ ਹੀ ਆਪਾਂ ਨੂੰ ਰਹਿਣ ਲਈ ਕਹਿ ਰਿਹਾ ਹੈ।

ਦੂਸਰੀ ਮੁਲਾਕਾਤ ਚਾਚਾ ਗੁਰਪਾਲ ਸਿੰਘ ਤੇ ਚਾਚਾ ਸੰਤੋਖ ਸਿੰਘ ਦੀ ਸ. ਸਤਵੰਤ ਸਿੰਘ ਨਾਲ ਤਿਹਾੜ ਜੇਲ੍ਹ ਅੰਦਰ ਆਖਰੀ ਮੁਲਾਕਾਤ ਸੀ।

ਚਾਚਾ ਗੁਰਪਾਲ ਸਿੰਘ, ਸੰਤੋਖ ਸਿੰਘ ਜੇਲ੍ਹ ਅੰਦਰ ੫ ਜਨਵਰੀ, ੧੯੮੯ ਦੀ ਰਾਤ ਨੂੰ ਮਿਲੇ ਤੇ ਸਤਵੰਤ ਸਿੰਘ ਨਾਲ ਗੁਰੂ ਫਤਿਹ ਬੁਲਾਈ।

ਸ. ਸਤਵੰਤ ਸਿੰਘ, "ਚਾਚਾ ਜੀ, ਪਰਿਵਾਰ ਤਾਂ ਸਭ ਰਾਜ਼ੀ-ਖੁਸ਼ੀ ਹੈ?"

ਚਾਚਾ ਗੁਰਪਾਲ ਸਿੰਘ, "ਸਤਵੰਤ ਸਿੰਘ, ਸਾਰੇ ਰਾਜ਼ੀ ਖੁਸ਼ੀ ਹੀ ਹਨ, ਪਰ ਹਾਕਮ ਆਪਣੀ ਜ਼ਿਦ ਪੁਗਾ ਲੈਣ ਲੱਗੇ ਨੇ ...।"

ਸ. ਸਤਵੰਤ ਸਿੰਘ, "ਚਾਚਾ ਜੀ, ਹਾਕਮਾਂ ਨੇ ਕਾਹਦੀ ਜ਼ਿਦ ਪੁਗਾਉਣੀ, ਜਦੋਂ ਆਪਾਂ ਕੰਮ ਸੂਰਮਿਆਂ ਵਾਲਾ ਕੀਤਾ ਹੈ ਤਾਂ ਫਿਰ ਮੌਤ ਵੀ ਸੂਰਮਿਆਂ ਵਾਲੀ ਹੀ ਆਉਣੀ ਸੀ। ਇਹ ਤਾਂ ਸਾਨੂੰ ਪਹਿਲਾਂ ਹੀ ਪਤਾ ਸੀ ਤੇ ਇਸ ਦੀ ਚਿੰਤਾ ਤਾਂ ਸ਼ੁਰੂ ਤੋਂ ਹੀ ਨਹੀਂ ਸੀ। ਚਾਚਾ ਜੀ, ਧੌਣ ਉਚੀ ਕਰ ਕੇ ਜਿਊਣ ਦੀ ਜਾਚ ਸਿੱਖੀ ਆ, ਸਿੱਖ ਕੌਮ ਦੀ ਧੌਣ ਵੀ ਉੱਚੀ ਕੀਤੀ ਆ ਤੇ ਧੌਣ ਉੱਚੀ ਰੱਖ ਕੇ ਮਰਨਾ। ਇਹੋ ਜਿਹੀ ਮੌਤ ਤਾਂ ਬੜੇ ਵੱਡੇ ਭਾਗਾਂ ਵਾਲਿਆਂ ਨੂੰ ਨਸੀਬ ਹੁੰਦੀ ਹੈ। ਮੈਂ ਤੇ ਬਾਬਾ ਕਿਹਰ ਸਿੰਘ ਬੜੇ ਵੱਡੇ ਭਾਗਾਂ ਵਾਲੇ ਹਾਂ। ਸਾਨੂੰ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਵਿੱਤਰਤਾ ਦੀ ਬਹਾਲੀ ਖਾਤਰ ਸ਼ਹੀਦੀ ਪਾਉਣ ਦਾ ਸੁਭਾਗ ਪ੍ਰਾਪਤ ਹੋਇਆ।"

ਚਾਚਾ ਗੁਰਪਾਲ ਸਿੰਘ, "ਸਤਵੰਤ ਸਿੰਘ, ਹੋਰ ਕੋਈ ਤੇਰੇ ਦਿਲ ਦੀ ਭਾਵਨਾ ਹੈ ਤਾਂ ਦੱਸ?"

ਸ. ਸਤਵੰਤ ਸਿੰਘ, "ਚਾਚਾ ਜੀ, ਸਾਰਾ ਪਰਿਵਾਰ ਏਕਤਾ ਪਿਆਰ ਨਾਲ ਰਹਿਣਾ। ਕਿਸੇ ਗੱਲੋਂ ਲੋਕਾਂ ਤੋਂ ਮਖ਼ੌਲ ਦਾ ਕਾਰਨ ਨਹੀਂ ਬਣਨਾ। ਹਰ ਗੱਲ ਦਾ ਹੱਲ ਘਰ ਬੈਠ ਕੇ ਕਰ ਲੈਣਾ। ਆਪਣੀ ਤੇ ਪਰਿਵਾਰ ਦੀ ਇਸੇ ਵਿਚ ਇੱਜ਼ਤ ਹੋਵੇਗੀ।"

ਚਾਚਾ ਸੰਤੋਖ ਸਿੰਘ, "ਸਤਵੰਤ ਸਿੰਘ, ਸ਼ੇਰ ਪੁੱਤਰਾ, ਜਿੰਨਾ ਤੇਰੇ ਨਾਲ ਸਾਥ ਦੇ ਸਕਦੇ ਸੀ ਦਿੱਤਾ। ਜੇ ਕਿਤੇ ਸਾਥ ਦੇਣ ਤੋਂ ਖੁੰਝ ਗਏ ਤਾਂ ਮਾਫ਼ ਕਰਨਾ।"

ਸ. ਸਤਵੰਤ ਸਿੰਘ, "ਚਾਚਾ ਜੀ ਤੁਹਾਡਾ ਨਾਂ ਵੀ ਸੰਤੋਖ ਸਿੰਘ ਆ ਸ. ਹਰਜਿੰਦਰ ਸਿੰਘ ਤੇ ਤੂੰ ਪੂਰੇ ਸਿਦਕ ਸੰਤੋਖ ਨਾਲ, ਭਾਪਾ ਜੀ ਦੇ ਨਾਲ ਮੇਰੇ ਕੇਸ ਦੀ ਪੈਰਵਾਈ ਵਿਚ ਸਾਥ ਦਿੱਤਾ। ਮੈਨੂੰ ਤੁਹਾਡੇ ਉੱਤੇ ਰੱਬ ਜਿੰਨਾ ਮਾਣ ਹੈ ਅਤੇ ਵੀਰ ਗੁਰਮੀਤ ਸਿੰਘ ਆਪਣੇ ਹਿਸਾਬ ਨਾਲ ਸਮੇਂ-ਸਮੇਂ ਚੰਗੀ ਮਦਦ ਕਰਦਾ ਰਿਹਾ। ਵੀਰ ਗੁਰਮੀਤ ਸਿੰਘ ਉਸਤਾਦ ਜੀ ਨੂੰ ਸਦਾ ਇੱਜ਼ਤ ਸਤਿਕਾਰ ਦੇਂਦੇ ਰਹਿਣਾ।"

ਚਾਚਾ ਸੰਤੋਖ ਸਿੰਘ, "ਸਤਵੰਤ ਸਿੰਘ ਹੋਰ ਕੋਈ ਸੁਨੇਹਾ?"

ਸ. ਸਤਵੰਤ ਸਿੰਘ, "ਚਾਚਾ ਜੀ, ਮੈਂ ਹਨੂੰਮਾਨ ਅਖਾੜੇ ਵਿਚ ਕੁਸ਼ਤੀ ਲੜਨ ਜਾਂਦਾ ਹੁੰਦਾ ਸੀ। ਉਥੇ ਪੰਜਾਬੀ ਲਾਲੇ ਦੀ ਮਲਕਾ ਗੰਜ (ਦਿੱਲੀ) ਦੀ ਦੁਕਾਨ ਆ। ਮੈਂ ਉਸ ਤੋਂ ਕਾਜੂ-ਬਦਾਮ ਮੁੱਲ ਲੈ ਕੇ ਖਾਂਦਾ ਹੁੰਦਾ ਸੀ। ਉਸ ਲਾਲੇ ਨੂੰ ਸੁਨੇਹਾ ਦੇਵੀਂ, ਸਤਵੰਤ ਸਿੰਘ ਕਹਿੰਦਾ ਸੀ, ਲਾਲਾ ਤੇਰੀ ਦੁਕਾਨ ਤੋਂ ਮੁੱਲ ਲੈ ਕੇ ਜਿਹੜੇ ਕਾਜੂ-ਬਦਾਮ ਸਤਵੰਤ ਸਿੰਘ ਖਾਂਦਾ ਰਿਹਾ ਉਹ ਬੜੇ ਕੰਮ ਆਏ ਆ। ਤੇਰੀ ਦੁਕਾਨ ਦੇ ਕਾਜੂ-ਬਦਾਮ ਖਾ ਕੇ ਹਰਾਮ ਨਹੀਂ ਕੀਤੇ, ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਅੰਦਰ ਕੀਤੀ ਗਈ ਸਿੱਖਾਂ ਦੀ ਕਤਲੇਆਮ ਦਾ ਇੰਦਰਾ

ਗਾਂਧੀ ਤੋਂ ਬਦਲਾ ਲਿਆ। ਇਹ ਮੇਰਾ ਸੁਨੇਹਾ, ਮਲਕਾ ਗੰਜ ਰੋਡ 'ਤੇ ਪੰਜਾਬੀ ਲਾਲੇ ਨੂੰ ਜ਼ਰੂਰ ਦੇਣਾ। ਮੇਰਾ ਉਹ ਦੋਸਤਾਂ ਵਰਗਾ ਸੀ। ਲਾਲਾ ਭਲਵਾਨਾਂ ਦੀ ਬੜੀ ਇੱਜ਼ਤ ਕਰਦਾ, ਮੇਰੀ ਫਤਿਹ ਬੁਲਾ ਦੇਣੀ।"

ਤੀਜੀ ਮੁਲਾਕਾਤ ਬੀਬੀ ਸੁਰਿੰਦਰ ਕੌਰ (ਸਿੰਘਣੀ ਸ. ਸਤਵੰਤ ਸਿੰਘ), ਸ. ਹਰਜਿੰਦਰ ਸਿੰਘ, ਦਾਦੇ ਦਾ ਭਰਾ- ਬਾਪੂ ਜਸਵੰਤ ਸਿੰਘ ਨਿਹੰਗ ਦੀ ਸ. ਸਤਵੰਤ ਸਿੰਘ ਨਾਲ ਹੋਣੀ ਸੀ ਜੋ ਜੇਲ੍ਹ ਅਧਿਕਾਰੀਆਂ ਨੇ ਹੋਣ ਨਹੀਂ ਦਿੱਤੀ।

ਸ. ਸਤਵੰਤ ਸਿੰਘ ਦੀ ਭੈਣ ਬਲਜੀਤ ਕੌਰ, ਰਣਜੀਤ ਕੌਰ, ਭਰਾ ਗੁਰਨਾਮ ਸਿੰਘ ਨਾਲ ਹੋਈ ਮੁਲਾਕਾਤ ਦੇ ਵੇਰਵੇ ਇਨ੍ਹਾਂ ਤਿੰਨਾਂ ਪਰਿਵਾਰਕ ਮੈਂਬਰਾਂ ਨਾਲ ਗੱਲਬਾਤ ਨਾ ਹੋਣ ਕਰਕੇ ਇਨ੍ਹਾਂ ਸਤਰਾਂ ਦਾ ਲੇਖਕ ਪ੍ਰਾਪਤ ਨਹੀਂ ਕਰ ਸਕਿਆ। ਇਸ ਲਈ ਮਾਫ਼ੀ ਚਾਹੁੰਦਾ ਹਾਂ- ਲੇਖਕ (ਮਨਿੰਦਰ ਸਿੰਘ ਬਾਜਾ)

ਬਾਪੂ ਤਰਲੋਕ ਸਿੰਘ ਜੇਲ੍ਹ ਸੁਪਰਡੈਂਟ ਨੂੰ ਅੱਧਾ ਘੰਟਾ ਕਹਿੰਦਾ ਰਿਹਾ ਕਿ ਜਨਾਬ ਹੋਰ ਕਿਸੇ ਦੀ ਭਾਵੇਂ ਮੁਲਾਕਾਤ ਨਾ ਹੋਣ ਦੇਣੀ ਪਰ ਸ. ਸਤਵੰਤ ਸਿੰਘ ਦੀ ਸਿੰਘਣੀ ਬੀਬੀ ਸੁਰਿੰਦਰ ਕੌਰ ਦੀ ਮੁਲਾਕਾਤ ਜ਼ਰੂਰ ਕਰਵਾ ਦਿਉ। ਜੇਲ੍ਹ ਸੁਪਰਡੈਂਟ ਉਠ ਕੇ ਮੁਲਜ਼ਮਾਂ ਨੂੰ ਕਹਿੰਦਾ, "ਜੇ ਤਰਲੋਕ ਸਿੰਘ ਮੁਲਾਕਾਤ ਕਰਦਾ ਹੈ ਤਾਂ ਕਰਵਾ ਦਿਉ, ਨਹੀਂ ਤਾਂ ਜੇਲ੍ਹ ਵਿੱਚੋਂ ਬਾਹਰ ਕੱਢ ਦੇਵੋ।" ਆਖਰ ਬਾਪੂ ਤਰਲੋਕ ਸਿੰਘ ਨੇ ਸੋਚਿਆ ਕਿ ਹਾਕਮਾਂ ਅੱਗੇ ਕਾਹਦਾ ਜ਼ੋਰ ਆ। ਮਨਾਂ, ਜੇ ਤੈਨੂੰ ਵੀ ਬਾਹਰ ਕੱਢ ਦਿੱਤਾ ਫਿਰ ਤੂੰ ਇਨ੍ਹਾਂ ਦਾ ਕੀ ਵਿਗਾੜ ਲਵੇਂਗਾ। ਪੁੱਤ ਨਾਲ ਆਖਰੀ ਮੁਲਾਕਾਤ ਕਰ ਲਾ, ਬਾਕੀ ਤਾਂ ਕੋਈ ਹੋਰ ਚਾਰਾ ਵੀ ਨਹੀਂ।

*******

# ਸ. ਰੁਪਿੰਦਰ ਸਿੰਘ ਸੋਢੀ ਵਕੀਲ ਦੀ ਸ. ਸਤਵੰਤ ਸਿੰਘ ਨਾਲ ਆਖਰੀ ਮੁਲਾਕਾਤ

੫ ਜਨਵਰੀ, ੧੯੮੯ ਨੂੰ ਰਾਤ ੮ ਵਜੇ ਸ. ਰੁਪਿੰਦਰ ਸਿੰਘ ਸੋਢੀ ਵਕੀਲ, ਬਾਪੂ ਤਰਲੋਕ ਸਿੰਘ, ਚਾਚਾ ਗੁਰਦਿਆਲ ਸਿੰਘ, ਚਾਚਾ ਗੁਰਮੇਜ ਸਿੰਘ ਨੂੰ ਨਾਲ ਲੈ ਕੇ ਸ. ਸਤਵੰਤ ਸਿੰਘ ਨਾਲ ਆਖਰੀ ਮੁਲਾਕਾਤ ਕਰਨ ਲਈ ਦਿੱਲੀ ਦੀ ਤਿਹਾੜ ਜੇਲ੍ਹ ਅੰਦਰ ਗਿਆ। ਵਕੀਲ ਸ. ਰੁਪਿੰਦਰ ਸਿੰਘ ਸੋਢੀ ਨੂੰ ਮੁਲਾਕਾਤ ਕਰਨ ਦੀ ਇਜਾਜ਼ਤ ਪਹਿਲਾਂ ਮਿਲ ਗਈ।

ਵਕੀਲ ਸ. ਰੁਪਿੰਦਰ ਸਿੰਘ ਸੋਢੀ ਨੇ ਕਿਹਾ, "ਸਤਵੰਤ ਪਿਆਰੇ, ਮੈਨੂੰ ਅਫਸੋਸ ਹੈ ਕਿ ਮੈਂ ਤੈਨੂੰ ਬਚਾ ਨਹੀਂ ਸਕਿਆ। ਹੁਣ ਇਸ ਤੋਂ ਪਿੱਛੋਂ ਮੈਂ ਤੈਨੂੰ ਮਿਲ ਨਹੀਂ ਸਕਾਂਗਾ।" ਵਕੀਲ ਦਾ ਗਲਾ ਭਰ ਆਇਆ ਤੇ ਅੱਖਾਂ ਵਿੱਚੋਂ ਅੱਥਰੂ ਵਹਿ ਤੁਰੇ।

ਸ. ਸਤਵੰਤ ਸਿੰਘ, "ਵਕੀਲ ਸਾਹਿਬ, ਤੁਸੀਂ ਆਪਣੇ ਮਨ ਨੂੰ ਤਕੜਾ ਕਰੋ। ਮੈਂ ਤੁਹਾਨੂੰ ਮਿਲਦਾ ਰਹਾਂਗਾ। ਤੁਸੀਂ ਮੇਰੇ ਕੇਸ ਨੂੰ ਮੁੜ ਲੜਨ ਦਾ ਵਾਅਦਾ ਕਰੋ।"

ਵਕੀਲ ਸੋਢੀ ਸਾਹਿਬ ਨੇ ਕਿਹਾ, "ਮੈਨੂੰ ਸਤਵੰਤ ਪਿਆਰੇ ਤੁਹਾਡੀ ਗੱਲ ਦੀ ਸਮਝ ਨਹੀਂ ਆਈ। ਤੁਹਾਡੀਆਂ ਸਾਰੀਆਂ ਕਨੂੰਨੀ ਅਪੀਲਾਂ ਰੱਦ ਹੋ ਚੁੱਕੀਆਂ ਹਨ, ੬ ਜਨਵਰੀ ਸਵੇਰੇ ੮ ਵਜੇ ਸ. ਕਿਹਰ ਸਿੰਘ ਤੇ ਤੁਹਾਨੂੰ ਫਾਂਸੀ ਦਿੱਤੀ ਜਾਣੀ ਹੈ।"

ਸ. ਸਤਵੰਤ ਸਿੰਘ, "ਵਕੀਲ ਸਾਹਿਬ, ਜਦੋਂ ਵੀ ਮੈਨੂੰ ਮਨੁੱਖੀ ਦੇਹੀ ਮਿਲੀ ਤਾਂ ਮੈਂ ਸਿੱਖ ਕੌਮ ਦੇ ਵਿਰੋਧੀ ਦੁਸ਼ਮਣਾਂ ਦਾ ਇੰਦਰਾ ਗਾਂਧੀ ਵਾਂਗ ਸਫਾਇਆ ਕਰ ਕੇ ਬਦਲਾ ਲੈਂਦਾ ਰਹਾਂਗਾ ਤੇ ਤੁਸੀਂ ਮੇਰੇ ਕੇਸ ਦੀ ਪੈਰਵਾਈ ਕਰਦੇ ਰਹਿਣਾ। ਹੱਕ-ਸੱਚ ਦੇ ਪਾਂਧੀਆਂ ਦੀ ਜ਼ੁਲਮ ਤੇ ਜ਼ਾਲਮ ਖਿਲਾਫ਼ ਜਦੋ-ਜਹਿਦ ਜਾਰੀ ਰਹਿੰਦੀ ਹੈ। ਮੈਂ ਜਨਮ ਲੈਂਦਾ ਰਹਾਂਗਾ ਤੇ ਦੁਸ਼ਮਣਾਂ ਤੋਂ ਬਦਲਾ ਲੈਂਦਾ ਰਹਾਂਗਾ। ਤੁਸੀਂ ਮੈਨੂੰ ਮਿਲਦੇ ਰਹਿਣਾ।

ਸ. ਸਤਵੰਤ ਸਿੰਘ ਦੀ ਚੜ੍ਹਦੀ ਕਲਾ ਦੇਖ ਕੇ ਸ. ਰੁਪਿੰਦਰ ਸਿੰਘ ਸੋਢੀ ਕਹਿਣ ਲੱਗਾ ਕਿ ਪਿਆਰੇ ਸਤਵੰਤ ਸਿੰਘ, ਤੂੰ ਧੰਨ ਹੈਂ ਤੇ ਧੰਨ ਤੇਰੀ ਸਿੱਖੀ ਤੇ ਧੰਨ ਤੇਰੀ ਕਮਾਈ। ਅਤੇ ਧੰਨ ਭਾਗ ਹਨ ਮੇਰੇ, ਜਿਸ ਨੂੰ ਸ਼ੇਰਦਿਲ ਮਰਦ ਬਹਾਦਰ ਸੂਰਮੇ ਦਾ ਕੇਸ ਲੜਨ ਅਤੇ ਉਸ ਦੇ ਦਰਸ਼ਨ ਕਰਨ ਦਾ ਅਕਾਲ ਪੁਰਖ ਨੇ ਮੌਕਾ ਦਿੱਤਾ ਹੈ। ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਪਿਆਰੇ ਬਹਾਦਰ ਸ. ਸਤਵੰਤ ਸਿੰਘ ਜਾਂਬਾਜ਼ ਸੂਰਮੇ ਦੇ ਦਰਸ਼ਨ ਅਗਲੇ ਜਨਮ ਵਿਚ ਵੀ ਕਰਦਾ ਰਹਾਂ। ਜਿਸ ਕੌਮ ਵਿਚ ਸ. ਸਤਵੰਤ ਸਿੰਘ ਜ਼ਿਹੇ ਬਹਾਦਰ ਸੂਰਬੀਰ ਅਤੇ ਅਣਖ ਵਾਲੇ ਹੋਣਗੇ, ਉਹ ਕੌਮ ਕਿਸੇ ਹਕੂਮਤ ਦੇ ਦਬਾਇਆਂ ਦਬਾਈ ਨਹੀਂ ਜਾ ਸਕਦੀ। ਵਕੀਲ ਸੋਢੀ ਨੇ ਸ. ਸਤਵੰਤ ਸਿੰਘ ਦੇ ਹੱਥਾਂ ਨੂੰ ਘੁੱਟਿਆ ਤੇ ਚੁੰਮਿਆ ਤੇ ਕਿੰਨਾ ਚਿਰ ਸ਼ਰਧਾ

ਨਾਲ ਨਿਊਂ ਕੇ ਅੱਖਾਂ ਵਿੱਚੋਂ ਪਿਆਰ ਦੇ ਹੰਝੂ ਕੇਰਦਾ ਰਿਹਾ। ਸ. ਸੋਢੀ ਨੇ ਸ. ਸਤਵੰਤ ਸਿੰਘ ਨੂੰ ਭਰੇ ਗਲ ਨਾਲ ਮਸਾਂ ਹੀ ਫਤਿਹ ਬੁਲਾਈ। ਵਕੀਲ ਸੋਢੀ ਬਾਪੂ ਤਰਲੋਕ ਸਿੰਘ, ਗੁਰਦਿਆਲ ਸਿੰਘ ਤੇ ਗੁਰਮੇਜ ਸਿੰਘ ਨੂੰ ਸ. ਸਤਵੰਤ ਸਿੰਘ ਨਾਲ ਮੁਲਾਕਾਤ ਕਰਨ ਲਈ ਤੋਰ ਕੇ ਜੇਲ੍ਹ ਤੋਂ ਬਾਹਰ ਆ ਗਿਆ। ਅਜੇ ਵਕੀਲ ਸੋਢੀ ਦੇ ਸਿਰ ਹੋਰ ਜ਼ਿੰਮੇਵਾਰੀਆਂ ਸੀ। ਉਹ ਸ. ਸਤਵੰਤ ਸਿੰਘ ਦੀ ਸ਼ਾਨਾਂਮੱਤੀ ਸ਼ਹਾਦਤ ਨੂੰ ਹਾਕਮਾਂ ਦੇ ਕਾਲੇ ਇਰਾਦਿਆਂ ਤੋਂ ਪਵਿੱਤਰ ਰੱਖਣ ਲਈ ਬੇਹੱਦ ਚਿੰਤਤ ਸੀ।

*******

# ਪਿਤਾ ਦੀ ਪੁੱਤਰ ਨਾਲ ਆਖਰੀ ਮੁਲਾਕਾਤ

ਬਾਪੂ ਤਰਲੋਕ ਸਿੰਘ ਆਪਣੇ ਭਰਾ ਗੁਰਦਿਆਲ ਸਿੰਘ ਅਤੇ ਚਾਚੇ ਦੇ ਪੁੱਤ ਭਰਾ ਗੁਰਮੇਜ ਸਿੰਘ ਨਾਲ ੫ ਜਨਵਰੀ ੧੯੮੯ ਨੂੰ ਰਾਤ ੮-੩੦ ਤੋਂ ਪਿੱਛੋਂ ਤਿਹਾੜ ਜੇਲ੍ਹ ਅੰਦਰ ਸ. ਸਤਵੰਤ ਸਿੰਘ ਨਾਲ ਆਖਰੀ ਮੁਲਾਕਾਤ ਕਰਨ ਲਈ ਤਿਹਾੜ ਜੇਲ੍ਹ ਦੀ ਬੰਦ ਕੋਠੜੀ ਵਿਚ ਸ. ਸਤਵੰਤ ਸਿੰਘ ਨੂੰ ਮਿਲੇ।

ਅੱਗੇ ਸ. ਸਤਵੰਤ ਸਿੰਘ ਗੁਰਬਾਣੀ ਦਾ ਪਾਠ ਕਰ ਰਿਹਾ ਸੀ। ਬਾਪੂ ਜੀ ਨੇ ਪਾਠ ਜਲਦੀ ਕਰਕੇ, ਛੋਟੀ ਅਰਦਾਸ ਕਰਨ ਲਈ ਕਿਹਾ ਪਰ ਸ. ਸਤਵੰਤ ਸਿੰਘ ਪਾਠ ਕਰਨ ਵਿਚ ਲੀਨ ਰਿਹਾ। ਬਾਪੂ ਜੀ ਨੇ ਫਿਰ ਕਿਹਾ ਕਿ ਆਖਰੀ ਮੁਲਾਕਾਤ ਹੈ, ਤੈਨੂੰ ਪਤਾ ਨਹੀਂ? ਤੂੰ ਸਵੇਰੇ ਫ਼ਾਂਸੀ ਚੜ੍ਹ ਜਾਣਾ ਹੈ। ਸ. ਸਤਵੰਤ ਸਿੰਘ ਨੇ ਅਣਸੁਣੀ ਕਰ ਦਿੱਤੀ। ਬਾਪੂ ਜੀ ਨੇ ਫਿਰ ਕਿਹਾ, "ਸਤਵੰਤ ਸਿੰਘ, ਪਾਠ ਦਾ ਭੋਗ ਇਥੇ ਹੀ ਪਾ ਦੇ, ਫਿਰ ਆਪਾਂ ਪਿਓ ਪੁੱਤਰ ਇਕ ਦੂਜੇ ਨੂੰ ਮਿਲ ਨਹੀਂ ਸਕਾਂਗੇ।" ਸ. ਸਤਵੰਤ ਸਿੰਘ ਨੇ ਪਾਠ ਦਾ ਭੋਗ ਪਾ ਕੇ ਫਤਿਹ ਬੁਲਾਈ ਤੇ ਕਿਹਾ ਕਿ ਪਿਤਾ ਜੀ ਇਕ ਬਹਾਦਰ ਪੁੱਤਰ ਦੇ ਪਿਤਾ ਹੋ ਕੇ ਦਿਲ ਕਿਉਂ ਛੋਟਾ ਕਰਦੇ ਹੋ। ਮੈਨੂੰ ਪਤਾ ਹੈ ਕਿ ਸਵੇਰੇ ੮ ਵਜੇ ਮੈਨੂੰ ਅਤੇ ਸ. ਕਿਹਰ ਸਿੰਘ ਨੂੰ ਫ਼ਾਂਸੀ ਦਿੱਤੀ ਜਾਣੀ ਹੈ। ਪਿਤਾ ਜੀ, ਧਰਮ ਦੀ ਖਾਤਰ ਅਜਿਹੀ ਕੁਰਬਾਨੀ ਕਰਨੀ ਹੀ ਪੈਂਦੀ ਹੈ। ਬਾਪੂ ਤਰਲੋਕ ਸਿੰਘ ਨੇ ਕਿਹਾ ਕਿ ਸਤਵੰਤ, ਆਪਣੀ ਆਖਰੀ ਮੁਲਾਕਾਤ ਹੈ, ਕੋਈ ਗੱਲਬਾਤ ਕਰ, ਆਪਾਂ ਫੇਰ . . .। ਸ. ਸਤਵੰਤ ਸਿੰਘ ਨੇ ਉੱਤਰ ਵਿਚ ਕਿਹਾ ਕਿ ਮੇਰੀ ਵਾਹਿਗੁਰੂ ਦੇ ਚਰਨਾਂ ਵਿਚ ਇਹੋ ਅਰਦਾਸ ਹੈ ਕਿ ਅਗਲੇ ਜਨਮ ਵਿਚ ਵੀ ਮੈਂ ਤੁਹਾਡਾ ਹੀ ਪੁੱਤਰ ਹੋਵਾਂ ਤੇ ਫਿਰ ਤੁਹਾਡੇ ਪਿਆਰ ਦਾ ਨਿੱਘ ਮਾਣਦਾ ਰਹਾਂ।"

ਬਾਪੂ ਜੀ, "ਪੁੱਤਰ ਹੋਰ ਕੋਈ ਸੁਨੇਹਾ?"

ਸ. ਸਤਵੰਤ ਸਿੰਘ, "ਮੇਰੇ ਵੱਲੋਂ ਸਿੱਖ ਕੌਮ ਨੂੰ ਫਤਿਹ ਬੁਲਾਇਓ। ਮੇਰੀ ਇੱਛਾ ਇਹ ਹੈ ਕਿ ਮੇਰੀ ਮੌਤ ਬਦਲੇ ਕਿਸੇ ਬੇਗੁਨਾਹ ਦਾ ਖ਼ੂਨ ਨਾ ਵਹਾਇਆ ਜਾਵੇ। ਸਿੰਘਾਂ ਦਾ ਕੰਮ ਜ਼ਾਲਮਾਂ, ਵੈਰੀਆਂ, ਸਿੱਖੀ ਦੇ ਦੁਸ਼ਮਣਾਂ ਤੋਂ ਬਦਲਾ ਲੈਣਾ ਹੈ। ਦੁਸ਼ਮਣਾਂ ਤੋਂ ਬਦਲਾ ਖਾਲਸਈ ਜੁਝਾਰੂ ਰਵਾਇਤਾਂ ਅਨੁਸਾਰ ਹੀ ਲਿਆ ਜਾਵੇ।"

ਬਾਪੂ ਤਰਲੋਕ ਸਿੰਘ, "ਸਤਵੰਤ ਸਿੰਘ, ਹੋਰ ਕੋਈ ਇੱਛਾ ਹੈ ਤਾਂ ਦੱਸ?"

ਸ. ਸਤਵੰਤ ਸਿੰਘ, "ਬਾਪੂ ਜੀ, ਮੇਰੀ ਆਖਰੀ ਇੱਛਾ ਹੈ ਕਿ ਜਦੋਂ ਤੁਸੀਂ ਜੇਲ੍ਹ ਦੇ ਗੇਟ ਤੋਂ ਬਾਹਰ ਜਾਓ ਤਾਂ ਪੂਰ ਜ਼ੋਰ ਨਾਲ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਉਣਾ।"

ਬਾਪੂ ਤਰਲੋਕ ਸਿੰਘ, "ਸਤਵੰਤ ਸਿੰਘ, ਇਹ ਕਿਵੇਂ ਹੋ ਸਕਦਾ ਹੈ? ਪੁੱਤਰ ਫ਼ਾਂਸੀ ਦੇ ਫੰਦੇ ਵੱਲ ਜਾ ਰਿਹਾ ਹੋਵੇ ਤੇ ਪਿਤਾ ਜੈਕਾਰੇ ਗਜਾਏ।"

ਸ. ਸਤਵੰਤ ਸਿੰਘ, "ਚਾਚਾ ਜੀ, ਤੁਹਾਨੂੰ ਵੀ ਪੱਕੀ ਜੇ, ਗੇਟ 'ਤੇ ਜਾ ਕੇ ਬਾਪੂ ਜੀ ਤੇ ਤੁਸੀਂ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦਾ ਜੈਕਾਰਾ ਗਜਾ ਕੇ ਦਿੱਲੀ

ਦੀਆਂ ਕੰਧਾਂ ਕੰਬਾ ਦੇਣੀਆਂ ਕਿ ਦਿੱਲੀ ਸਰਕਾਰ ਦੀਆਂ ਫ਼ਾਂਸੀਆਂ, ਸਿੰਘਾਂ ਨੂੰ ਆਪਣੇ ਸਿਦਕ ਤੋਂ ਨਹੀਂ ਡੁਲਾ ਸਕਦੀਆਂ। ਸਿੰਘਾਂ ਦੇ ਇਰਾਦੇ ਅਟੱਲ ਹਨ, ਜਿਨ੍ਹਾਂ ਨੂੰ ਫ਼ਾਂਸੀਆਂ ਤੇ ਗੋਲੀਆਂ ਨਾਲ ਦਬਾਇਆ ਨਹੀਂ ਜਾ ਸਕਦਾ। ਸਿੰਘ ਮਰਦੇ ਰਹਿਣਗੇ, ਮਾਰਦੇ ਰਹਿਣਗੇ, ਮੁੱਕਣਗੇ ਨਹੀਂ। ਸਿੰਘਾਂ ਦਾ ਬਦਲਾ ਲੈਣ ਦਾ ਖਾਲਸਈ ਸੰਕਲਪ ਜਾਰੀ ਰਹੇਗਾ।"

ਬਾਪੂ ਤਰਲੋਕ ਸਿੰਘ, "ਸਤਵੰਤ ਸਿੰਘ, ਮੈਂ ਤਾਂ ਕੰਧਾਂ ਦੇ ਸਹਾਰੇ 'ਤੇ ਹਾਂ, ਤੇਰੇ ਚਾਚਿਆਂ ਗੁਰਦਿਆਲ ਸਿੰਘ ਤੇ ਗੁਰਮੇਜ ਸਿੰਘ ਨੇ ਪਤਾ ਨਹੀਂ ਕਿਵੇਂ ਸਹਾਰੇ ਦੇ ਕੇ ਮੈਨੂੰ ਬਾਹਰ (ਜੇਲ੍ਹ ਤੋਂ) ਲਿਜਾਣਾ; ਸਤਵੰਤ ਤੂੰ ਜੈਕਾਰੇ ਗਜਾਉਣੇ ਆਖੀ ਜਾਂਦਾ ਏ।"

ਸ. ਸਤਵੰਤ ਸਿੰਘ, "ਪਿਤਾ ਜੀ, ਖਾਲਸਾ ਪੰਥ ਦੀਆਂ ਰਵਾਇਤਾਂ ਉੱਤੇ ਚੱਲਣਾ ਹੀ ਸਾਡਾ ਸਿੱਖਾਂ ਦਾ ਫਰਜ਼ ਹੈ। ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਮਕੌਰ ਸਾਹਿਬ ਦੀ ਕੱਚੀ ਗੜ੍ਹੀ ਦੀ ਜੰਗ ਵੇਲੇ ਆਪਣੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ ਨੂੰ ਆਪਣੇ ਹੱਥੀਂ ਜੰਗ ਵਿਚ ਤੋਰ ਕੇ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾ ਕੇ ਅਕਾਲ ਪੁਰਖ ਦਾ ਧੰਨਵਾਦ ਕੀਤਾ ਸੀ। ਪਿਤਾ ਜੀ, ਤੁਸੀਂ ਮੈਨੂੰ ਸ਼ਹੀਦੀ ਪਾਉਣ ਵਾਸਤੇ ਜੈਕਾਰੇ ਗਜਾ ਕੇ ਤੋਰਨਾ ਹੈ। ਮੇਰੇ ਮਨ ਦੀ ਇੱਛਾ ਨੂੰ ਤੁਸੀਂ ਪੂਰੀ ਕਰਨਾ ਹੈ। ਮੈਂ ਵੀ ਸਵੇਰੇ ਜਦੋਂ ਫ਼ਾਂਸੀ ਦੇ ਤਖ਼ਤੇ ਵੱਲ ਤੁਰਾਂਗਾ ਤਾਂ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾ ਕੇ ਤੁਰਾਂਗਾ।"

੪ ਜਨਵਰੀ ਤੋਂ ਹੀ ਸਾਰੇ ਹਿੰਦੁਸਤਾਨ ਵਿਚ ਮੋਹਲੇਧਾਰ ਮੀਂਹ ਵਰ੍ਹ ਰਿਹਾ ਸੀ। ਦੁਨੀਆਂ ਭਰ ਦੀ ਪ੍ਰੈੱਸ ਦੇ ਪੱਤਰਕਾਰ ਤੇ ਫੋਟੋਗ੍ਰਾਫਰ ਭਾਰੀ ਮੀਂਹ ਪੈਣ ਦੇ ਬਾਵਜੂਦ ਵੀ ਤਿਹਾੜ ਜੇਲ੍ਹ ਦੇ ਬਾਹਰ ਇਕੱਠੇ ਹੋਏ ਸਨ। ਇਕ ਪਾਸੇ ਸਰਕਾਰ ਹਿੰਦੁਸਤਾਨ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਕਾਤਲਾਂ ਨੂੰ ਉਸ ਦੇ ਅੰਜ਼ਾਮ ਤੱਕ ਪਹੁੰਚਾਉਣ ਲਈ ਤਿਆਰ ਸੀ ਤੇ ਦੂਜੇ ਪਾਸੇ ਦੁਨੀਆਂ ਭਰ ਦੀ ਪ੍ਰੈੱਸ ਖਾਲਸਾ ਪੰਥ ਤੇ ਸਿੱਖ ਕੌਮ ਦੇ ਦਿਲਾਂ ਦੀ ਧੜਕਣ ਬਣ ਚੁੱਕੇ ਦੋ ਜੁਝਾਰੂ ਬੱਬਰ ਸ਼ੇਰਾਂ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੀ ਸ਼ਹਾਦਤ ਦਾ ਨਜ਼ਾਰਾ ਤੇ ਘਟਨਾਵਾਂ ਨੂੰ ਦੁਨੀਆਂ ਤੱਕ ਪਹੁੰਚਾਉਣ ਲਈ ਤਿਆਰ ਖੜ੍ਹੀ ਸੀ।

ਬਾਪੂ ਤਰਲੋਕ ਸਿੰਘ, ਚਾਚੇ ਗੁਰਦਿਆਲ ਸਿੰਘ ਤੇ ਗੁਰਮੇਜ ਸਿੰਘ ਆਪਣੇ ਪਿਆਰੇ ਪੁੱਤਰ ਨੂੰ ਸਿਰ 'ਤੇ ਪਿਆਰ ਦੇ ਕੇ ਆਖਰੀ ਫਤਿਹ ਬੁਲਾ ਕੇ ਜੇਲ੍ਹ ਤੋਂ ਬਾਹਰ ਆ ਗਏ। ਬਾਪੂ ਤਰਲੋਕ ਸਿੰਘ ਅਤੇ ਸ. ਸਤਵੰਤ ਸਿੰਘ ਦੇ ਚਾਚਿਆਂ ਗੁਰਦਿਆਲ ਸਿੰਘ ਤੇ ਗੁਰਮੇਜ ਸਿੰਘ ਨੇ ਜੇਲ੍ਹ ਦੇ ਗੇਟ ਤੋਂ ਬਾਹਰ ਨਿਕਲਦਿਆਂ ਹੀ ਪੂਰੇ ਜ਼ੋਰ ਨਾਲ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾ ਦਿੱਤੇ। ਕੈਮਰਾਮੈਨ ਤੇ ਪੱਤਰਕਾਰ ਹਰਕਤ ਵਿਚ ਆਏ, ਉਨ੍ਹਾਂ ਤਸਵੀਰਾਂ ਖਿੱਚੀਆਂ ਤੇ ਸਵਾਲ ਕੀਤੇ।

ਪੱਤਰਕਾਰ, "ਸਰਦਾਰ ਜੀ, ਕੀ ਸਤਵੰਤ ਸਿੰਘ ਤੇ ਕਿਹਰ ਸਿੰਘ ਦੀ ਫ਼ਾਂਸੀ ਰੁਕ ਗਈ ਹੈ? ਆਪ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਬੋਲ ਰਹੇ ਜੋ?"

ਬਾਪੂ ਤਰਲੋਕ ਸਿੰਘ ਤੇ ਚਾਚਾ ਗੁਰਮੇਜ ਸਿੰਘ ਨੇ ਕਿਹਾ, "ਨਹੀਂ ਜੀ, ਸਾਡੇ ਸਿੱਖ ਧਰਮ ਦਾ ਅਸੂਲ ਹੈ ਕਿ ਜਦੋਂ ਅਸੀਂ ਆਪਣੇ ਪੁੱਤਰ ਨੂੰ ਧਰਮ ਤੋਂ ਕੁਰਬਾਨ ਹੋਣ ਲਈ ਤੋਰਦੇ ਹਾਂ ਤਾਂ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾ ਕੇ ਚੜ੍ਹਦੀ ਕਲਾ ਦਾ ਸਬੂਤ ਦਿੱਤਾ ਜਾਂਦਾ ਹੈ।" ਤਾਂ ਉਸ ਵੇਲੇ ਤਿਹਾੜ ਜੇਲ੍ਹ ਦੇ ਬਾਹਰ ਜਾਂ ਤਾਂ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦਾ ਪਰਿਵਾਰ ਸੀ ਜਾਂ ਸਰਕਾਰੀ ਫੋਰਸਾਂ ਤੇ ਚਿੱਟ ਕੱਪੜੀਏ ਸੀ. ਆਈ. ਡੀ. ਦੇ ਮੁਲਾਜ਼ਮ ਸਨ। ਰਾਜਨੀਤਿਕ ਪੰਥਕ ਸਿੱਖ ਆਗੂ ਕੋਈ ਵੀ ਤਿਹਾੜ ਜੇਲ੍ਹ ਦੇ ਬਾਹਰ ਨਹੀਂ ਸੀ ਪਹੁੰਚਿਆ। ਸਿੰਘ ਸਾਹਿਬ ਭਾਈ ਰਣਜੀਤ ਸਿੰਘ ਦਾ ਭਰਾ ਸ੍ਰ. ਗੁਰਚਰਨ ਸਿੰਘ ਗਰੀਬੜੇ ਜਿਹੇ ਭੇਸ ਵਿਚ ਖੇਸ ਦੀ ਬੁੱਕਲ ਮਾਰੀ ਉਥੇ ਪਹੁੰਚਿਆ ਹੋਇਆ ਸੀ। 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਦੋ ਜੈਕਾਰੇ ਸ੍ਰ. ਗੁਰਚਰਨ ਸਿੰਘ ਨੇ ਗਜਾਏ ਸਨ ਤੇ ਕਿਹਾ ਬਾਪੂ ਜੀ, "ਸਿੱਖਾਂ ਵਿਚ ਪੰਜਾਂ ਦੀ ਮਹਾਨਤਾ ਹੈ ਆਪਾਂ ਪੰਜ ਜੈਕਾਰੇ ਗਜਾਉਣੇ ਹਨ।" ਉਸਨੇ ਦੋ ਜੈਕਾਰੇ ਗਜਾ ਕੇ ਪੂਰੇ ਪੰਜ ਕਰ ਦਿੱਤੇ।

ਸਿੱਖ ਧਰਮ ਵਿਚ ਪੁੱਤਰ ਸ਼ਹੀਦ ਹੋਣ ਲਈ ਤੋਰ ਕੇ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾ ਕੇ, ਅਕਾਲ ਪੁਰਖ 'ਵਾਹਿਗੁਰੂ' ਦਾ ਧੰਨਵਾਦ ਕੀਤਾ ਜਾਂਦਾ ਹੈ। ਇਹ ਸਿੱਖਿਆ ਸਾਨੂੰ ਕਲਗੀਧਰ ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਪ੍ਰਦਾਨ ਕੀਤੀ ਹੈ। ਅੱਜ ਅਸੀਂ ਆਪਣੇ ਦੋ ਸੂਰਬੀਰ ਯੋਧਿਆਂ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਨੂੰ ਸ਼ਹੀਦ ਹੋਣ ਲਈ ਤੋਰ ਕੇ ਅਕਾਲ ਪੁਰਖ ਵਾਹਿਗੁਰੂ ਦਾ ਧੰਨਵਾਦ ਕੀਤਾ ਹੈ।

ਪੱਤਰਕਾਰ ਸਿੱਖ ਧਰਮ ਦੀ ਕੁਰਬਾਨੀ ਦਾ ਜਜ਼ਬਾ ਵੇਖ ਕੇ ਹੈਰਾਨ ਸਨ ਕਿ ਗੁਰੂ ਦੇ ਸਿੰਘ ਫ਼ਾਂਸੀ ਨੂੰ ਕਿਵੇਂ ਮਖ਼ੌਲ ਕਰ ਰਹੇ ਹਨ। ਬੀ.ਬੀ. ਸੀ. ਲੰਡਨ ਦੀ ਰੇਡੀਓ ਰਿਪੋਰਟ ਵਿਚ ਵਿਸ਼ਵ ਪ੍ਰਸਿੱਧ ਪੱਤਰਕਾਰ ਮਾਰਕ ਟਲੀ ਕਹਿ ਰਿਹਾ ਸੀ ਕਿ ਮੈਂ ਸਿੱਖ ਇਤਿਹਾਸ ਵਿਚ ਸਿੱਖਾਂ ਦੀ ਚੜ੍ਹਦੀ ਕਲਾ ਅਤੇ ਬੇਖ਼ੌਫੀ ਬਾਰੇ ਪੜ੍ਹਿਆ ਸੀ, ਪਰ ਅੱਜ ਅੱਖੀਂ ਵੀ ਵੇਖ ਲਿਆ ਹੈ ਕਿ ਸ਼ਹੀਦ ਸਿੰਘਾਂ ਦੀ ਆਤਮਾ ਮੌਤ ਦਾ ਸਤਿਕਾਰ ਕਰਦੀ ਹੈ, ਪਰ ਮੌਤ ਉਨ੍ਹਾਂ ਤੋਂ ਕੰਬਦੀ ਹੈ ਤੇ ਵਿਰੋਧੀ ਹਾਕਮ ਸਹਿਮ ਜਾਂਦੇ ਹਨ।

ਸ਼ਹੀਦ ਸਿੰਘ ਦੀ ਸ਼ਹਾਦਤ ਆਪਣੀ ਕੌਮ ਨੂੰ ਚੜ੍ਹਦੀ ਕਲਾ ਵਿਚ ਜ਼ਿੰਦਾ ਰਹਿਣ, ਬਦੀ ਅਤੇ ਬੇਇਨਸਾਫ਼ੀ ਵਿਰੁੱਧ ਸੰਘਰਸ਼ ਕਰਨ ਲਈ ਪ੍ਰੇਰਦੀ ਹੈ, ਬਲ ਦਿੰਦੀ ਹੈ। ਇਹ ਸੱਚ ਹੈ ਕਿ ਸਿੱਖੀ ਵਿਚ ਸਭ ਤੋਂ ਉੱਚਾ ਰੁਤਬਾ ਪ੍ਰਵਾਨ ਚੜ੍ਹੀ ਸ਼ਹੀਦੀ ਹੈ। ਸਿੰਘ ਸ਼ਹੀਦ ਹੋ ਕੇ ਮੌਤ ਉੱਤੇ ਫਤਿਹ ਪਾ ਲੈਂਦੇ ਹਨ। ਮੌਤ ਉਨ੍ਹਾਂ ਨੂੰ ਮਾਰ ਨਹੀਂ ਸਕਦੀ। ਗੁਰਬਾਣੀ ਦਾ ਫੁਰਮਾਨ ਹੈ:

*ਮਰਣੁ ਮੁਣਸਾ ਸੂਰਿਆ ਹਕੁ ਹੈ, ਜੋ ਹੋਇ ਮਰਨਿ ਪਰਵਾਣੋ ॥*

*******

# ਸ. ਰਜਿੰਦਰ ਸਿੰਘ ਦੀ ਪਿਤਾ ਸ. ਕਿਹਰ ਸਿੰਘ ਨਾਲ ਆਖਰੀ ਮੁਲਾਕਾਤ

ਸ. ਰਜਿੰਦਰ ਸਿੰਘ, "ਪਿਤਾ ਜੀ, ਜਿਸ ਦੀ ਹਾਕਮਾਂ ਤੋਂ ਆਸ ਸੀ ਉਹੋ ਈ ਹੋ ਚੱਲਿਆ। ਸਵੇਰੇ ਤੁਹਾਨੂੰ ਤੇ ਸ. ਸਤਵੰਤ ਸਿੰਘ ਨੂੰ ੯ ਵਜੇ ਫ਼ਾਂਸੀ ਦਿੱਤੀ ਜਾਣੀ ਹੈ।"

ਸ. ਕਿਹਰ ਸਿੰਘ, "ਪੁੱਤਰ, ਅਸੀਂ ਬੜੇ ਭਾਗਾਂ ਵਾਲੇ ਹਾਂ ਜਿਨ੍ਹਾਂ ਨੂੰ ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਦੀ ਬੇਅਦਬੀ ਅਤੇ ਹਜ਼ਾਰਾਂ ਸਿੰਘਾਂ-ਸਿੰਘਣੀਆਂ, ਬਜ਼ੁਰਗਾਂ, ਭੁਝੰਗੀਆਂ ਦੀ ਸ਼ਹੀਦੀ ਦਾ ਬਦਲਾ ਲੈਣ ਦਾ ਅਤੇ ਸ਼ਹੀਦੀ ਪਾਉਣ ਦਾ ਸੁਭਾਗ ਪ੍ਰਾਪਤ ਹੋਇਆ ਹੈ। ਸੰਤ ਗਿਆਨੀ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਕਹਿੰਦੇ ਹੁੰਦੇ ਸਨ ਕਿ ਪਹਿਲੇ ਜਨਮ ਵਿਚ ਦਸ ਹਜ਼ਾਰ ਵਰ੍ਹੇ ਪਰਮਾਤਮਾ ਦੀ ਭਗਤੀ, ਤਪ ਕਰਨ ਵਾਲੇ ਨੂੰ ਵੀ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਦੀ ਬਹਾਲੀ ਵਾਸਤੇ ਸ਼ਹੀਦੀ ਪਾਉਣ ਦਾ ਸੁਭਾਗ ਪ੍ਰਾਪਤ ਨਹੀਂ ਹੁੰਦਾ। ਸਾਨੂੰ ਆਪਣੇ ਕੀਤੇ ਕੌਮੀ ਕਾਜ ਉੱਤੇ ਮਾਣ ਹੈ। ਇਸ ਨਾਲ ਸਿੱਖ ਕੌਮ ਦਾ ਸਿਰ ਉੱਚਾ ਹੋਇਆ ਹੈ। ਆਪਾਂ ਨੂੰ ਫ਼ਾਂਸੀ ਦੀ ਮੌਤ ਦਾ ਅਫ਼ਸੋਸ ਨਹੀਂ, ਇਸ ਨਾਲ ਅਸੀਂ ਸਾਹਿਬ ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਸ਼ਹੀਦਾਂ ਦੇ ਸਿਰਤਾਜ ਤੋਂ ਸ਼ੁਰੂ ਹੋਈ ਸਿੱਖ ਸ਼ਹੀਦੀ ਪਰੰਪਰਾ ਦੀ ਲੜੀ ਵਿਚ ਪਰੋਏ ਗਏ ਹਾਂ। ਜਿਸ ਵਿਚ ਸ਼ਹੀਦ ਨੂੰ ਮਾਰਨ ਲਈ ਮੌਤ ਕੋਲ ਵੀ ਕੋਈ ਤਾਕਤ ਨਹੀਂ ਹੈ ਕਿ ਉਹ ਸ਼ਹੀਦ ਨੂੰ ਮਾਰ ਸਕੇ। ਪੁੱਤਰ, ਸਰਕਾਰ ਸਾਨੂੰ ਸਰੀਰਕ ਤੌਰ 'ਤੇ ਖਤਮ ਕਰ ਸਕਦੀ ਹੈ ਪਰ ਸਾਨੂੰ ਸਿੱਖ ਕੌਮ ਦੇ ਦਿਲਾਂ ਵਿਚ ਵੱਸ ਚੁੱਕੇ ਕਿਹਰ ਸਿੰਘ ਤੇ ਸਤਵੰਤ ਸਿੰਘ ਨੂੰ ਖਤਮ ਕਰ ਸਕਣਾ ਸਰਕਾਰ ਦੇ ਵੱਸ ਨਹੀਂ ਹੈ।"

ਸ. ਰਜਿੰਦਰ ਸਿੰਘ, "ਪਿਤਾ ਜੀ, ਤੁਸੀਂ ਆਪਣੀ ਆਖਰੀ ਇੱਛਾ ਦੱਸੋ?"

ਸ. ਕਿਹਰ ਸਿੰਘ, "ਪੁੱਤਰ, ਮੇਰੇ ਸਰੀਰ ਦਾ ਸਸਕਾਰ ਆਪਣੇ ਜੱਦੀ ਪਿੰਡ ਮੁਸਤਫਾਬਾਦ ਕਰ ਦੇਣਾ।"

ਸ. ਰਜਿੰਦਰ ਸਿੰਘ, "ਪਿਤਾ ਜੀ, ਸਰਕਾਰ ਨੇ ਸਾਨੂੰ ਦੋਵੇਂ ਸ਼ਹੀਦੀ ਸਰੀਰ ਨਹੀਂ ਦੇਣੇ।"

ਸ. ਕਿਹਰ ਸਿੰਘ, "ਬੇਟਾ, ਕੋਈ ਗੱਲ ਨਹੀਂ, ਮੇਰੇ ਫੁੱਲ ਕੀਰਤਪੁਰ ਪਾ ਦੇਣੇ।"

ਸ. ਰਜਿੰਦਰ ਸਿੰਘ, "ਭਾਪਾ ਜੀ, ਸਰਕਾਰ ਨੇ ਸਾਨੂੰ ਫੁੱਲ ਵੀ ਨਹੀਂ ਜੇ ਦੇਣੇ।"

ਸ. ਕਿਹਰ ਸਿੰਘ (ਹੱਸ ਕੇ), "ਬੇਟਾ ਫਿਰ ਤਾਂ ਅਸੀਂ ਗੁਰੂ ਨੂੰ ਪ੍ਰਵਾਨ ਹੋ ਗਏ। ਇਸ ਤੋਂ ਵੱਡੀ ਖੁਸ਼ੀ ਵਾਲੀ ਹੋਰ ਕਿਹੜੀ ਗੱਲ ਹੋ ਸਕਦੀ ਹੈ। ਸਾਡਾ ਤਾਂ ਸਾਰਾ ਕੁੱਝ ਹੀ ਵਾਹਿਗੁਰੂ ਨੇ ਪ੍ਰਵਾਨ ਕਰ ਲਿਆ ਹੈ। ਪੁੱਤਰ, ਮੀਰ ਮੰਨੂੰ ਵੇਲੇ ਵੀ

ਸਿੰਘ ਜ਼ੁਲਮ ਅੱਗੇ ਝੁਕੇ ਨਹੀਂ ਸੀ। ਸਗੋਂ ਇਹ ਨਾਅਰਾ ਗਜਾ ਕੇ ਉਸ ਦੇ ਜ਼ੁਲਮਾਂ ਦਾ ਮਜ਼ਾਕ ਉਡਾਉਂਦੇ ਸੀ, 'ਮੰਨੂ ਸਾਡੀ ਦਾਤਰੀ ਅਸੀਂ ਮੰਨੂ ਦੇ ਸੋਏ। ਜਿਉਂ-ਜਿਉਂ ਮੰਨੂ ਵੱਢਦਾ ਅਸੀਂ ਦੂਣ ਸੁਆਏ ਹੋਏ।' ਪੁੱਤਰ, ਇੰਦਰਾ ਹਰਿਮੰਦਰ ਸਾਹਿਬ 'ਤੇ ਹਮਲਾ ਕਰ ਕੇ ਸਿੰਘਾਂ ਨੂੰ ਖਤਮ ਕਰ ਕੇ ਇਹੋ ਸਮਝਦੀ ਸੀ ਕਿ ਸਿੰਘਾਂ ਦੇ ਡਰ ਕਾ ਖਤਰਾ ਟਲ ਗਿਆ, ਪਰ ਉਹਨੂੰ ਇਹ ਨਹੀਂ ਸੀ ਪਤਾ, ਗੁਰੂ ਦੇ ਸਿੰਘ ਮੇਰੇ ਘਰ ਵਿਚ ਹੀ ਬੁੱਕਣਗੇ ਤੇ ਮੈਨੂੰ ਨਰਕ ਧਾਮ ਪਹੁੰਚਾ ਦੇਣਗੇ। ਹੁਣ ਰਾਜੀਵ ਗਾਂਧੀ ਵੀ ਹਕੂਮਤੀ ਨਸ਼ੇ ਵਿਚ ਸਿੰਘਾਂ ਨੂੰ ਖਤਮ ਕਰਨ ਲਈ ਜ਼ੋਰ ਲਾ ਰਿਹਾ। ਸਿੰਘਾਂ ਦਾ ਵਾਲੀ ਗੁਰੂ ਗੋਬਿੰਦ ਸਿੰਘ ਹੈ। ਸਿੰਘਾਂ ਨੇ ਦੂਣ ਸਿਵਾਏ ਹੋਈ ਜਾਣਾ।"

ਸ. ਰਜਿੰਦਰ ਸਿੰਘ, "ਭਾਪਾ ਜੀ, ਹੋਰ ਕੋਈ ਪਰਿਵਾਰ ਦੇ ਨਾਂ ਸੁਨੇਹਾ, ਸਿੱਖ ਕੌਮ ਦੇ ਨਾਂ ਸੁਨੇਹਾ ਦੇਣਾ ਚਾਹੋਗੇ?"

ਸ. ਕਿਹਰ ਸਿੰਘ, "ਬੇਟਾ, ਤੂੰ ਸਾਰੇ ਪਰਿਵਾਰ ਨੂੰ ਏਕਤਾ ਵਿਚ ਪਰੋ ਕੇ ਰੱਖਣਾ। ਸਿੱਖ ਕੌਮ ਨੂੰ ਮੈਂ ਇਹੋ ਬੇਨਤੀ ਕਰਾਂਗਾ, ਸਿੱਖ ਸਵੈਮਾਣ ਅਤੇ ਸਿੱਖਾਂ ਦੇ ਕੌਮੀ ਘਰ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਛਤਰ ਛਾਇਆ ਹੇਠ ਇਕੱਠੇ ਹੋ ਕੇ ਏਕਤਾ ਕਰਨ, ਤਾਂ ਹੀ ਸਿੱਖ ਸੰਘਰਸ਼ ਅੱਗੇ ਤੁਰੇਗਾ ਅਤੇ ਸਿੱਖ ਆਪਣੀ ਅਜ਼ਾਦੀ ਦੀ ਮੰਜ਼ਿਲ ਹਾਸਲ ਕਰ ਸਕਣਗੇ। ਮੁਸੀਬਤਾਂ ਹਮੇਸ਼ਾਂ ਮਰਦਾਂ ਉੱਤੇ ਹੀ ਆਉਂਦੀਆਂ ਹਨ। ਜਿਹੜੇ ਸਿਰੜ ਸਿੱਦਕ ਹੌਂਸਲੇ ਨਾਲ ਸਮਾਂ ਲੰਘਾ ਲੈਂਦੇ ਹਨ ਜਿੰਨੀ ਵੱਡੀ ਮੁਸੀਬਤ ਆਉਂਦੀ, ਉਨੀ ਵੱਡੀ ਕੁਰਬਾਨੀ ਕਰਨੀ ਪੈਂਦੀ ਹੈ ਤੇ ਉਨਾ ਹੀ ਮਿੱਠਾ ਫਲ ਹੁੰਦਾ ਹੈ। ਮੈਂ (ਕਿਹਰ ਸਿੰਘ) ਤੇ ਸ. ਸਤਵੰਤ ਸਿੰਘ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਪਰੰਪਰਾ ਅੰਗ ਬਣ ਗਏ ਹਾਂ। ਸਾਡੇ ਕਾਜ ਤੋਂ ਆਉਣ ਵਾਲੀਆਂ ਨਸਲਾਂ ਸੇਧ ਲੈਣਗੀਆਂ।"

੧੨ ਵਜੇ ਰਾਤ ਦੇਰ ਗਈ ਮੁਲਾਕਾਤ ਖਤਮ ਹੋਣ ਤੋਂ ਬਾਅਦ ਸ. ਸਤਵੰਤ ਸਿੰਘ ਦਾ ਪਰਿਵਾਰ ਗੁਰਦੁਆਰਾ ਸੀਸ ਗੰਜ ਸਾਹਿਬ ਪਹੁੰਚ ਗਿਆ। ਸ. ਕਿਹਰ ਸਿੰਘ ਦਾ ਪਰਿਵਾਰ ਗੁਰਦੁਆਰਾ ਮੋਤੀ ਬਾਗ ਰਹਿ ਰਿਹਾ ਸੀ। ਸਵੇਰੇ ਅੰਮ੍ਰਿਤ ਵੇਲੇ ਸ. ਰਜਿੰਦਰ ਸਿੰਘ ਵੀ ਗੁਰਦੁਆਰਾ ਸੀਸ ਗੰਜ ਪਹੁੰਚ ਗਿਆ ਤੇ ਬਾਪੂ ਤਰਲੋਕ ਸਿੰਘ ਨੂੰ ਮਿਲਿਆ। ਬਾਪੂ ਤਰਲੋਕ ਸਿੰਘ ਕਹਿੰਦਾ, "ਰਜਿੰਦਰ ਸਿੰਘ, ਚੱਲੋ ਸਾਰੇ ਉੱਠੋ ਇਸ਼ਨਾਨ ਪਾਣੀ ਕਰ ਕੇ, ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਰਬਾਰ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਯੋਧਿਆਂ ਦੀ ਚੜ੍ਹਦੀ ਕਲਾ ਦੀ ਅਰਦਾਸ ਕਰੀਏ।"

ਬਾਪੂ ਤਰਲੋਕ ਸਿੰਘ, ਸ. ਰਜਿੰਦਰ ਸਿੰਘ ਤੇ ਪਰਿਵਾਰ ਦੇ ਮੈਂਬਰ ਇਸ਼ਨਾਨ ਕਰਕੇ ਗੁਰਦੁਆਰਾ ਸੀਸ ਗੰਜ (ਦਿੱਲੀ) ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਮੱਥਾ ਟੇਕ ਕੇ ਬੈਠ ਗਏ। ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਗ੍ਰੰਥੀ ਸਿੰਘ ਨੇ ਮੁੱਖ ਵਾਕ ਲਿਆ। ੬ ਜਨਵਰੀ, ੧੯੮੯ ਨੂੰ ਗੁਰਦੁਆਰਾ ਸੀਸ ਗੰਜ ਦਿੱਲੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਇਆ ਮੁੱਖ ਵਾਕ:

*ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ ॥*

*ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ ॥*

ਇਧਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਪਰੋਕਤ ਹੁਕਮਨਾਮਾ ਦੇ ਰਹੇ ਸਨ। ਉਧਰ ਹਾਕਮ ਸਿੱਖ ਕੌਮ ਦੇ ਦਿਲਾਂ ਦੀ ਧੜਕਨ ਬਣ ਚੁੱਕੇ ਕੌਮੀ ਨਾਇਕ ਸ. ਕਿਹਰ

ਸਿੰਘ, ਸ. ਸਤਵੰਤ ਸਿੰਘ ਨੂੰ ਫ਼ਾਂਸੀ ਦੇਣ ਦੀਆਂ ਤਿਆਰੀਆਂ ਨੂੰ ਅੰਤਿਮ ਛੂਹਾਂ ਦੇ ਰਹੇ ਸਨ।

ਸ. ਕਿਹਰ ਸਿੰਘ ਤੇ ਸ. ਸਤਵੰਤ ਸਿੰਘ ਨੇ ਅੰਮ੍ਰਿਤ ਵੇਲੇ ਉੱਠ ਕੇ ਕੇਸੀ ਇਸ਼ਨਾਨ ਕੀਤਾ। ਨਵੇਂ ਕਮੀਜ਼ ਪਜਾਮੇ, ਕਛਹਿਰੇ ਪਹਿਨੇ ਤੇ ਆਪਣੇ ਸੀਸ ਉੱਤੇ ਸੁੰਦਰ ਦਸਤਾਰਾਂ ਸਜਾਈਆਂ। ਗੁਰਬਾਣੀ ਨਿਤਨੇਮ ਅਨੁਸਾਰ ਪਾਠ ਕੀਤਾ। ਅਕਾਲ ਪੁਰਖ ਵਾਹਿਗੁਰੂ ਦੇ ਚਰਨਾਂ ਵਿਚ ਸਿੱਖੀ ਸਵੈਮਾਣ ਦੀ ਬਹਾਲੀ ਖਾਤਰ ਪ੍ਰਵਾਨ ਚੜ੍ਹੀ ਸ਼ਹਾਦਤ ਦੀ ਸਫਲਤਾ ਲਈ, ਵਾਹਿਗੁਰੂ ਅੱਗੇ ਧੰਨਵਾਦ ਦੀ ਅਰਦਾਸ ਬੇਨਤੀ ਕੀਤੀ। "ਗੁਰੂ ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ" ਮੰਗਿਆ। ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦਾ ਜੈਕਾਰਾ ਗਜਾ ਕੇ, ਹਾਕਮਾਂ ਨੂੰ ਦਰਸਾ ਦਿੱਤਾ ਕਿ ਸਿੰਘ ਸਿੱਖੀ ਸਵੈਮਾਣ ਦੀ ਬਹਾਲੀ ਖਾਤਰ ਦੁਸ਼ਮਣ ਦਾ ਸਿਰ ਲੈਣਾ ਵੀ ਜਾਣਦੇ ਹਨ ਅਤੇ ਸਿੱਖੀ ਸਵੈਮਾਣ ਲਈ ਆਪਣੇ ਸੀਸ ਕੁਰਬਾਨ ਕਰਨਾ ਵੀ ਜਾਣਦੇ ਹਨ।

ਜੇਲ੍ਹ ਅਧਿਕਾਰੀ ੬ ਜਨਵਰੀ ੧੯੮੯ ਨੂੰ ਤੜਕੇ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੀ ਜੇਲ੍ਹ ਕੋਠੜੀਆਂ ਅੱਗੇ ਪਹੁੰਚ ਗਏ। ਦੋਵੇਂ ਸਿਰਦਾਰ ਬਹਾਦਰ ਸੂਰਮੇ ਪਹਿਲਾਂ ਹੀ ਸ਼ਹਾਦਤ ਦਾ ਜਾਮ ਪੀਣ ਲਈ ਤਿਆਰ-ਬਰ-ਤਿਆਰ ਬੈਠੇ ਸਨ। ਸ. ਕਿਹਰ ਸਿੰਘ ਤੇ ਸ. ਸਤਵੰਤ ਸਿੰਘ ਨੇ ਜੇਲ੍ਹ ਅਧਿਕਾਰੀਆਂ ਨੂੰ ਮੂੰਹ ਵਿੱਚੋਂ ਕੋਈ ਲਫ਼ਜ਼ ਵੀ ਨਾ ਕੱਢਣ ਦਿੱਤਾ ਤੇ ਕਿਹਾ, "ਤੁਸੀਂ ਲੇਟ ਕਿਉਂ ਹੋ ਗਏ? ਅਸੀਂ ਬਹੁਤ ਚਿਰ ਤੋਂ ਵਿਹਲੇ ਹੋ ਕੇ ਤਿਆਰ ਖੜ੍ਹੇ ਹਾਂ।" ਸਿੰਘਾਂ ਦੇ ਇਸ ਸਵਾਲ ਦਾ ਜੇਲ੍ਹ ਅਧਿਕਾਰੀ ਜਵਾਬ ਵੀ ਕੀ ਦੇ ਸਕਦੇ ਸੀ। ਜਨਵਰੀ ਮਹੀਨੇ ਵਿਚ ਹਿੰਦੁਸਤਾਨ ਅੰਦਰ ਇਹੋ ਜਿਹਾ ਮੋਹਲੇਧਾਰ ਮੀਂਹ ਪਹਿਲੀ ਵਾਰ ਪੈ ਰਿਹਾ ਸੀ। ੫ ਜਨਵਰੀ ੧੯੮੯ ਨੂੰ ਤਿਹਾੜ ਜੇਲ੍ਹ ਦੇ ਅਧਿਕਾਰੀਆਂ ਨੇ ਜੇਲ੍ਹ ਦੇ ਸਾਰੇ ਬੰਦੀਆਂ ਨੂੰ ਕੁੱਝ ਸਮਾਂ ਪਹਿਲਾਂ ਹੀ ਜੇਲ੍ਹ ਬੈਰਕਾਂ ਵਿਚ ਬੰਦ ਕਰ ਦਿੱਤਾ ਸੀ। ਜਦੋਂ ਕੋਠੜੀਆਂ ਵਿੱਚੋਂ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਜੇਲ੍ਹ ਅਧਿਕਾਰੀਆਂ ਨਾਲ ਫ਼ਾਂਸੀ ਦੇ ਤਖ਼ਤੇ ਵੱਲ ਤੁਰਨ ਲੱਗੇ ਤਾਂ ਦੋਵਾਂ ਸਿੰਘਾਂ ਨੇ ਆਪਣੀਆਂ ਰਵਾਇਤਾਂ ਅਨੁਸਾਰ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦੇ ਜੈਕਾਰੇ' ਗਜਾ ਦਿੱਤੇ। ਜਵਾਬ ਵਿਚ ਤਿਹਾੜ ਜੇਲ੍ਹ ਦੇ ਬੰਦੀਆਂ ਨੇ ਵੀ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾ ਕੇ ਆਪਣੀ ਦਿਲੀ ਸਾਂਝ ਦਾ ਪ੍ਰਗਟਾਵਾ ਕੀਤਾ। ਤਿਹਾੜ ਜੇਲ੍ਹ ਦੇ ਬੰਦੀ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੀ ਸ਼ਹੀਦੀ ਦੀ ਪ੍ਰਾਪਤੀ ਤੇ ਆਪਣੇ ਰੋਹ-ਪਿਆਰ ਦਾ ਜਜ਼ਬਾ, 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾ ਕੇ ਕਰ ਰਹੇ ਸਨ। ਸਮੁੱਚੀ ਤਿਹਾੜ ਜੇਲ੍ਹ ਅੰਦਰ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੀ ਸ਼ਹਾਦਤ ਦੀਆਂ ਗੂੰਜਾਂ ਪੈ ਰਹੀਆਂ ਸਨ।

ਜੇਲ੍ਹ ਅਧਿਕਾਰੀਆਂ ਨੇ ਕਰਮਚਾਰੀ ਨੂੰ ਹੁਕਮ ਦਿੱਤਾ ਕਿ ਇਨ੍ਹਾਂ ਦੇ ਮੂੰਹ ਉੱਪਰ ਨਕਾਬ ਪਾ ਦਿਉ। ਸ. ਸਤਵੰਤ ਸਿੰਘ ਨੇ ਕਿਹਾ, "ਸਾਡੀਆਂ ਬਾਹਵਾਂ ਭਾਵੇਂ ਪਿੱਛੇ ਬੰਨ੍ਹ ਲਵੋ, ਪਰ ਅਸੀਂ ਨਕਾਬ ਨਹੀਂ ਪਾਉਣਾ।" ਜੇਲ੍ਹ ਅਧਿਕਾਰੀਆਂ ਨੇ ਸਵਾਲੀਆ ਲਹਿਜੇ ਨਾਲ ਵੇਖਿਆ ਤਾਂ ਸਿੰਘਾਂ ਕਿਹਾ, "ਤੁਸੀਂ ਫ਼ਿਕਰ ਨਾ ਕਰੋ, ਫ਼ਾਂਸੀ ਵਾਲੇ ਸਾਰੇ ਕੰਮ ਅਸੀਂ ਖ਼ੁਦ ਆਪੇ ਕਰਾਂਗੇ, ਤੁਹਾਨੂੰ ਫ਼ਿਕਰ ਕਰਨ ਦੀ ਲੋੜ

ਨਹੀਂ, ਅਸੀਂ ਨੰਗੇ ਮੂੰਹ ਸ਼ਹੀਦੀ ਪਾਉਣਾ ਚਾਹੁੰਦੇ ਹਾਂ ਕਿ ਤੁਹਾਨੂੰ ਪਤਾ ਲੱਗਦਾ ਰਹੇ ਕਿ ਅਸੀਂ ਫ਼ਾਂਸੀ ਦਾ ਫੰਦਾ ਵੇਖ ਕੇ ਘਬਰਾਏ, ਰੋਏ ਤੇ ਨਹੀਂ।"

ਸ. ਕਿਹਰ ਸਿੰਘ ਨੇ ਕਿਹਾ, "ਅਸੀਂ ਫ਼ਾਂਸੀ ਦਾ ਰੱਸਾ ਖੁਦ ਆਪ ਗਲ ਵਿਚ ਪਾਵਾਂਗੇ।" ਜੇਲ੍ਹ ਅਧਿਕਾਰੀਆਂ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੀਆਂ ਬਾਹਵਾਂ ਪਿੱਛੇ ਕਰ ਕੇ ਬੰਨ੍ਹ ਲਈਆਂ ਤੇ ਕੋਠੜੀ ਤੋਂ ਬਾਹਰ ਖੜੀ ਗੱਡੀ ਵਿਚ ਬਿਠਾ ਕੇ ਫ਼ਾਂਸੀ ਦੇ ਤਖ਼ਤੇ ਵੱਲ ਲੈ ਗਏ। ਅੱਗੇ ਜਾ ਕੇ ਗੱਡੀ ਵਿੱਚੋਂ ਉਤਾਰ ਕੇ ਪੈਦਲ ਹੀ ਫ਼ਾਂਸੀ ਦੇ ਫੰਦੇ ਵੱਲ ਲੈ ਕੇ ਜਾ ਰਹੇ ਸਨ। ਸ. ਸਤਵੰਤ ਸਿੰਘ ਦੀ ਜੇਲ੍ਹ ਦੇ ਪੰਜਾਬੀ ਬੋਲਣ ਵਾਲੇ ਥਾਣੇਦਾਰ ਦਯਾਵਾਨ ਨਾਲ ਮਿਲਣੀ ਹੋਈ ਤੇ ਦਯਾਵਾਨ ਸ. ਸਤਵੰਤ ਸਿੰਘ ਨੂੰ ਜੱਫੀ ਪਾ ਕੇ ਮਿਲਿਆ। ਉਸ ਨੇ ਸ. ਸਤਵੰਤ ਸਿੰਘ ਦਾ ਮੱਥਾ ਚੁੰਮਿਆ ਸੀ ਤੇ ਸ. ਕਿਹਰ ਸਿੰਘ ਨੂੰ ਵੱਡੀ ਉਮਰ ਦਾ ਹੋਣ ਕਰਕੇ ਉਸ ਦੇ ਪੈਰਾਂ ਨੂੰ ਆਪਣੇ ਹੱਥਾਂ ਨਾਲ ਛੂਹਿਆ ਸੀ। ਜੇਲ੍ਹ ਅਧਿਕਾਰੀ ਨੇ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਨੂੰ ਫ਼ਾਂਸੀ ਦੇ ਤਖ਼ਤੇ ਸਾਹਮਣੇ ਜਾ ਖੜਾ ਕੀਤਾ। ਜੇਲ੍ਹ ਅਧਿਕਾਰੀਆਂ ਨੇ ਦੋਵਾਂ ਸਿੰਘਾਂ ਦੇ ਜਜ਼ਬਾਤਾਂ ਦੀ ਕਦਰ ਕਰਦਿਆਂ ਕਿਹਾ, "ਜਿਵੇਂ ਸਰਦਾਰ ਕਹਿੰਦੇ ਠੀਕ ਆ।" ਕਾਗਜ਼ੀ ਕਾਰਵਾਈ ਕਰਨ ਤੋਂ ਬਾਅਦ, ਘੜੀ ਦੀ ਸੂਈ ਆਪਣੇ ਸਮੇਂ 'ਤੇ ਆਈ, ਦੋਵਾਂ ਸਿੰਘਾਂ ਨੇ ਫ਼ਾਂਸੀ ਦੇ ਰੱਸੇ ਆਪਣੇ ਗਲ ਵਿਚ ਪਾ ਲਏ, ਪੰਜ ਮਿੰਟ ਫ਼ਾਂਸੀ ਦੇ ਤਖ਼ਤੇ 'ਤੇ ਖਲੋ ਕੇ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਉਂਦੇ ਰਹੇ।

ਜੋ ਕੰਮ ਜਲਾਦ ਨੇ ਕਰਨਾ ਸੀ ਉਹ ਸਿੰਘਾਂ ਨੇ ਆਪ ਹੀ ਕਰ ਲਿਆ। ਜਦੋਂ ਹੀ ਘੜੀ ਦੀ ਸੂਈ ਨਿਸ਼ਚਿਤ ਸਮੇਂ 'ਤੇ ਹੋਈ, ਜ਼ੱਲਾਦ ਨੇ ਜੇਲ੍ਹ ਅਧਿਕਾਰੀਆਂ ਦੇ ਹੁਕਮ ਨੂੰ ਤਾਮੀਲ ਵਿਚ ਲਿਆਂਦਾ। ਹਿੰਦੁਸਤਾਨੀ ਅਦਾਲਤੀ ਕਹਿਰ 'ਤੇ ਅਮਲ ਕਰਦਿਆਂ ਜ਼ੱਲਾਦ ਨੇ ਦੋਵਾਂ ਸੂਰਮਿਆਂ ਦੇ ਪੈਰਾਂ ਹੇਠੋਂ ਫ਼ਾਂਸੀ ਵਾਲਾ ਫੱਟਾ ਖਿੱਚ ਦਿੱਤਾ। ਦੋਵੇਂ ਸੂਰਮੇ ਫ਼ਾਂਸੀ ਦੇ ਫੰਦੇ 'ਤੇ ਝੂਲ ਗਏ। ਕੁੱਝ ਚਿਰ ਪਹਿਲਾਂ ਰੁਕੀ ਬਾਰਸ਼ ੮ ਵਜੇ ਬੇਹੱਦ ਮੋਹਲੇਧਾਰ ਹੋ ਗਈ। ਕੁਦਰਤ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੀ ਸ਼ਹਾਦਤ 'ਤੇ ਪਿਆਰ ਦੇ ਹੰਝੂ ਵਹਾ ਕੇ ਸ਼ਰਧਾ ਦੇ ਫੁੱਲ ਭੇਂਟ ਕਰ ਰਹੀ ਸੀ ਅਤੇ ਸਮੁੱਚੀ ਸਿੱਖ ਕੌਮ ਵੀ ਆਪਣੀਆਂ ਸੇਜ਼ਲ ਅੱਖਾਂ ਵਿੱਚੋਂ ਪਿਆਰ ਦੇ ਹੰਝੂ ਵਹਾ ਕੇ ਮਰਦ ਦਲੇਰਾਂ-ਸੂਰਮਿਆਂ ਦੀ ਕੁਰਬਾਨੀ ਨੂੰ ਸਿੱਜਦਾ ਕਰ ਰਹੀ ਸੀ।

ਸ. ਕਿਹਰ ਸਿੰਘ ਤੇ ਸ. ਸਤਵੰਤ ਸਿੰਘ ਦੇ ਪਰਿਵਾਰ ਦੋਵਾਂ ਸਿੰਘਾਂ ਨੂੰ ਫ਼ਾਂਸੀ ਦੇਣ 'ਤੇ ਸ਼ਹੀਦੀ ਨੂੰ ਹਕੂਮਤ ਦੀ ਜ਼ਿਦ ਪਗਾਉਣ ਦੀ ਨੀਤੀ ਨੂੰ ਸਮਝ ਗਏ ਸੀ। ੬ ਜਨਵਰੀ ੧੯੮੯ ਨੂੰ ਠੀਕ ੮ ਵਜੇ ਸਿੰਘ ਫ਼ਾਂਸੀ ਦੇ ਰੱਸੇ 'ਤੇ ਝੂਲ ਰਹੇ ਸਨ। ਹੁਣ ਤਾਂ ਸਿਰਫ਼ ਸਕੇ-ਸਬੰਧੀਆਂ ਦਾ ਇਕੋ ਖਾਸ ਹੱਕ ਰਹਿ ਗਿਆ ਸੀ ਕਿ ਆਪਣੇ ਪਿਆਰਿਆਂ ਦੀਆਂ ਸ਼ਹੀਦੀ ਦੇਹਾਂ ਦੀ ਪ੍ਰਾਪਤੀ, ਤਾਂ ਜੋ ਆਪਣੇ ਪਿੰਡਾਂ ਵਿਚ ਲਿਜਾ ਕੇ ਸ਼ਹੀਦੀ ਸਰੀਰਾਂ ਦਾ ਆਪਣੇ ਧਾਰਮਿਕ ਸੰਸਕਾਰਾਂ ਅਨੁਸਾਰ ਅੰਤਿਮ ਸੰਸਕਾਰ ਕਰ ਸਕਣ।

ਸ. ਕਿਹਰ ਸਿੰਘ ਦਾ ਵੱਡਾ ਸਪੁੱਤਰ ਸ. ਰਜਿੰਦਰ ਸਿੰਘ ਤੇ ਉਸ ਦੀ, ਮਾਤਾ ਜਸਬੀਰ ਕੌਰ, ਭੂਆ ਕੁਲਵੰਤ ਕੌਰ ਤੇ ਹੋਰ ਨਜ਼ਦੀਕੀ ਰਿਸ਼ਤੇਦਾਰ ਧੀਆਂ, ਪੁੱਤਰ, ਸ. ਕਿਹਰ ਸਿੰਘ ਦੀ ਸ਼ਹੀਦੀ ਦੇਹ ਜੇਲ੍ਹ ਅਧਿਕਾਰੀਆਂ ਤੋਂ ਪ੍ਰਾਪਤ ਕਰ ਕੇ ਆਪਣੇ

ਜੱਦੀ ਪਿੰਡ ਮੁਸਤਫਾਬਾਦ (ਜ਼ਿਲ੍ਹਾ ਪਟਿਆਲਾ) ਲਿਜਾ ਕੇ ਅੰਤਿਮ ਸੰਸਕਾਰ ਕਰ ਸਕਣ ਦੀ ਤਿਆਰੀ ਦੀ ਉਡੀਕ ਵਿਚ ਸਨ। ਸ.ਸਤਵੰਤ ਸਿੰਘ ਦੇ ਪਿਤਾ ਬਾਪੂ ਤਰਲੋਕ ਸਿੰਘ ਵੀ ਇਸੇ ਉਡੀਕ ਵਿਚ ਹੀ ਸਨ ਕਿ ਸ਼ਾਇਦ ਜੇਲ੍ਹ ਅਧਿਕਾਰੀ ਸਾਨੂੰ ਦੋਵਾਂ ਸ਼ਹੀਦਾਂ ਦੇ ਸਰੀਰ ਦੇ ਹੀ ਦੇਣ। ਪਰ ਸ. ਰਜਿੰਦਰ ਸਿੰਘ ਕਹਿ ਰਿਹਾ ਸੀ, "ਬਾਪੂ ਇਨ੍ਹਾਂ ਕਾਲੇ ਹਾਕਮਾਂ ਨੇ ਸਾਡੀ ਇਹ ਆਸ ਪੂਰੀ ਨਹੀਂ ਹੋਣ ਦੇਣੀ। ਇਹ ਕਾਲੇ ਹਾਕਮ ਸਾਡੇ ਨਾਲ ਉਸੇ ਤਰ੍ਹਾਂ ਪੇਸ਼ ਆ ਰਹੇ ਹਨ, ਜਿਵੇਂ ਗੋਰੇ ਹਾਕਮਾਂ ਨੇ ਸ. ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੀ ਸ਼ਹਾਦਤ ਵੇਲੇ ਮ੍ਰਿਤਕ ਸ਼ਹੀਦੀ ਦੇਹਾਂ ਨਾਲ ਕੀਤਾ ਸੀ।" ਸ. ਰਜਿੰਦਰ ਸਿੰਘ ਪੁਲਿਸ ਅਧਿਕਾਰੀਆਂ ਨਾਲ ਜਿਨ੍ਹਾਂ ਦੋਵਾਂ ਪਰਿਵਾਰਾਂ ਨੂੰ ਜੇਲ੍ਹ ਤੋਂ ਦੂਰ ਹੀ ਸਖ਼ਤ ਪਹਿਰੇ ਹੇਠ, ਵਰ੍ਹਦੇ ਮੀਂਹ ਵਿਚ ਸਾਰੀ ਰਾਤ ਤੋਂ ਹੀ ਘੇਰ ਰੱਖਿਆ ਸੀ, ਨਾਲ ਬਹਿਸ ਰਿਹਾ ਸੀ ਕਿ "ਹੁਣ ਤਾਂ ਸਾਢੇ ਅੱਠ (੮.੩੦) ਵੱਜ ਗਏ ਹਨ, ਹੁਣ ਤਾਂ ਫ਼ਾਂਸੀ ਦੇ ਫੰਦੇ ਤੋਂ ਸ. ਕਿਹਰ ਸਿੰਘ ਤੇ ਸ. ਸਤਵੰਤ ਸਿੰਘ ਦੀਆਂ ਸ਼ਹੀਦੀ ਦੇਹਾਂ ਲਾਹ ਲਈਆਂ ਗਈਆਂ ਹੋਣਗੀਆਂ। ਸਾਨੂੰ ਤਿਹਾੜ ਜੇਲ੍ਹ ਅੰਦਰ ਜਾਣ ਤੋਂ ਕਿਉਂ ਰੋਕ ਰਹੇ ਹੋ?" ਪੁਲਿਸ ਅਧਿਕਾਰੀ ਕਹਿ ਰਹੇ ਸਨ ਕਿ 'ਊਪਰ ਸੇ ਹੁਕਮ ਹੈ।' ਸ. ਰਜਿੰਦਰ ਸਿੰਘ ਕਹਿ ਰਿਹਾ ਸੀ ਕਿ ਕੱਲ ੫ ਜਨਵਰੀ ਨੂੰ ਮੈਂ ਜੇਲ੍ਹ ਸੁਪਰਡੈਂਟ ਨੂੰ ਮਿਲਿਆ ਸੀ, ਉਸ ਨੇ ਮੈਨੂੰ ਕਿਹਾ ਸੀ ਕਿ ਕੱਲ੍ਹ ਨੂੰ ਠੀਕ ਸਾਢੇ ਅੱਠ ਵਜੇ ਦੇ ਕਰੀਬ ਮੇਰੇ ਦਫ਼ਤਰ ਆ ਜਾਣਾ, ਕਨੂੰਨੀ ਕਾਰਵਾਈ ਪਾ ਕੇ ਤੁਹਾਡੀ ਅਮਾਨਤ ਸ. ਕਿਹਰ ਸਿੰਘ ਤੇ ਸ. ਸਤਵੰਤ ਸਿੰਘ ਦੇ ਮ੍ਰਿਤਕ ਸਰੀਰ ਤੁਹਾਨੂੰ ਦੇ ਦਿਆਂਗੇ। ਪੁਲਿਸ ਅਧਿਕਾਰੀ ਨੇ ਪੁਲਿਸ ਕਰਮਚਾਰੀਆਂ ਨੂੰ ਹੁਕਮ ਦਿੱਤਾ ਕਿ (ਰਜਿੰਦਰ ਸਿੰਘ) 'ਇਸ ਕੋ ਗਾੜੀ ਮੇਂ ਡਾਲੋ ਔਰ ਥਾਨੇ ਮੇਂ ਲਿਜਾ ਕਰ ਬੰਦ ਕਰ ਦੋ।' ਪੁਲਿਸ ਨੇ ਸ. ਰਜਿੰਦਰ ਸਿੰਘ ਨੂੰ ਪੁਲਿਸ ਦੀ ਗੱਡੀ ਵਿਚ ਸੁੱਟ ਲਿਆ ਤੇ ਨੇੜਲੇ ਥਾਣੇ (ਹਰੀ ਨਗਰ) ਲੈ ਗਏ।

ਉਥੇ ਇਕ ਪੁਲਿਸ ਅਫਸਰ ਨੇ ਸ. ਰਜਿੰਦਰ ਸਿੰਘ ਨੂੰ ਕਿਹਾ ਕਿ ਭਲੇ ਮਾਨਸਾ ਤੂੰ ਇਥੇ ਕੀ ਕਰਦਾ ਥਾਣੇ 'ਚ ਬੈਠਾ? ਤੂੰ ਪਿਤਾ ਦੀ ਲਾਸ਼ ਭਾਲਦਾ, ਹਕੂਮਤ ਨੇ ਤੈਨੂੰ ਲਾਸ਼ਾਂ ਦੇ ਫੁੱਲ ਵੀ ਨਹੀਂ ਦੇਣੇ। ਸਰਕਾਰ ਅੱਜ ਹੀ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੇ ਫੁੱਲਾਂ ਨੂੰ ਕਿਸੇ ਥਾਂ ਜਲ ਪ੍ਰਵਾਹ ਕਰਨ ਲਈ ਤਿਆਰੀ ਕਰੀ ਬੈਠੀ ਹੈ। ਜਾਹ ਜਾ ਕੇ ਕੋਈ ਕਨੂੰਨ ਚਾਰਾਜ਼ੋਈ ਕਰ ਲੈ। ਜੇਲ੍ਹ ਵੱਲ ਨਾ ਐਵੇਂ ਤੁਰਿਆ ਫਿਰੀਂ, ਉਥੋਂ ਤੇਰੇ ਪੱਲੇ ਕੁੱਝ ਨਹੀਂ ਪੈਣਾ।

ਇਹ ਗੱਲ ਸੁਣਦਿਆਂ ਸ. ਰਜਿੰਦਰ ਸਿੰਘ ਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ। ਸ. ਰਜਿੰਦਰ ਸਿੰਘ ਨੇ ਪੁਲਿਸ ਅਫ਼ਸਰ ਦੀ ਨੇਕ ਸਲਾਹ 'ਤੇ ਹਰੀ ਨਗਰ ਥਾਣੇ ਤੋਂ ਨਿਕਲ ਕੇ ਬਾਪੂ ਤਰਲੋਕ ਸਿੰਘ ਨੂੰ ਨਾਲ ਲੈ ਕੇ ਵਕੀਲ ਸ. ਰੁਪਿੰਦਰ ਸਿੰਘ ਸੋਢੀ ਅਤੇ ਵਕੀਲ ਸ੍ਰੀ ਰਾਮ ਜੇਠ ਮੁਲਾਨੀ ਦੇ ਨਾਲ ਜਾ ਕੇ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੇ ਫੁੱਲ ਵਾਰਸਾਂ ਦੇ ਹਵਾਲੇ ਕੀਤੇ ਜਾਣ ਦੀ ਅਰਜ਼ੀ ਲਿਖ ਕੇ ਸੁਪਰੀਮ ਕੋਰਟ ਦਾ ਜਾ ਦਰਵਾਜ਼ਾ ਖੜਕਾਇਆ। ਸੁਪਰੀਮ ਕੋਰਟ, ਭਾਰਤ ਦੇ ਸਭ ਤੋਂ ਉੱਚੇ ਨਿਆਂ ਦਰਬਾਰ ਵਿੱਚੋਂ ਵੀ ਸਿੱਖਾਂ ਦੇ ਪੱਲੇ ਨਿਰਾਸ਼ਾ ਹੀ ਪੈ ਰਹੀ ਸੀ। ਹਾਲਾਤ ਅਜਿਹੇ ਸਨ ਜੱਜ ਹਰ ਫੈਸਲਾ, ਇੰਦਰਾ ਗਾਂਧੀ ਦੇ ਛੋਕਰੇ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਤੋਂ ਪੁੱਛ ਕੇ ਹੀ ਦੇ ਰਹੇ ਸਨ। ਸਿੱਖਾਂ, ਹਰਿਮੰਦਰ ਸਾਹਿਬ ਦਾ

ਘੱਲੂਘਾਰਾ ੮੪, ਫੌਜੀ ਹਮਲੇ ਦਾ ਬਦਲਾ, ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਮਾਰ ਕੇ ਲਿਆ ਸੀ। ਕਨੂੰਨ ਦੀ ਗੱਲ ਤਾਂ ਕਿਤੇ ਨੇੜੇ-ਤੇੜੇ ਵੀ ਨਹੀਂ ਸੀ। ਰਾਜੀਵ ਗਾਂਧੀ ਪ੍ਰਧਾਨ ਮੰਤਰੀ ਸੀ ਤੇ ਆਪਣੀ ਮਾਂ ਦੇ ਕਤਲ ਦਾ ਬਦਲਾ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਤੋਂ ਕੀ, ਉਹ ਤਾਂ ਸਾਰੀ ਸਿੱਖ ਕੌਮ ਤੋਂ ਲੈ ਰਿਹਾ ਸੀ।

ਸੁਪਰੀਮ ਕੋਰਟ ਦੇ ਜੱਜਾਂ ਸਾਹਮਣੇ ਭਾਵਕਤਾ ਭਰੇ ਲਹਿਜ਼ੇ ਵਿਚ ਸ. ਰਜਿੰਦਰ ਸਿੰਘ ਸੱਚ ਹੀ ਕਹਿ ਰਿਹਾ ਸੀ, "ਸਿੰਘਾਂ ਨੇ ਪ੍ਰਧਾਨ ਮੰਤਰੀ ਦੀ ਮਾਂ ਪ੍ਰਧਾਨ ਮੰਤਰੀ ਦਾ ਕਤਲ ਕੀਤਾ, ਹੁਣ ਰਾਜੀਵ ਗਾਂਧੀ ਸ. ਬਿਅੰਤ ਸਿੰਘ, ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਤਾਂ ਕੀ ਸਾਰੀ ਸਿੱਖ ਕੌਮ ਨੂੰ ਖਤਮ ਕਰਕੇ ਬਦਲਾ ਲੈਣ ਦੇ ਹੱਕ ਵਿਚ ਹੈ।"

ਵਕੀਲ ਸ. ਰੁਪਿੰਦਰ ਸਿੰਘ ਸੋਢੀ, ਸੁਪਰੀਮ ਕੋਰਟ ਦੇ ਜੱਜਾਂ ਦੇ ਰਵਈਏ ਤੋਂ ਦੁਖੀ ਹੋ ਕੇ ਕਹਿ ਰਿਹਾ ਸੀ, "ਇੰਦਰਾ ਗਾਂਧੀ ਕਤਲ ਕੇਸ ਦੇ ਮੁਜ਼ਰਮਾਂ ਨਾਲ ਦੁਸ਼ਮਣੀ ਰੱਖਣ ਦੀ ਸਰਕਾਰ ਦੀ ਨੀਤੀ ਦੀ ਸਮਝ ਆਉਂਦੀ ਹੈ, ਪਰ ਸ਼ਹੀਦਾਂ ਦੀਆਂ ਦੇਹਾਂ ਨਾਲ ਸਰਕਾਰ ਦੀ ਦੁਸ਼ਮਣੀ ਰੱਖਣ ਦੀ ਸਮਝ ਨਹੀਂ ਆਉਂਦੀ।"

ਸੁਪਰੀਮ ਕੋਰਟ ਦੇ ਜੱਜਾਂ ਫੈਸਲਾ ਇਹ ਦਿੱਤਾ ਕਿ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੇ ਪਰਿਵਾਰਕ ਵਾਰਸ ਜੇਲ੍ਹ ਅਧਿਕਾਰੀਆਂ ਨਾਲ ਗੱਲਬਾਤ ਰਾਹੀਂ ਸ਼ਹੀਦਾਂ ਦੀਆਂ ਅਸਥੀਆਂ ਪ੍ਰਾਪਤ ਕਰਨ ਦਾ ਮਸਲਾ ਹੱਲ ਕਰ ਲੈਣ ਅਤੇ ਸਾਂਝੀ ਨੀਤੀ ਅਖਤਿਆਰ ਕਰ ਕੇ ਇਕੱਠੇ ਜਲ-ਪ੍ਰਵਾਹ ਕਰਨ ਲਈ ਸਮਾਂ, ਸਥਾਨ ਲਈ ਰਜ਼ਾਮੰਦ ਹੋਣ।

ਹਾਕਮਾਂ ਦੇ ਦਿਲ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੀਆਂ ਅਗਨ ਭੇਟ ਹੋ ਚੁੱਕੀਆਂ ਸ਼ਹੀਦੀ ਦੇਹਾਂ ਦੀਆਂ ਅਸਥੀਆਂ ਵੀ ਵਾਰਸਾਂ ਦੇ ਹਵਾਲੇ ਕਰਨ ਤੋਂ ਕੰਬ ਰਹੇ ਸਨ। ਕੀ ਇਸ ਨੂੰ ਹਿੰਦੁਸਤਾਨ ਦੇ ਹਿੰਦੂ ਕਾਗਜ਼ੀ ਸ਼ੇਰਾਂ ਵਾਲੀ ਹਾਕਮਾਂ ਦੀ ਬਹਾਦਰੀ ਮੰਨਿਆ ਜਾਵੇ ਜਾਂ ਕਮੀਨਗੀ? ਵਕਤ ਦੀ ਹਕੂਮਤ ਜਾਂ ਸਿਆਸੀ ਲੀਡਰਾਂ ਦੇ ਵਕਤੀ ਬਿਆਨ ਕੋਈ ਮਾਇਨੇ ਨਹੀਂ ਰੱਖਦੇ। ਦਿੱਲੀ ਦੀ ਤਿਹਾੜ ਜੇਲ੍ਹ ਅੰਦਰ ਸਿੱਖ ਕੌਮ ਦੇ ਦਿਲਾਂ ਦੀ ਧੜਕਣ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦਾ ਖੁਰਾ ਖੋਜ ਮਿਟਾਉਣ ਲਈ ਜੇਲ੍ਹ ਅੰਦਰ ਹੀ ਮੁਕੰਮਲ ਤਿਆਰੀ ਕਰੀ ਬੈਠੇ ਹਿੰਦੂਸ਼ਾਹੀ ਹਾਕਮ ਵਿਦੇਸ਼ੀ ਗੋਰੇ ਫ਼ਿਰੰਗੀਆਂ ਦੀਆਂ ਕਾਲੀਆਂ ਨੀਤੀਆਂ ਨੂੰ ਵੀ ਮਾਤ ਪਾਉਣ ਵਿਚ ਲੱਗੇ ਹੋਏ ਸਨ। ਜ਼ੋਰਦਾਰ ਹੋ ਰਹੀ ਵਰਖਾ ਦੇ ਮੱਦੇਨਜ਼ਰ ਜੇਲ੍ਹ ਅਧਿਕਾਰੀਆਂ ਨੇ ਲੋਹੇ ਦੇ ਚੈਨਲਾਂ ਦੀਆਂ ਬੁਰਜੀਆਂ ਬਣਾ ਕੇ ਲੋਹੇ ਦੀਆਂ ਟੀਨਾਂ ਦਾ ਢਾਲਦਾਰ ਸ਼ਮਸ਼ਾਨਘਾਟ ਜੇਲ੍ਹ ਦੇ ਅੰਦਰ ਹੀ ਤਿਆਰ ਕਰ ਰੱਖਿਆ ਸੀ।

ਇਹ ਵੀ ਦੱਸਣਯੋਗ ਹੈ ਕਿ ਕਸ਼ਮੀਰ ਦੀ ਅਜ਼ਾਦੀ ਦਾ ਜੁਝਾਰੂ ਸੂਰਮਾ ਮਕਬੂਲ ਬੱਟ ਵੀ ਹਿੰਦੁਸਤਾਨੀ ਹਾਕਮਾਂ ਨੇ ਉਸ ਦੀ ਲੋਕ-ਪ੍ਰਿਅਤਾ ਤੇ ਪਿਆਰ ਤੋਂ ਬੁਖਲਾ ਕੇ ਡਰਦਿਆਂ ਨੇ ਉਸ ਨੂੰ ਫ਼ਾਂਸੀ ਦੇ ਕੇ ਸ਼ਹੀਦ ਕਰਨ ਤੋਂ ਬਾਅਦ ਉਸ ਦੇ ਵਾਰਸਾਂ ਹਵਾਲੇ ਨਹੀਂ ਸੀ ਕੀਤਾ। ਭਾਰਤੀ ਹਾਕਮਾਂ ਨੇ ਮਕਬੂਲ ਬੱਟ ਕਸ਼ਮੀਰ ਦੀ ਅਜ਼ਾਦੀ ਦੇ ਜੁਝਾਰੂ ਸ਼ਹੀਦ ਨੂੰ ਤਿਹਾੜ ਜੇਲ੍ਹ ਅੰਦਰ ਹੀ ਦਫਨਾਇਆ ਸੀ।

੯ ਵਜੇ (੬ ਜਨਵਰੀ, ੧੯੮੯) ਤਕ ਜੇਲ੍ਹ ਅਧਿਕਾਰੀਆਂ ਨੇ ਤਿਹਾੜ ਜੇਲ੍ਹ ਅੰਦਰ ਢਲਾਣ ਵਾਲੇ ਲੋਹੇ ਦੇ ਛੱਪਰੀ ਨੁਮਾ ਢਾਂਚੇ ਦੇ ਹੇਠਾਂ ਦੋ ਚਿਖਾਂ ਲੱਕੜਾਂ ਦੀਆਂ

ਚਿਣ ਕੇ ਤਿਆਰੀਆਂ ਕਰ ਲਈਆਂ ਸਨ। ਜੇਲ੍ਹ ਅਧਿਕਾਰੀਆਂ ਨੇ ਦਿੱਲੀ ਪੁਲਿਸ ਲਾਈਨ ਦੇ ਗੁਰਦੁਆਰੇ ਦੇ ਗ੍ਰੰਥੀ ਜੋ ਕਿ ਦਿੱਲੀ ਪੁਲਿਸ ਦਾ ਮੁਲਾਜ਼ਮ ਹੀ ਸੀ ਅਤੇ ਸ. ਸਤਵੰਤ ਸਿੰਘ ਦੇ ਇਲਾਕੇ ਪਿੰਡ ਮਾਲੂਨੰਗਲ ਦਾ ਸੀ, ਪੁਲਿਸ ਵਾਲੇ ਉਸ ਨੂੰ ਸੁੱਤੇ ਪਏ ਨੂੰ ਘਰੋਂ ਉਠਾ ਕੇ ਆਪਣੇ ਨਾਲ ਪੁਲਿਸ ਗੱਡੀ ਵਿਚ ਬਿਠਾ ਲਿਆਏ ਸਨ।

ਗੁਰਦੁਆਰਾ ਪੁਲਿਸ ਲਾਈਨ ਦਿੱਲੀ ਦੇ ਗ੍ਰੰਥੀ ਹਰਭਜਨ ਸਿੰਘ ਦੀ ਸ਼ਹੀਦ ਸ. ਸਤਵੰਤ ਸਿੰਘ ਤੇ ਸ਼ਹੀਦ ਸ. ਕਿਹਰ ਸਿੰਘ ਦੇ ਸਸਕਾਰ ਕਰਨ ਦੀ ਗਵਾਹੀ ਨੂੰ ਲੇਖਕ ਉਸ ਦੇ ਸ਼ਬਦਾਂ ਵਿਚ ਹੀ ਪੇਸ਼ ਕਰਦਾ ਹੈ :

ਗ੍ਰੰਥੀ ਸ. ਹਰਭਜਨ ਸਿੰਘ ਮਾਲੂਨੰਗਲ ਨੇ ਦੱਸਿਆ ਸ਼ਹੀਦ ਸ. ਸਤਵੰਤ ਸਿੰਘ, ਸ਼ਹੀਦ ਸ. ਕਿਹਰ ਸਿੰਘ ਦਾ ਸੰਸਕਾਰ ਕਰਨ ਲਈ ਜੇਲ੍ਹ ਵਾਲੇ ਮੈਨੂੰ ਬਿਨਾਂ ਕੁਝ ਦੱਸੇ ਅੱਧੀ ਰਾਤ ਵੇਲੇ ਮੇਰੇ ਘਰੋਂ ਉਠਾ ਲਿਆਏ। ਉਨ੍ਹਾਂ ਮੈਨੂੰ ਕਛਹਿਰਾ ਪਰਨਾ ਵੀ ਨਹੀਂ ਸੀ ਲੈਣ ਦਿੱਤਾ। ੬ ਜਨਵਰੀ ੧੯੮੯ ਨੂੰ ਕਰੀਬ ੯ ਵਜੇ ਸਤਵੰਤ ਸਿੰਘ ਤੇ ਕਿਹਰ ਸਿੰਘ ਦੇ ਸੰਸਕਾਰ ਵਾਲੀ ਥਾਂ 'ਤੇ ਤਿਹਾੜ ਜੇਲ੍ਹ ਅੰਦਰ ਲਿਜਾਇਆ ਗਿਆ। ਮੈਂ ਇਸ਼ਨਾਨ ਜੇਲ੍ਹ ਵਿਚ ਹੀ ਕੀਤਾ ਸੀ ਤੇ ਕਛਹਿਰਾ ਗਿੱਲਾ ਹੀ ਸੀ। ਜੇਲ੍ਹ ਅਧਿਕਾਰੀ ਮੈਨੂੰ ਕਹਿੰਦੇ, "ਬਾਬਾ ਜੀ, ਤੁਸੀਂ ਸਿੱਖ ਧਰਮ ਅਨੁਸਾਰ ਸਸਕਾਰ ਕਰੋ। ਜੋ ਸਾਨੂੰ ਹੁਕਮ ਕਰੋਗੇ ਅਸੀਂ ਉਵੇਂ ਹੀ ਸਹਿਯੋਗ ਦੇਵਾਂਗੇ।" ਜੇਲ੍ਹ ਅਧਿਕਾਰੀ ਡਰੇ ਤੇ ਸਹਿਮੇ ਹੋਏ ਸਨ। ਉਨ੍ਹਾਂ ਦੇ ਬੋਲ ਥਿੜਕਦੇ ਤੇ ਕੰਬਦੇ ਸਨ, ਜਿਵੇਂ ਉਨ੍ਹਾਂ ਤੋਂ ਕੋਈ ਅਣਹੋਣੀ ਹੋ ਗਈ ਹੋਵੇ। ਮੈਂ ਕਿਹਾ ਕਿ ਸਸਕਾਰ ਵਾਸਤੇ ਘਿਉ ਚਾਹੀਦਾ ਹੈ? ਤਾਂ, ਉਹ ਪੰਜ-ਪੰਜ ਕਿਲੋ ਦੀਆਂ ਦੇਸੀ ਘਿਉ ਦੀਆਂ ਦੋ ਪੀਪੀਆਂ ਲੈ ਆਏ। ਮੈਂ ਕਿਹਾ, "ਜੋ ਵੀ ਤਮਾਕੂਨੋਸ਼ੀ, ਬੀੜੀ, ਸਿਗਰੇਟ, ਜਰਦਾ ਵਰਤਦਾ ਹੈ ਤਾਂ ਉਹ ਬਿਲਕੁਲ ਹੱਥ ਨਾ ਲਾਵੇ।" ਉਹ ਦੂਰ ਚਲੇ ਗਏ। ਮੈਂ ਕਿਹਾ ਕਿ ਸ਼ਹੀਦਾਂ ਦੇ ਸਸਕਾਰ ਵੇਲੇ ਅਰਦਾਸ ਵਿਚ ਖਲੋਣ ਲੱਗਿਆਂ ਸਿਰ ਢੱਕ ਕੇ ਰੱਖਣੇ ਅਤੇ ਪੈਰਾਂ ਵਿਚ ਜੋੜਾ ਨਹੀਂ ਰੱਖਣਾ। ਜੇਲ੍ਹ ਅਧਿਕਾਰੀਆਂ ਇਸ ਦੀ ਪਾਲਣਾ ਕੀਤੀ। ਲੱਕੜਾਂ ਦੀਆਂ ਚਿਖਾਂ 'ਤੇ ਦੋਵਾਂ ਸ਼ਹੀਦਾਂ ਦੀਆਂ ਸ਼ਹੀਦੀ ਦੇਹਾਂ ਰੱਖੀਆਂ ਗਈਆਂ, ਸ਼ਹੀਦਾਂ ਦੇ ਪੈਰ ਉਤਰ ਦਿਸ਼ਾ ਵੱਲ ਸਨ, ਸੱਜੇ ਪਾਸੇ ਸ. ਸਤਵੰਤ ਸਿੰਘ ਤੇ ਖੱਬੇ ਪਾਸੇ ਸ. ਕਿਹਰ ਸਿੰਘ ਦੀ ਸ਼ਹੀਦੀ ਦੇਹ ਰੱਖੀ ਗਈ। ਦੋਵਾਂ ਦੇ ਕਾਲੇ ਕੱਪੜੇ ਪਾਏ ਹੋਏ ਸਨ। ਸ਼ਨੀਲ ਦੀਆਂ ਸਲੇਟੀ ਰੰਗ ਦੀਆਂ ਚਾਦਰਾਂ ਵਿਚ ਦੇਹਾਂ ਵਲੇਟੀਆਂ ਹੋਈਆਂ ਸਨ। ਸ. ਸਤਵੰਤ ਸਿੰਘ ਦੇ ਸੱਜੇ ਹੱਥ ਕੜਾ ਸੀ ਤੇ ਸੱਜੇ ਹੱਥ ਦੀ ਚੀਚੀ ਨਾਲ ਉਂਗਲੀ ਵਿਚ ਮੁੰਦਰੀ ਸੀ। ਕੇਸੀਂ ਇਸ਼ਨਾਨ ਕਰਾਇਆ ਸੀ। ਮੈਂ, ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੀ ਸ਼ਹੀਦੀ, ਸਸਕਾਰ ਦੀ ਅਰਦਾਸ ਕੀਤੀ। 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦਾ ਜੈਕਾਰਾ ਬੁਲਾਇਆ। ਜੇਲ੍ਹ ਵਿਚਲੇ ਬੰਦੀਆਂ ਨੇ ਵੀ ਜਵਾਬ ਵਿਚ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਬਹੁਤ ਜੈਕਾਰੇ ਬੁਲਾਏ। ਜੇਲ੍ਹ ਅਧਿਕਾਰੀ ਲੱਕੜੀ ਪੂਰੀ ਸੁੱਕੀ ਲਿਆਏ ਸੀ। ਮੈਂ, ਸੰਸਕਾਰ ਸਮੇਂ ਦੇਸੀ ਘਿਉ ਪ-ਪ ਕਿਲੋ ਦੋਵਾਂ ਚਿਖਾਂ 'ਤੇ ਪਾਇਆ। ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੇ ਗਲੇ, ਧੌਣਾ ਉਪਰ ਫ਼ਾਂਸੀ ਦੇ ਰੱਸੇ ਦੇ ਨਿਸ਼ਾਨ ਸਨ। ਫ਼ਾਂਸੀ ਰੱਸੇ ਦੇ ਫੰਦੇ ਨਾਲ ਹੀ ਦਿੱਤੀ ਗਈ ਸੀ। ਸਸਕਾਰ ਸਮੇਂ ਪਹਿਲਾਂ ਸ. ਸਤਵੰਤ ਸਿੰਘ ਤੇ ਫਿਰ ਸ. ਕਿਹਰ ਸਿੰਘ ਦੀ ਚਿਖਾ ਨੂੰ ਅੱਗ ਮੈਂ ਹੀ ਦਿੱਤੀ ਸੀ। ਬਹੁਤ ਵੱਡੇ ਅਫ਼ਸਰ ਮੌਕੇ 'ਤੇ ਖੜੇ

ਸਨ, ੯-੩੦ ਵਜੇ ਚਿਖਾ ਨੂੰ ਅੱਗ ਦਿੱਤੀ ਸੀ। ਦੋਵਾਂ ਸਿੰਘਾਂ ਦਾ ਸੰਸਕਾਰ ੧ ਵਜੇ ਖਤਮ ਹੋ ਗਿਆ ਸੀ। ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੇ ਫੁੱਲ ਚਿਖਾ ਠੰਡੀ ਕਰਕੇ ਮੈਂ ਚੁਣੇ ਸਨ ਤੇ ਕਿਰਪਾਨ, ਮੁੰਦਰੀ ਤੇ ਕੜਾ ਫੁੱਲਾਂ ਵਿਚ ਪਾਏ ਸਨ। ਹਰਿਦੁਆਰ ਜਾ ਕੇ ਵੀ ਮੈਂ ਹੀ ਫੁੱਲ ਪਾਉਣ ਵਲੇ ਅਰਦਾਸ ਕੀਤੀ ਸੀ। ਸ. ਸਤਵੰਤ ਸਿੰਘ ਦੇ ਫੁੱਲ ਮਾਤਾ ਜੀ ਨੇ ਚੁੱਕੇ ਸਨ ਤੇ ਸ. ਕਿਹਰ ਸਿੰਘ ਦੇ ਉਸ ਦੇ ਬੇਟੇ ਸ. ਰਜਿੰਦਰ ਸਿੰਘ ਨੇ ਚੁੱਕੇ ਸਨ ਤੇ ਇਨ੍ਹਾਂ ਬੜੇ ਹੌਂਸਲੇ ਨਾਲ ਫੁੱਲ-ਅਸਥੀਆਂ ਜਲ ਪ੍ਰਵਾਹ ਕੀਤੇ। ਮੈਨੂੰ ਜੇਲ੍ਹ ਪੁਲਿਸ ਵਾਲੇ ਆਪਣੀ ਗੱਡੀ ਵਿਚ ਬਿਠਾ ਕੇ, ਹਰਿਦੁਆਰ ਲੈ ਕੇ ਗਏ ਸਨ! ਸ. ਸਤਵੰਤ ਸਿੰਘ ਦੇ ਫੁੱਲ ਅੱਗ ਦੇ ਸੇਕ ਨਾਲ ਜ਼ਿਆਦਾ ਸੜੇ ਸਨ। ਮੀਂਹ ਬੜਾ ਪੈ ਰਿਹਾ ਸੀ। ਜੈਕਾਰੇ ਛੱਡਣ 'ਤੇ ਮੀਂਹ ਹੋਰ ਤੇਜ਼ ਹੋ ਜਾਂਦਾ ਸੀ। ਸੰਸਕਾਰ ਦੋਵਾਂ ਸਿੰਘਾਂ ਦਾ ਠੀਕ ਹੋ ਗਿਆ ਸੀ।

ਹਿੰਦੁਸਤਾਨ ਦੇ ਹਾਕਮਾਂ ਨੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਕਤਲ ਦੇ ਦੋਸ਼ ਵਿਚ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਨੂੰ ਫ਼ਾਂਸੀ ਦੇ ਕੇ ਤਾਂ ਸਰੀਰਕ ਤੌਰ 'ਤੇ ਖ਼ਤਮ ਕਰ ਹੀ ਦਿੱਤਾ ਸੀ, ਸ਼ਹੀਦ ਸਿੰਘਾਂ ਦੀਆਂ ਮ੍ਰਿਤਕ ਦੇਹਾਂ ਦਾ ਧੱਕੇ ਨਾਲ ਜੇਲ੍ਹ ਅੰਦਰ ਸਸਕਾਰ ਕਰ ਕੇ ਵੀ ਸਬਰ ਨਹੀਂ ਸੀ ਆਇਆ। ਉਹ ਅਜੇ ਹੋਰ ਕਮੀਨਗੀ ਦੀਆਂ ਸਿਖਰਾਂ ਨੂੰ ਛੂਹਣਾ ਚਾਹੁੰਦੇ ਸਨ। ਕਹਿੰਦੇ ਨੇ ਅੰਗਰੇਜ਼ ਹਕੂਮਤ ਵੱਲੋਂ ੨੩ ਮਾਰਚ ੧੯੩੧ ਨੂੰ ਪੁਲਿਸ ਅਫ਼ਸਰ ਸਾਂਡਰਸ ਦੇ ਕਤਲ ਕੇਸ ਵਿਚ ਸ਼ਹੀਦ ਸ. ਭਗਤ ਸਿੰਘ, ਸ਼ਹੀਦ ਰਾਜਗੁਰੂ, ਸ਼ਹੀਦ ਸੁਖਦੇਵ ਨੂੰ ਲਾਹੌਰ ਜੇਲ੍ਹ ਵਿਚ ਫ਼ਾਂਸੀ ਦੇ ਕੇ ਸ਼ਹੀਦਾਂ ਦੀਆਂ ਲਾਸ਼ਾਂ ਨੂੰ ਚੋਰੀ ਛਿਪੇ ਫਿਰੋਜ਼ਪੁਰ ਨੇੜੇ ਹੁਸੈਨੀਵਾਲਾ ਵਿਖੇ ਸਤਲੁਜ ਦਰਿਆ ਦੇ ਕੰਢੇ ਲਿਜਾ ਕੇ ਲਾਸ਼ਾਂ ਦਾ ਸੰਸਕਾਰ ਕਰਕੇ ਅੱਧ-ਵਿਰਤੀਆਂ ਹੀ ਸਤਲੁੱਜ ਦਰਿਆ ਵਿਚ ਰੋੜ ਦਿੱਤੀਆਂ ਸਨ, ਅੰਗਰੇਜ਼ਾਂ ਨੂੰ ਲੋਕ ਇਸ ਤਰ੍ਹਾਂ ਕਰਨ 'ਤੇ ਹੁਣ ਤੱਕ ਲਾਹਨਤਾਂ ਪਾਉਂਦੇ ਹਨ।

ਪਰ ਇਥੇ ਕਾਲੇ ਅੰਗਰੇਜ਼ਾਂ ਨੇ ਤਾਂ ਗੋਰੇ ਅੰਗਰੇਜ਼ਾਂ ਦੀ ਸ਼ਹੀਦ ਸ. ਭਗਤ ਸਿੰਘ, ਰਾਜਗੁਰੂ, ਸੁਖਦੇਵ ਦੀ ਸ਼ਹੀਦੀ ਵੇਲੇ ਕੀਤੀ ਗਈ ਕਮੀਨਗੀ ਨੂੰ ਵੀ ਮਾਤ ਪਾਉਣ ਦੀ ਪੱਕੀ ਧਾਰੀ ਹੋਈ ਸੀ। ਕਾਲੇ ਹਿੰਦੂਸ਼ਾਹੀ ਹਾਕਮਾਂ ਨੇ ਸ਼ਹੀਦ ਸ. ਸਤਵੰਤ ਸਿੰਘ ਤੇ ਸ਼ਹੀਦ ਸ. ਕਿਹਰ ਸਿੰਘ ਦੇ ਪਰਿਵਾਰਾਂ ਨੂੰ ਸ਼ਹੀਦ ਸ. ਸਤਵੰਤ ਸਿੰਘ ਦੇ ਪਿਤਾ ਬਾਪੂ ਤਰਲੋਕ ਸਿੰਘ, ਮਾਤਾ ਪਿਆਰ ਕੌਰ ਜੀ ਅਤੇ ਸ਼ਹੀਦ ਸ. ਕਿਹਰ ਸਿੰਘ ਦੇ ਸਪੁੱਤਰ ਸ. ਰਜਿੰਦਰ ਸਿੰਘ ਨੂੰ ਜੇਲ੍ਹ ਅਧਿਕਾਰੀਆਂ ਤੇ ਦਿੱਲੀ ਪੁਲਿਸ ਨੇ ਆਪਣੀਆਂ ਗੱਡੀਆਂ ਵਿਚ ਜ਼ਬਰਦਸਤੀ ਬਿਠਾਇਆ ਤੇ ਹਰਿਦੁਆਰ ਨੂੰ ਚੱਲ ਪਏ। ਸ. ਰਜਿੰਦਰ ਸਿੰਘ ਤੇ ਬਾਪੂ ਤਰਲੋਕ ਸਿੰਘ ਦੇ ਵਾਰ-ਵਾਰ ਪੁੱਛਣ 'ਤੇ ਵੀ ਅਧਿਕਾਰੀ ਨਹੀਂ ਸੀ ਦੱਸ ਰਹੇ ਕਿ ਸਾਨੂੰ ਕਿੱਥੇ ਲਿਜਾਇਆ ਜਾ ਰਿਹਾ ਹੈ? ਬਾਪੂ ਤਰਲੋਕ ਸਿੰਘ ਦੇ ਅਧਿਕਾਰੀਆਂ ਨਾਲ ਗਰਮ ਹੋਣ 'ਤੇ ਕਹਿੰਦੇ, "ਬਾਬਾ ਜੀ, ਤੁਹਾਨੂੰ ਸਤਵੰਤ ਸਿੰਘ ਤੇ ਕਿਹਰ ਸਿੰਘ ਦੇ ਹਰਿਦੁਆਰ ਫੁੱਲ ਪਾਉਣ ਵਾਸਤੇ ਲਿਜਾਇਆ ਜਾ ਰਿਹਾ ਹੈ।" ਬਾਪੂ ਕਹਿੰਦਾ, "ਸਾਨੂੰ ਸਾਡੇ ਪੁੱਤਰਾਂ ਦੇ ਫੁੱਲ ਦੇਵੋ ਅਸੀਂ ਸਤਿਕਾਰ ਨਾਲ ਸੰਭਾਲ ਕੇ ਚੁੱਕ ਕੇ ਲਿਜਾਵਾਂਗੇ।" ਅਫ਼ਸਰ ਕਹਿੰਦਾ, "ਬਾਬਾ ਸਾਡੀ ਡਿਊਟੀ ਤੁਹਾਨੂੰ ਹਰਿਦੁਆਰ ਲਿਜਾਣ ਦੀ ਹੈ। ਫੁੱਲ ਲਿਆਉਣ ਦੀ ਡਿਊਟੀ ਹੋਰਨਾਂ ਦੀ ਹੈ। ਫੁੱਲ ਤੁਹਾਨੂੰ ਹਰਿਦੁਆਰ ਲਿਜਾ ਕੇ ਦੇਵਾਂਗੇ।"

ਮੋਹਲੇਧਾਰ ਵਰ੍ਹ ਰਹੇ ਮੀਂਹ ਵਿਚ ਪੁਲਿਸ ਦੀਆਂ ਗੱਡੀਆਂ ਸ਼ਹੀਦਾਂ ਦੇ ਪਰਿਵਾਰ ਨੂੰ ਲੈ ਕੇ ਹਰਿਦੁਆਰ ਪਹੁੰਚ ਗਈਆਂ। ਜੇਲ੍ਹ ਅਧਿਕਾਰੀ ਪਹਿਲਾਂ ਹੀ, ਬਾਬਾ ਹਰਭਜਨ ਸਿੰਘ ਗ੍ਰੰਥੀ ਨੂੰ ਨਾਲ ਲੈ ਕੇ ਫੁੱਲਾਂ ਸਮੇਤ ਉਥੇ ਪਹੁੰਚ ਚੁੱਕੇ ਸਨ। ਮੀਂਹ ਵਰ੍ਹ ਰਿਹਾ ਸੀ, ਅਫ਼ਸਰ ਨੇ ਕਰਮਚਾਰੀਆਂ ਨੂੰ ਕਿਹਾ ਕਿ ਗੱਡੀ ਵਿੱਚੋਂ ਫੁੱਲ ਕੱਢ ਕੇ ਲਿਆਉ ਤੇ ਵਾਰਸਾਂ ਦੇ ਹਵਾਲੇ ਕਰੋ। ਜੇਲ੍ਹ ਗਾਰਡਾਂ ਨੇ ਗੱਡੀ ਵਿੱਚੋਂ ਦੋਵੇਂ ਸੰਦੂਕੜੀਆਂ ਲਿਆ ਕੇ, ਦੋਵਾਂ ਪਰਿਵਾਰਾਂ ਦੇ ਹਵਾਲੇ ਕਰ ਦਿੱਤੀਆਂ। ਸ. ਰਜਿੰਦਰ ਸਿੰਘ ਨੇ ਸੰਦੂਕੜੀਆਂ ਦੀਆਂ ਸੀਲਾਂ ਪੁਟ ਕੇ ਆਪਣੀ ਜੇਬ ਵਿਚ ਪਾਈਆਂ ਤਾਂ ਅਧਿਕਾਰੀ ਇਸ 'ਤੇ ਵੀ ਇਤਰਾਜ਼ ਕਰਨ ਲੱਗੇ। ਸ. ਰਜਿੰਦਰ ਸਿੰਘ ਅੜ ਗਿਆ ਕਿ ਇਹ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਦੀ ਆਖਰੀ ਨਿਸ਼ਾਨੀ ਹੈ ਜੋ ਮੈਂ ਤੁਹਾਨੂੰ ਨਹੀਂ ਦੇਵਾਂਗਾ।

ਜੇਲ੍ਹ ਅਧਿਕਾਰੀ ਮਾਲੂਨੰਗਲ ਵਾਲੇ ਗ੍ਰੰਥੀ ਹਰਭਜਨ ਸਿੰਘ ਨੂੰ ਨਾਲ ਲੈ ਕੇ ਗਏ ਸੀ। ਕਾਗ਼ਜ਼ੀ ਕਾਰਵਾਈ ਪੂਰੀ ਕਰਨ ਤੋਂ ਬਾਅਦ ਜੇਲ੍ਹ ਅਧਿਕਾਰੀਆਂ ਨੇ ਸ਼ਹੀਦ ਸ. ਸਤਵੰਤ ਸਿੰਘ ਦੇ ਫੁੱਲ ਬਾਪੂ ਤਰਲੋਕ ਸਿੰਘ ਤੇ ਮਾਤਾ ਪਿਆਰ ਕੌਰ ਅਤੇ ਸ਼ਹੀਦ ਸ. ਕਿਹਰ ਸਿੰਘ ਦੇ ਫੁੱਲ ਉਸ ਦੇ ਪੁੱਤਰ ਸ. ਰਜਿੰਦਰ ਸਿੰਘ ਤੇ ਸਿੰਘਣੀ ਜਸਬੀਰ ਕੌਰ ਦੇ ਹਵਾਲੇ ਕਰ ਦਿੱਤੇ। ਗ੍ਰੰਥੀ ਸਿੰਘ ਫੁੱਲ ਜਲ-ਪ੍ਰਵਾਹ ਕਰਨ ਦੀ ਅਰਦਾਸ ਕਰਨ ਲੱਗਾ ਤਾਂ ਹੋ ਰਹੀ ਮੋਹਲੇਧਾਰ ਬਾਰਸ਼ ਰੁਕ ਗਈ। ਗ੍ਰੰਥੀ ਸਿੰਘ ਨੇ ਅਰਦਾਸ ਕੀਤੀ, ਗੁਰੂ ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ ਮੰਗਿਆ ਤੇ ਧਰਤੀ 'ਤੇ ਨਿਊ ਕੇ ਨਮਸਕਾਰ ਕੀਤੀ। ਉਪਰੰਤ ਦੋਹਰਾ "ਰਾਜ ਕਰੇਗਾ ਖ਼ਾਲਸਾ, ਆਕੀ ਰਹੇ ਨਾ ਕੋਇ" ਪੜ੍ਹਿਆ। ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦਾ ਜੈਕਾਰਾ ਗਜਾਇਆ ਗਿਆ। ਸ਼ਹੀਦ ਸ. ਸਤਵੰਤ ਸਿੰਘ ਦੇ ਫੁੱਲ ਅਸਥੀਆਂ ਬਾਪੂ ਤਰਲੋਕ ਸਿੰਘ ਤੇ ਮਾਤਾ ਪਿਆਰ ਕੌਰ ਅਤੇ ਸ਼ਹੀਦ ਸ. ਕਿਹਰ ਸਿੰਘ ਜੀ ਦੇ ਫੁੱਲ ਅਸਥੀਆਂ ਸਿੰਘਣੀ ਬੀਬੀ ਜਸਬੀਰ ਕੌਰ ਤੇ ਸਪੁੱਤਰ ਸ. ਰਜਿੰਦਰ ਸਿੰਘ ਨੇ ਦਿੱਲੀ ਹਕੂਮਤ ਦੇ ਅੜੀਅਲ ਵਰਤੀਰੇ, ਸਿੱਖ ਧਰਮ ਦੀਆਂ ਰਵਾਇਤਾਂ ਵਿਰੁੱਧ ਨੀਤੀ ਤੇ ਧੱਕੇਸ਼ਾਹੀ ਕਾਰਨ, ਬੇਵੱਸੀ ਦੀ ਹਾਲਤ ਵਿਚ ਸਿੱਖ ਮਰਯਾਦਾ ਦੇ ਉਲਟ ਹਿੰਦੂਆਂ ਦੇ ਤੀਰਥ ਹਰਿਦੁਆਰ ਵਿਖੇ ਗੰਗਾ ਨਦੀ ਵਿਚ ਜਲ-ਪ੍ਰਵਾਹ ਕਰਦਿਆਂ ਕੁਝ ਸਮੇਂ ਲਈ ਬੰਦ ਹੋਈ ਵਰਖਾ, ਹਾਕਮਾਂ ਦੀ ਸਿੱਖ ਧਾਰਮਿਕ ਰਵਾਇਤਾਂ ਵਿਰੁੱਧ ਨੀਤੀ 'ਤੇ ਕੁਦਰਤ ਵੀ ਹੰਝੂ ਵਹਾ ਕੇ ਸ਼ਹੀਦ ਸ. ਸਤਵੰਤ ਸਿੰਘ ਤੇ ਸ਼ਹੀਦ ਸ. ਕਿਹਰ ਸਿੰਘ ਨੂੰ ਸ਼ਰਧਾ ਦੇ ਫੁੱਲ ਭੇਟ ਕਰ ਰਹੀ ਸੀ। ਇਸ ਤਰ੍ਹਾਂ ਦਿੱਲੀ ਦੀ ਧਰਮ ਨਿਰਪੱਖ, ਅਖੌਤੀ ਲੋਕਰਾਜੀ ਸਰਕਾਰ ਨੇ ਆਪਣੀ ਤਾਕਤ ਦਾ ਇਜ਼ਹਾਰ ਕੀਤਾ।

ਭਾਰਤੀ ਹਾਕਮਾਂ ਨੇ ਸ. ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਨੂੰ ਫ਼ਾਂਸੀ ਲਾ ਕੇ ਸ਼ਹੀਦ ਕਰ ਦਿੱਤਾ ਹੈ। ਸਰੀਰਕ ਪੱਖੋਂ ਤਾਂ ਦੋਵਾਂ ਸਿੰਘਾਂ ਨੂੰ ਖਤਮ ਕੀਤਾ ਜਾ ਚੁੱਕਾ ਹੈ ਪਰ ਸਿੱਖਾਂ ਦੇ ਦਿਲਾਂ ਦੀ ਧੜਕਣ ਬਣ ਚੁੱਕੇ ਤੇ ਸਮੁੱਚੀ ਸਿੱਖ ਕੌਮ ਦੇ ਦਿਲਾਂ ਵਿਚ ਵੱਸ ਚੁੱਕੇ ਸ਼ਹੀਦ ਸ. ਬਿਅੰਤ ਸਿੰਘ ਮਲੋਆ, ਸ਼ਹੀਦ ਸ. ਸਤਵੰਤ ਸਿੰਘ ਅਗਵਾਨ, ਸ਼ਹੀਦ ਸ. ਕਿਹਰ ਸਿੰਘ ਮੁਸਤਫਾਬਾਦ ਨੂੰ ਖ਼ਤਮ ਕਰਨਾ ਭਾਰਤੀ ਹਾਕਮਾਂ ਦੇ ਵੱਸ ਦੀ ਗੱਲ ਨਹੀਂ ਹੈ। ਸਿੱਖ ਕੌਮ ਨੇ ਸ਼ਹੀਦਾਂ ਸ. ਬਿਅੰਤ ਸਿੰਘ, ਸ.

ਸਤਵੰਤ ਸਿੰਘ ਤੇ ਸ. ਕਿਹਰ ਸਿੰਘ ਜੀ ਨੂੰ ਅਣਖ ਕਾਇਮ ਰੱਖਣ ਵਾਲੇ ਖਾਲਸਾ ਪੰਥ ਦੇ ਮਹਾਨ ਲਾਡਲੇ ਸ਼ਹੀਦ ਕਰਾਰ ਦਿੱਤਾ ਹੈ, ਕਿ ਇਨ੍ਹਾਂ ਸ਼ਹੀਦ ਭਾਈ ਸੁੱਖਾ ਸਿੰਘ ਮਾੜੀ ਕੰਬੋਕੀ, ਸ਼ਹੀਦ ਭਾਈ ਮਹਿਤਾਬ ਸਿੰਘ ਭੰਗੂ ਮੀਰਾਂਕੋਟ ਵਲੋਂ ਮੱਸੇ ਰੰਘੜ ਦਾ ਸੰਨ ੧੭੪੦ ਦੀ ੬ ਮਈ ਨੂੰ ਸਿਰ ਵੱਢ ਕੇ ਲਿਜਾਣ ਵਾਲੇ ਇਤਿਹਾਸ ਨੂੰ ੩੧ ਅਕਤੂਬਰ ੧੯੮੪ ਨੂੰ ਜੂਨ ੧੯੮੪ ਦੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਵਾਪਰੇ ਖ਼ੂਨੀ ਘੱਲੂਘਾਰੇ ਦਾ ਬਦਲਾ ਲੈ ਕੇ ਇਤਿਹਾਸ ਨੂੰ ਮੁੜ ਦੁਹਰਾ, ਉਨ੍ਹਾਂ ਦੇ ਬਰਾਬਰ ਰੁਤਬਾ ਹਾਸਲ ਕਰ ਲਿਆ ਹੈ।

ਸ਼ਹੀਦ ਸ. ਸਤਵੰਤ ਸਿੰਘ ਤੇ ਸ਼ਹੀਦ ਸ. ਕਿਹਰ ਸਿੰਘ ਜੀ ਦੀ ਸ਼ਹਾਦਤ। ਕੁਰਬਾਨੀ ਨੂੰ ਸਿੱਜਦਾ ਕਰਨ ਲਈ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਸਿੱਖ ਕੌਮ ਵੱਲੋਂ ਜਿਥੇ ਵੀ ਸਿੱਖ ਵੱਸਦੇ ਹਨ, ਹਰ ਦੇਸ਼, ਹਰ ਸ਼ਹਿਰ, ਹਰ ਪਿੰਡ, ਹਰ ਮੁਹੱਲੇ ਵਿਚ ਪਾਏ ਗਏ। ਸਿੱਖ ਕੌਮ ਨੇ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕਰਦਿਆਂ ਕਿਹਾ, "ਹਕੂਮਤ ਦੀਆਂ ਫ਼ਾਂਸੀਆਂ ਤੇ ਗੋਲੀਆਂ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਦੀ ਬੇਅਦਬੀ/ਤਬਾਹੀ ਦਾ 'ਬਦਲਾ' ਲੈਣ ਤੋਂ ਸਿੱਖ ਕੌਮ ਨੂੰ ਰੋਕ ਨਹੀਂ ਸਕਦੀਆਂ। ਜਦੋਂ ਤੱਕ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕਰਨ ਵਾਲੇ ਮੱਸੇ ਰੰਘੜ, ਅਬਦਾਲੀ, ਇੰਦਰਾ ਗਾਂਧੀ, ਜਨਰਲ ਵੈਦਿਆ ਵਾਂਗ ਕਮੀਨਗੀ ਕਰਦੇ ਰਹਿਣਗੇ, ਉਦੋਂ ਤੱਕ ਸ. ਸੁੱਖਾ ਸਿੰਘ ਸ. ਮਹਿਤਾਬ ਸਿੰਘ ਦੇ ਵਾਰਸ ਸ. ਬਿਅੰਤ ਸਿੰਘ, ਸ. ਸਤਵੰਤ ਸਿੰਘ, ਸ. ਕਿਹਰ ਸਿੰਘ, ਭਾਈ ਮਥਰਾ ਸਿੰਘ, ਸ. ਹਰਜਿੰਦਰ ਸਿੰਘ ਜਿੰਦਾ ਤੇ ਸ. ਸੁਖਦੇਵ ਸਿੰਘ ਸੁੱਖਾ ਜੰਮਦੇ ਰਹਿਣਗੇ ਤੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਬੇਅਦਬੀ ਦਾ ਬਦਲਾ ਲੈਂਦੇ ਰਹਿਣਗੇ।

ਸ਼ਹੀਦ ਸ. ਕਿਹਰ ਸਿੰਘ ਜੀ ਨੂੰ ਇੰਦਰਾ ਕਤਲ ਦਾ ਸਾਜ਼ਿਸ਼ਕਾਰ ਹੋਣ ਦੇ ਦੋਸ਼ ਕਾਰਨ ਫ਼ਾਂਸੀ ਦੀ ਸਜ਼ਾ ਦਿੱਤੀ ਗਈ। ਪਰ ਉਸ ਦੇ ਪੁੱਤਰ ਸ. ਰਜਿੰਦਰ ਸਿੰਘ ਨੂੰ ਕਿਸ ਜੁਰਮ ਦੀ ਸਜ਼ਾ ਦਿੱਤੀ ਜਾ ਰਹੀ ਹੈ? ਕੀ ਸ. ਕਿਹਰ ਸਿੰਘ ਦਾ ਪੁੱਤਰ ਹੋਣਾ ਹੀ ਉਸ ਦਾ ਜੁਰਮ ਹੈ?

ਚੱਲੋ ਇਹ ਮੰਨ ਲਿਆ ਗਿਆ ਕਿ ਸ. ਕਿਹਰ ਸਿੰਘ ਜੋ ਰਿਸ਼ਤੇਦਾਰੀ ਵਿਚ ਸ. ਬਿਅੰਤ ਸਿੰਘ ਦਾ ਫੁੱਫੜ ਲੱਗਦਾ ਸੀ, ਉਸ ਨੂੰ ਜੂਨ ੧੯੮੪ ਦੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਫੌਜੀ ਹਮਲੇ ਦੇ ਇੰਦਰਾ ਗਾਂਧੀ ਪ੍ਰਧਾਨ ਮੰਤਰੀ ਨੂੰ ਮਾਰ ਕੇ ਬਦਲਾ ਲੈਣ ਲਈ ਤਿਆਰ ਕੀਤਾ ਸੀ। ਸ. ਬਿਅੰਤ ਸਿੰਘ ਸ. ਸਤਵੰਤ ਸਿੰਘ ਨੇ ੩੧ ਅਕਤੂਬਰ ੧੯੮੪ ਨੂੰ ਇੰਦਰਾ ਗਾਂਧੀ ਨੂੰ ਘਰ ਤੋਂ ਦਫ਼ਤਰ ਜਾਂਦੀ ਨੂੰ ਗੋਲੀਆਂ ਮਾਰ ਕੇ ਮਾਰ ਦਿੱਤਾ। ਸ. ਬਿਅੰਤ ਸਿੰਘ ਨੂੰ ੩੧ ਅਕਤੂਬਰ ਨੂੰ ਹੀ ਸਰਕਾਰ ਦੇ ਬੰਦਿਆਂ ਨੇ ਸ਼ਹੀਦ ਕਰ ਦਿੱਤਾ, ਜ਼ਖਮੀ ਹੋਇਆ ਸ. ਸਤਵੰਤ ਸਿੰਘ ਬਚ ਤਾਂ ਗਿਆ ਜਿਸ ਨੂੰ ਅਦਾਲਤ ਰਾਹੀਂ ਕਿਹਰ ਸਿੰਘ ਦੇ ਨਾਲ ਆਖਰ ੬ ਜਨਵਰੀ ੧੯੮੯ ਨੂੰ ਫ਼ਾਂਸੀ ਦੇ ਦਿੱਤੀ।

ਭਾਰਤ ਸਰਕਾਰ ਨੇ ਸ. ਕਿਹਰ ਸਿੰਘ ਦੇ ਪੁੱਤਰ ਸ. ਰਜਿੰਦਰ ਸਿੰਘ ਨੂੰ ਕਿਸ ਜੁਰਮ ਬਦਲੇ ਸਜ਼ਾ ਦਿੱਤੀ ਹੈ। ਜੇ ਸਿਰਫ਼ ਇਸੇ ਕੇਸ ਦੀ ਪੜਤਾਲ ਕੀਤੀ ਜਾਵੇ ਤਾਂ 'ਸਾਰੇ ਜਹਾਂ ਅੱਛਾ ਹਿੰਦੁਸਤਾਨ ਹਮਾਰਾ' ਦਾ ਮੂੰਹ ਚੜਾ ਰਹੀ ਹੈ ਹਕੀਕਤ,

ਤੇ ਆਪ-ਮੁਹਾਰੇ ਕਿਹਾ ਜਾਂਦਾ ਹੈ ਕਿ "ਅਬ ਸ਼ਰਮ ਸੀ ਆਤੀ ਹੈ ਇਸੇ ਵਤਨ ਕਹਿਤੇ ਹੁਏ।"

ਸ. ਰਜਿੰਦਰ ਸਿੰਘ, ਸ. ਕਿਹਰ ਸਿੰਘ ਦਾ ਪਾਲਿਤ ਸਪੁੱਤਰ ਹੈ। ਸ. ਰਜਿੰਦਰ ਸਿੰਘ ਹਾਲੇ ਛੋਟਾ ਬੱਚਾ ਸੀ, ਉਸ ਦਾ ਪਿਤਾ ਸ. ਪ੍ਰਿਥੀ ਸਿੰਘ ਸੁਰਗਵਾਸ ਹੋ ਗਿਆ। ਸਿੱਖ ਧਰਮ ਦੀ ਮਰਯਾਦਾ, ਰੀਤੀ ਰਿਵਾਜ ਅਨੁਸਾਰ ਸ. ਰਜਿੰਦਰ ਸਿੰਘ ਦੇ ਨਾਨਕੇ ਅਤੇ ਪਿਤਾ ਪਰਿਵਾਰ ਨੇ ਆਪਸੀ ਸਹਿਮਤੀ ਨਾਲ ਸ. ਪ੍ਰਿਥੀ ਸਿੰਘ ਦੀ ਵਿਧਵਾ ਬੀਬੀ ਜਸਬੀਰ ਕੌਰ ਦੀ ਸ਼ਾਦੀ, ਪ੍ਰਿਥੀ ਸਿੰਘ ਤੋਂ ਛੋਟੇ ਸ. ਕਿਹਰ ਸਿੰਘ ਨਾਲ ਕਰ ਦਿੱਤੀ। ਸ. ਰਜਿੰਦਰ ਸਿੰਘ ਦਾ ਪਾਲਣ-ਪੋਸ਼ਣ, ਪੜ੍ਹਾਈ, ਨੌਕਰੀ ਸ. ਰਜਿੰਦਰ ਸਿੰਘ ਸਪੁੱਤਰ ਸ. ਕਿਹਰ ਸਿੰਘ ਦੇ ਨਾਮ ਅਤੇ ਸਹਿਯੋਗ ਸਦਕਾ ਹੀ ਹਰ ਮੰਜ਼ਿਲ ਪ੍ਰਵਾਨ ਚੜ੍ਹੀ। ਸਚਮੁੱਚ ਹੀ ਸ. ਰਜਿੰਦਰ ਸਿੰਘ ਨੂੰ ਸ. ਕਿਹਰ ਸਿੰਘ ਨੇ ਪਿਤਾ ਪਿਆਰ ਦੇ ਕੇ ਪਾਲਿਆ ਤੇ ਉਸਨੂੰ ਸਕੇ ਪਿਤਾ ਦੀ ਯਾਦ ਤੱਕ ਨਾ ਆਉਣ ਦਿੱਤੀ। ਅਜਿਹਾ ਪਿਤਾ-ਪੁੱਤਰ ਦੇ ਪਿਆਰ ਦੀ ਵਿਆਖਿਆ ਕਰਨੀ ਹੋਵੇ ਤਾਂ ਪਿਛਲੀਆਂ ਕਈ ਸਦੀਆਂ ਦਾ ਇਤਿਹਾਸ ਫਰੋਲੀਏ ਤਾਂ ਵੀ ਮਿਸਾਲ ਨਹੀਂ ਮਿਲਦੀ।

ਹਾਕਮਾਂ ਨੂੰ ਵੀ ਸ਼ਾਇਦ ਇਸੇ ਗੱਲ ਦੀ ਹੀ ਨਫ਼ਰਤ ਹੋਵੇ ਕਿ ਜੇ ਇਨ੍ਹਾਂ ਪਿਤਾ-ਪੁੱਤਰ ਦਾ ਇੰਨਾ ਪਿਆਰ ਹੈ ਤੇ ਇਕ-ਦੂਜੇ ਤੋਂ ਜਾਨ ਕੁਰਬਾਨ ਕਰਦੇ ਹਨ ਇਸ ਲਈ ਸਜ਼ਾ ਵੀ ਦੋਹਾਂ ਨੂੰ ਜ਼ਰੂਰ ਦਿੱਤੀ ਜਾਣੀ ਚਾਹੀਦੀ ਹੈ।

ਇੰਦਰਾ ਕਤਲ ਦਾ ਸਾਜ਼ਿਸ਼ਕਾਰ ਗਰਦਾਨ ਕੇ ਸ. ਕਿਹਰ ਸਿੰਘ ਨੂੰ ਦਿੱਲੀ ਦੀ ਤਿਹਾੜ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ। ਸ. ਰਜਿੰਦਰ ਸਿੰਘ ਪਰਿਵਾਰ ਵਿਚ ਵੱਡਾ ਹੋਣ ਕਰਕੇ ਪਿਤਾ ਦੇ ਕੇਸ ਦੀ ਪੈਰਵਾਈ ਕਰਨ ਲੱਗਾ।

ਸ. ਰਜਿੰਦਰ ਸਿੰਘ ਨਿਆਂ ਦੇ (ਲੈਜੀਸਲੇਟਵ) ਵਿਭਾਗ ਵਿਚ ਵਿਅਕਤੀਗਤ ਸਹਾਇਕ ਦੇ ਤੌਰ 'ਤੇ ਕੰਮ ਕਰ ਰਿਹਾ ਸੀ। ੨੫ ਜਨਵਰੀ ੧੯੮੫ ਨੂੰ ਉਸ ਨੂੰ ਮੁੰਬਈ ਬਦਲ ਦਿੱਤਾ ਗਿਆ। ਇਕ ਪਾਸੇ ਤਾਂ ਅਦਾਲਤ ਨੇ ਇਹ ਕਿਹਾ ਕਿ ਸ. ਰਜਿੰਦਰ ਸਿੰਘ ਆਪਣੇ ਪਿਤਾ ਸ. ਕਿਹਰ ਸਿੰਘ ਦਾ ਕੇਸ ਲੜ ਰਹੇ ਵਕੀਲਾਂ ਦੀ ਸਹਾਇਤਾ ਕਰੇ, ਇਹ ਉਸ ਦਾ ਫ਼ਰਜ਼ ਹੈ। ਇਸ ਲਈ ਉਸ ਦਾ ਦਿੱਲੀ ਵਿਚ ਹੀ ਰਹਿਣਾ ਚਾਹੀਦਾ ਸੀ। ਦੂਜੇ ਪਾਸੇ ਸਰਕਾਰ ਨੇ ਸ. ਰਜਿੰਦਰ ਸਿੰਘ ਨੂੰ ਸ. ਕਿਹਰ ਸਿੰਘ ਦੇ ਕੇਸ ਤੋਂ ਦੂਰ ਰੱਖਣ ਲਈ ਮੁੰਬਈ ਦੀ ਬਦਲੀ ਕਰ ਦਿੱਤੀ। ਮੁੰਬਈ ਵਿਚ ਡਿਊਟੀ ਦਿੰਦੇ ਹੋਏ ਉਹ ਪਿਤਾ ਦੇ ਕੇਸ ਦੀ ਪੈਰਵਾਈ ਕਿਵੇਂ ਕਰ ਸਕਦਾ ਸੀ। ਸ. ਰਜਿੰਦਰ ਸਿੰਘ ਜਾਣਦਾ ਸੀ ਕਿ ਮੁੰਬਈ ਦੀ ਬਦਲੀ, ਪਿਤਾ ਦੇ ਕੇਸ ਤੋਂ ਦੂਰ ਰੱਖਣ ਦੀ ਯੋਜਨਾ ਸੀ। ਸ. ਰਜਿੰਦਰ ਸਿੰਘ ਨੇ ਬਦਲੀ ਵਿਰੁੱਧ ਅਪੀਲ ਕੀਤੀ, ਪਰ ਇਸ ਦੀ ਸੁਣਵਾਈ ਨਾ ਹੋਈ ਤਾਂ ਉਸ ਨੇ ਲੰਬੀ ਛੁੱਟੀ ਲੈ ਕੇ ਆਪਣੇ ਪਿਤਾ ਦੇ ਕੇਸ ਵਿਚ ਮਦਦ ਕੀਤੀ। ਜਦੋਂ ਕਿ ਹਾਲਾਤ ਅਜਿਹੇ ਸਨ ਕਿ ਸਰਕਾਰ ਕਨੂੰਨੀ ਲੜਾਈ ਦੇ ਮੁਕਾਬਲੇ ਤੋਂ ਭੱਜ ਰਹੀ ਸੀ, ਉਹ ਇੰਦਰਾ ਕਤਲ ਕੇਸ 'ਚ ਸ. ਕਿਹਰ ਸਿੰਘ ਦੇ ਸਪੁੱਤਰ ਦੀ ਮਦਦ ਨੂੰ ਵੀ ਬਰਦਾਸ਼ਤ ਨਹੀਂ ਸੀ ਕਰ ਰਹੀ। ਸ. ਰਜਿੰਦਰ ਸਿੰਘ ਇਕ ਬਹੁਤ ਹੀ ਇਮਾਨਦਾਰ ਤੇ ਬੇਦਾਗ ਸ਼ਖ਼ਸ ਸਰਕਾਰੀ ਕਨੂੰਨ ਵਿਭਾਗ ਦਾ ਮੁਲਾਜ਼ਮ ਸੀ। ਉਸ ਨੇ ਅਪਨੀ ਸਾਰੀ ਉਮਰ ਵਿਚ ਕੋਈ ਗੁਨਾਹ ਨਹੀਂ ਸੀ ਕੀਤਾ

ਪਰ ਜਦੋਂ ਕਿਸੇ ਇਮਾਨਦਾਰ ਆਦਮੀ ਨੂੰ ਉਲਝਾਉਣਾ ਹੀ ਹੋਵੇ, ਫਿਰ ਕੀ ਨਹੀਂ ਕੀਤਾ ਜਾ ਸਕਦਾ। ਇਸ ਲਈ ਦਿੱਲੀ ਪੁਲਿਸ ਨੇ ਨੈਸ਼ਨਲ ਸਕਿਓਰਟੀ ਕਨੂੰਨ ਅਧੀਨ ਸ. ਰਜਿੰਦਰ ਸਿੰਘ ਨੂੰ ੨ ਮਈ ੧੯੯੫ ਨੂੰ ਗ੍ਰਿਫਤਾਰ ਕਰ ਕੇ ਦਿੱਲੀ ਦੀ ਤਿਹਾੜ ਜੇਲ੍ਹ ਵਿਚ ਨਜ਼ਰਬੰਦ ਕਰ ਦਿੱਤਾ ਤੇ ਦੋਸ਼ ਇਹ ਲਾਇਆ ਗਿਆ ਕਿ ਸ. ਰਜਿੰਦਰ ਸਿੰਘ ਇਕ ਧਾਰਮਿਕ ਕੱਟੜਵਾਦੀ ਸੀ ਤੇ ਸ. ਬਿਅੰਤ ਸਿੰਘ ਨਾਲ ਉਸ ਦੇ ਸਬੰਧ ਸਨ, ਜੋ ਕਿ ਇਕ ਹਤਿਆਰਾ ਸੀ। ਚਾਰ ਦਿਨਾਂ ਬ੍ਹਾਅਦ ਭਾਰਤ ਦੇ ਰਾਸ਼ਟਰਪਤੀ ਦੇ ਫੈਸਲੇ ਨੇ ਰਹਿੰਦੀ ਕਸਰ ਕੱਢ ਦਿੱਤੀ, ਰਾਸ਼ਟਰਪਤੀ ਨੇ ਸ. ਰਜਿੰਦਰ ਸਿੰਘ ਦੀਆਂ ਸੇਵਾਵਾਂ ਨੂੰ ਖਤਮ ਕਰਨਾ ਠੀਕ ਸਮਝਿਆ। ਜਦੋਂ ਕਿ ਸ. ਰਜਿੰਦਰ ਸਿੰਘ ਦੀ ਵੀਹ ਸਾਲ ਦੀ ਨੌਕਰੀ ਬੇਦਾਗ ਸੀ। ਸ. ਰਜਿੰਦਰ ਸਿੰਘ ਪੂਰਾ ਇਕ ਸਾਲ ਬਾਅਦ ੨ ਮਈ ੧੯੯੬ ਨੂੰ ਤਿਹਾੜ ਜੇਲ੍ਹ ਦਿੱਲੀ 'ਚੋਂ ਬਾਹਰ ਆਇਆ। ਸ. ਰਜਿੰਦਰ ਸਿੰਘ ਦੇ ਦੁੱਖਾਂ ਵਿਚ ਵਾਧਾ ਹੋਇਆ। ਸਰਕਾਰ ਨੇ ਅੱਖ ਦੇ ਝਮੱਕੇ ਵਿਚ ਸ. ਰਜਿੰਦਰ ਸਿੰਘ ਨੂੰ ਨੌਕਰੀ ਤੋਂ ਡਿਸਮਿਸ ਕਰ ਦਿੱਤਾ ਤੇ ਸ. ਰਜਿੰਦਰ ਸਿੰਘ ਨੂੰ ਕਾਰਨ ਦੱਸੋ ਨੋਟਿਸ ਵੀ ਨਾ ਭੇਜਿਆ ਗਿਆ।

ਸ. ਰਜਿੰਦਰ ਸਿੰਘ ਦੀਆਂ ਪ੍ਰੇਸ਼ਾਨੀਆਂ ਵਿਚ ਤਾਂ ਨਵੇਂ ਸੂਰਜ ਵਾਧਾ ਹੁੰਦਾ ਗਿਆ। ਅਖੌਤੀ ਪੰਥ ਵੀ ਉਹਦੀ ਮਦਦ ਕਰਨ ਤੋਂ ਪਾਸਾ ਵੱਟ ਗਿਆ। ਅਜਿਹਾ ਸਮਾਂ ਆਇਆ ਜਦੋਂ ਸਾਰੇ ਪਾਸੇ ਤੋਂ ਨਿਰਾਸ਼ਾ ਹੀ ਨਜ਼ਰ ਆਉਂਦੀ ਸੀ। ਇਸ ਸਮੇਂ ਵਕੀਲ ਸ੍ਰੀ ਰਾਮ ਜੇਠ ਮਲਾਨੀ ਨੇ ਸ. ਕਿਹਰ ਸਿੰਘ ਤੇ ਸ. ਬਲਬੀਰ ਸਿੰਘ ਦਾ ਸੁਪਰੀਮ ਕੋਰਟ ਵਿਚ ਕੇਸ ਵੀ ਲੜਿਆ ਤੇ ਸ. ਰਜਿੰਦਰ ਸਿੰਘ ਨੂੰ ਯੋਗ ਸਹਾਰਾ ਵੀ ਦਿੱਤਾ। ਸ. ਰਜਿੰਦਰ ਸਿੰਘ ਕਨੂੰਨ ਦਾ ਮਾਹਰ ਤਾਂ ਪਹਿਲਾਂ ਹੀ ਸੀ। ਸ੍ਰੀ ਰਾਮ ਜੇਠ ਮਲਾਨੀ ਨੇ ਸ. ਰਜਿੰਦਰ ਸਿੰਘ ਨੂੰ ਆਪਣੇ ਸੈਕਟਰੀ ਦੀ ਜ਼ਿੰਮੇਵਾਰੀ ਦੇ ਦਿੱਤੀ ਤੇ ਮਦਦ ਵੀ ਕਰਦਾ ਰਿਹਾ। ਸ੍ਰੀ ਰਾਮ ਜੇਠ ਮਲਾਨੀ ਨੇ ਸੁਪਰੀਮ ਕੋਰਟ ਵਿਚ ਸ. ਕਿਹਰ ਸਿੰਘ ਤੇ ਸ. ਬਲਬੀਰ ਸਿੰਘ ਦਾ ਕੇਸ ਲੜਿਆ, ਜਿਸ ਸਦਕਾ ਇੰਦਰਾ ਕਤਲ ਕੇਸ ਵਿੱਚੋਂ ਸ. ਬਲਬੀਰ ਸਿੰਘ ਬਰੀ ਹੋ ਸਕਿਆ।

ਵਕੀਲ ਸ੍ਰੀ ਰਾਮ ਜੇਠ ਮਲਾਨੀ ਸ. ਰਜਿੰਦਰ ਸਿੰਘ ਦੀ ਵਧੀਆ ਕਾਰਗੁਜ਼ਾਰੀ ਤੋਂ ਪ੍ਰਭਾਵਿਤ ਹੋਇਆ ਕਿ ਉਸ ਨੇ ਆਪਣਾ ਸੈਕਟਰੀ ਦਾ ਕੰਮ ਸੰਭਾਲ ਲਿਆ। ਜਦੋਂ ਸ੍ਰੀ ਰਾਮ ਜੇਠ ਮਲਾਨੀ ਜੀ ਭਾਰਤ ਦਾ ਕਨੂੰਨ ਮੰਤਰੀ ਬਣਿਆ ਤਾਂ ਵੀ ਉਨਾਂ ਨੇ ਕਨੂੰਨ ਅਤੇ ਕੰਪਨੀ ਦੇ ਕੰਮ ਦੀਆਂ ਸੇਵਾਵਾਂ ਵੀ ਉਸਨੂੰ ਦਿੱਤੀਆਂ। ਸ. ਰਜਿੰਦਰ ਸਿੰਘ, ਸ੍ਰੀ ਰਾਮ ਜੇਠ ਮਲਾਨੀ ਦੇ ਭਰੋਸੇਯੋਗ ਵਿਅਕਤੀਆਂ ਵਿੱਚੋਂ ਪ੍ਰਮੁੱਖ ਸਾਬਤ ਹੋਏ।

ਜੁਲਾਈ ੧੯੯੯ ਵਿਚ ਸ੍ਰੀ ਰਾਮ ਜੇਠ ਮਲਾਨੀ ਨੇ ਪ੍ਰਧਾਨ ਮੰਤਰੀ ਨੂੰ ਪੁਨਰ ਵਿਚਾਰ ਲਈ ਲਿਖਿਆ। ਸੋਰਬਜੀ ਨੇ ਵਿਚਾਰ ਕੀਤਾ ਕਿ ਉਸ ਦੀ (ਸ. ਰਜਿੰਦਰ ਸਿੰਘ ਦੀ) ਨੌਕਰੀ ਉਸ ਦੇ ਅਧਿਕਾਰ ਖੇਤਰ ਵਿਚ ਨਹੀਂ ਹੈ। ਦੂਜੀ ਵਾਰੀ ਫਿਰ ਲਿਖਿਆ। ਪਰ ਸੋਰਬਜੀ ਨੇ ਕਿਹਾ ਕਿ ਸਚਾਈ ਇਹ ਹੈ ਕਿ ਸ. ਰਜਿੰਦਰ ਸਿੰਘ ਨੇ ਸਰਕਾਰ ਲਈ ਕੰਮ ਕੀਤਾ ਹੈ। ਉਹ ਯੋਗ ਅਨੁਵਾਦਕ ਸੀ ਅਤੇ ਏ. ਪੀ. ਇਸ ਦੇ ਤੌਰ 'ਤੇ ਸਦਵਿਹਾਰ ਨੌਕਰੀ ਕੀਤੀ ਹੈ। ਇਹ ਠੀਕ ਤੇ ਉਚਿਤ ਸੀ ਕਿ ਉਸ ਦੇ ਦੌਰਾਨ ਉਸ ਦੀਆਂ ਸੇਵਾਵਾਂ ਪ੍ਰਤੀ ਬਣਦਾ ਪ੍ਰਤੀਫਲ ਦਿੱਤਾ ਜਾਵੇ। ਤੁਹਾਡੇ ਇਹ

ਫੈਸਲਾ ਕਰਨ ਤੋਂ ਇਕ ਨਿਆਂ ਕਨੂੰਨ ਸੁਣ ਰਿਹਾ ਸੀ। ਤਿੰਨ ਸਾਲ ਬਾਅਦ ਉਸ ਦੇ ਪ੍ਰਤੀਫਲ ਉਸ ਨੂੰ ਮਿਲੇ। ਸ੍ਰੀ ਰਾਮ ਜੇਠ ਮੁਲਾਨੀ ਨੇ ਇਕ ਵਿਅਕਤੀਗਤ ਚਿੱਠੀ ਲਿਖੀ **U. D. M.** (ਅਨਾਥ ਕੁਮਾਰ) ਨੂੰ ਬੇਨਤੀ ਕੀਤੀ ਕਿ ਉਸ ਦੀ (ਸ. ਰਜਿੰਦਰ ਸਿੰਘ ਦੀ) ਤਨਖਾਹ ਕਢਾਈ ਜਾਵੇ। ਉਸ ਦੀ ਜਾਂਚ ਪੜਤਾਲ ਦੀ ਲੋੜ ਨਹੀਂ, ਇਨ੍ਹਾਂ ਚਿੱਠੀਆਂ ਤੋਂ ਬਿਨਾਂ ਇਨ੍ਹਾਂ ਨੇ ਪੰਜਾਬ ਦੇ ਰਾਜਨੀਤਕ ਨੇਤਾ ਸੁਰਜੀਤ ਸਿੰਘ ਬਰਨਾਲਾ ਨੇ ਵੀ ਅਟੱਲ ਬਿਹਾਰੀ ਵਾਜਪਾਈ ਅਤੇ ਐਲ. ਕੇ. ਅਡਵਾਨੀ ਨੂੰ ਲਿਖਿਆ।

ਭਾਵੇਂ ਸ. ਰਜਿੰਦਰ ਸਿੰਘ ਨੇ ਇਹ ਲੈਣ ਤੋਂ ਇਨਕਾਰ ਕੀਤਾ। ਉਸ ਨੇ ਕਿਹਾ ਕਿ ਮੈਨੂੰ ਨਿਆਂ ਚਾਹੀਦਾ ਹੈ। ਮੈਂ ਆਸ਼ਾਵਾਦੀ ਹਾਂ। ਮੈਨੂੰ ਨੌਕਰੀ ਦੁਬਾਰਾ ਮਿਲਣੀ ਚਾਹੀਦੀ ਹੈ ਕਿਉਂਕਿ ਮੇਰੇ ਵਿਰੁੱਧ ਕੋਈ ਕੇਸ ਨਹੀਂ ਹੈ ਤੇ ਨਾ ਹੀ ਮੇਰੇ ਵਿਰੁੱਧ ਪਹਿਲਾਂ ਕੋਈ ਕੇਸ ਸੀ। ਮੈਨੂੰ ਠੋਸ ਸਬੂਤ ਦੇ ਅਧਾਰ ਤੋਂ ਬਿਨਾਂ ਨੌਕਰੀ ਤੋਂ ਡਿਸਮਿਸ ਕੀਤਾ ਗਿਆ ਹੈ। ਸ. ਰਜਿੰਦਰ ਸਿੰਘ ਸ. ਕਿਹਰ ਸਿੰਘ ਨੂੰ ਉਸ ਦੀ ਅਖੀਰਲੀ ਸਜ਼ਾ ਫ਼ਾਂਸੀ ਮੌਤ ੬ ਜਨਵਰੀ, ੧੯੮੯ ਨੂੰ ਸ. ਸਤਵੰਤ ਸਿੰਘ ਦੇ ਸਾਥ ਦਿੱਲੀ ਦੀ ਤਿਹਾੜ ਜੇਲ੍ਹ ਅੰਦਰ ਦਿੱਤੀ ਜਾ ਚੁੱਕੀ ਹੈ। ਸ. ਕਿਹਰ ਸਿੰਘ ਨੂੰ ਉਸ ਦੇ ਗੁਨਾਹ ਦੀ ਸਜ਼ਾ ਫ਼ਾਂਸੀ ਦਿੱਤੀ ਗਈ ਹੈ।

ਇਸ ਤੋਂ ਬਾਅਦ ਸਮੁੱਚੀ ਸਿੱਖ ਕੌਮ, ਵਿਸ਼ੇਸ਼ ਤੌਰ ’ਤੇ ਸ਼ਹੀਦਾਂ ਦੇ ਪਰਿਵਾਰਾਂ ਨੂੰ ਬਿਨਾਂ ਕਿਸੇ ਅਪੀਲ, ਦਲੀਲ ਅਤੇ ਸਬੂਤ ਦੇ ਅਸੰਵਿਧਾਨਿਕ ਸਜ਼ਾਵਾਂ ਦੇਣੀਆਂ ਜਾਰੀ ਰੱਖੀਆਂ ਹੋਈਆਂ ਹਨ। ਇੰਜ ਕਰਨ ਵਿਚ ਲੋਕਰਾਜੀ ਅਤੇ ਸੰਵਿਧਾਨ ਦੀ ਸਹੁੰ ਚੁੱਕਣ ਵਾਲੀ ਸਰਕਾਰ ਨੂੰ ਕੋਈ ਸ਼ਰਮ-ਹਯਾ ਨਹੀਂ ਆ ਰਹੀ। ਕਨੂੰਨ ਵੀ ਚੁੱਪ ਹੈ। ਕਿਸੇ ਕੋਲ ਹੈ ਇਸ ਸਵਾਲ ਦਾ ਜਵਾਬ?

*******

# ਸ. ਕਿਹਰ ਸਿੰਘ ਦੇ ਸਪੁੱਤਰ ਸ. ਰਜਿੰਦਰ ਸਿੰਘ ਵੱਲੋਂ ਸਿੱਖ ਕੌਮ ਖਾਲਸਾ ਪੰਥ ਸਮੂਹ ਸਾਧ ਸੰਗਤ ਨੂੰ ਕੀਤੀ ਗਈ ਇਕ ਭਾਵਪੂਰਕ ਅਪੀਲ

## ਸ. ਰਜਿੰਦਰ ਸਿੰਘ ਸਪੁੱਤਰ ਸ਼ਹੀਦ ਸ. ਕਿਹਰ ਸਿੰਘ (ਇੰਦਰਾ ਗਾਂਧੀ ਕਤਲ ਕਾਂਡ)

ਪਰਮ ਸਤਿਕਾਰਯੋਗ ਸਾਧ ਸੰਗਤ ਜੀ,

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਿਹ ॥

ਗੁਰੂ ਰੂਪ ਸਾਧ ਸੰਗਤ ਜੀ, ਮੈਂ ਇਸ ਪੱਤਰ ਰਾਹੀਂ ਆਪ ਜੀ ਦੇ ਰੂ-ਬ-ਰੂ ਹੋ ਰਿਹਾ ਹਾਂ। ਸਾਧ ਸੰਗਤ ਜੀ, ਸ਼ਾਇਦ ਤੁਹਾਨੂੰ ਪਤਾ ਹੋਵੇਗਾ ਕਿ ਜੂਨ ੧੯੬੫ ਤੋਂ ਲੈ ਕੇ ਭਾਰਤ ਸਰਕਾਰ ਦੇ ਕਨੂੰਨ ਅਤੇ ਨਿਆਂ ਮੰਤਰਾਲੇ ਵਿਚ ਬਤੌਰ ਅਫ਼ਸਰ ਮੈਂ ਲਗਭਗ ੨੦ ਸਾਲ ਸਰਵਿਸ ਕੀਤੀ ਸੀ। ੧੯੮੪-੮੫ ਵਿਚ ਮੈਂ ਆਪਣੇ ਪਿਤਾ ਸ਼ਹੀਦ ਸ੍ਰ. ਕਿਹਰ ਸਿੰਘ ਜੀ (ਇੰਦਰਾ ਗਾਂਧੀ ਹੱਤਿਆ ਕੇਸ) ਦੀ ਪੈਰਵਾਈ ਕਰ ਰਿਹਾ ਸੀ, ਜੋ ਕਿ ਸਰਕਾਰ ਨੂੰ ਚੰਗੀ ਨਹੀਂ ਸੀ ਲੱਗੀ, ਸੋ ਉਸ ਨੇ ਮੈਨੂੰ ਨੌਕਰੀ ਤੋਂ ਡਿਸਮਿਸ ਕਰ ਦਿੱਤਾ। ਮੈਨੂੰ ੬ ਮਈ ੧੯੮੫ ਨੂੰ ਬਗੈਰ ਕਿਸੇ ਸਰਕਾਰੀ ਸਹੂਲਤ ਜਿਵੇਂ ਕਿ ਪੈਨਸ਼ਨ, ਗਰੈਚੂਇਟੀ ਆਦਿ ਤੋਂ ਬਗੈਰ ਡਿਸਮਿਸ ਕਰ ਦਿੱਤਾ ਗਿਆ।

ਜਿਸ ਸਮੇਂ ਦੌਰਾਨ ਮੇਰੇ ਪਿਤਾ ਜੀ 'ਤੇ ਮੁਕੱਦਮਾ ਚੱਲ ਰਿਹਾ ਸੀ ਤਾਂ ਉਸ ਸਮੇਂ ਮੈਨੂੰ ਨੈਸ਼ਨਲ ਸਕਿਓਰਟੀ ਐਕਟ ਅਧੀਨ ਦਿੱਲੀ ਦੀ ਤਿਹਾੜ ਜੇਲ੍ਹ ਵਿਚ ੨ ਮਈ ੧੯੮੫ ਤੋਂ ੨ ਮਈ ੧੯੮੬ ਤੱਕ ਇਕ ਸਾਲ ਲਈ ਬੰਦ ਕਰ ਦਿੱਤਾ ਗਿਆ ਸੀ। ਮੇਰੀ ਸਰਕਾਰੀ ਰਿਹਾਇਸ਼ ਜਿੱਥੇ ਕਿ ਮੈਂ ਰਹਿ ਰਿਹਾ ਸੀ, ਉਹ ਵੀ ਖਾਲੀ ਕਰਵਾ ਲਈ ਗਈ। ਮੇਰੇ ਘਰ ਦਾ ਸਾਰਾ ਸਾਮਾਨ ਸੜਕ ਉੱਤੇ ਸੁੱਟ ਦਿੱਤਾ ਗਿਆ ਸੀ। ਰਿਹਾਇਸ਼ ਦਾ ਕੋਈ ਬਦਲਵਾਂ ਅਤੇ ਢੁਕਵਾਂ ਪ੍ਰਬੰਧ ਨਾ ਹੋਣ ਕਰਕੇ ਮੈਨੂੰ ਸਮੇਤ ਪਰਿਵਾਰ ਤਕਰੀਬਨ ੫ ਸਾਲ ਤੋਂ ਵੀ ਜ਼ਿਆਦਾ ਸਮੇਂ ਤੱਕ ਗੁਰਦੁਆਰਾ ਮੋਤੀ ਬਾਗ ਦੇ ਲੰਗਰ ਦੇ ਸ਼ੈਡ ਵਿਚ ਗੁਜ਼ਾਰਨਾ ਪਿਆ।

੬ ਜਨਵਰੀ ੧੯੮੯ ਨੂੰ ਮੇਰੇ ਪਿਤਾ ਜਿਨ੍ਹਾਂ ਨੂੰ ਕੋਰਟ ਵੱਲੋਂ ਮੌਤ ਦੀ ਸਜ਼ਾ ਸੁਣਾਈ ਗਈ ਸੀ, ਨੂੰ ਫ਼ਾਂਸੀ 'ਤੇ ਚੜ੍ਹਾ ਦਿੱਤਾ ਗਿਆ। ਉਸ ਸਮੇਂ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਸ਼ਰਤ 'ਤੇ ਕਿ ਮੇਰੀ ਢੁੱਕਵਾਂ ਸਮਾਂ ਆਉਣ 'ਤੇ ਇਸ ਤੋਂ ਬਿਹਤਰ ਰਿਹਾਇਸ਼ ਲਈ ਮਦਦ ਦਿੱਤੀ ਜਾਵੇਗੀ, ਦੇ ਅਧਾਰ 'ਤੇ ਮੈਨੂੰ ਨਵੀਂ ਜਗ੍ਹਾ ਜਿਥੇ ਕਿ ਮੈਂ ਹੁਣ ਰਹਿ ਰਿਹਾ ਹਾਂ 'ਤੇ ਜਾਣ ਲਈ ਆਖਿਆ ਗਿਆ।

੧੫ ਜਨਵਰੀ ੧੯੮੯ ਵਾਲੇ ਦਿਨ ਜਦੋਂ ਮੇਰੇ ਪਿਤਾ ਸ਼ਹੀਦ ਸ੍ਰ. ਕਿਹਰ ਸਿੰਘ ਜੀ ਦੀ ਯਾਦ ਵਿਚ ਸ਼ਹੀਦੀ ਸਮਾਗਮ ਸੀ ਤਾਂ ਉਥੇ ਆਏ ਉਸ ਸਮੇਂ ਦੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਪ੍ਰੋਫੈਸਰ ਦਰਸ਼ਨ ਸਿੰਘ ਜੀ ਨੇ ਆਪਣੀ ਤਕਰੀਰ ਵਿਚ ਤਿੰਨਾਂ ਹੀ ਸ਼ਹੀਦਾਂ–ਸ਼ਹੀਦ ਸ. ਬਿਅੰਤ ਸਿੰਘ ਜੀ, ਸ਼ਹੀਦ ਸ. ਸਤਵੰਤ ਸਿੰਘ ਜੀ ਤੇ ਸ਼ਹੀਦ ਸ. ਕਿਹਰ ਸਿੰਘ ਜੀ ਨੂੰ ਸਿੱਖ ਕੌਮ/ਖਾਲਸਾ ਪੰਥ ਦੇ ਮਹਾਨ ਸ਼ਹੀਦ ਹੋਣ ਦਾ ਖਿਤਾਬ ਦਿੱਤਾ ਅਤੇ ਕਿਹਾ ਕਿ ਸ਼ਹੀਦਾਂ ਦੇ ਪਰਿਵਾਰ ਖਾਲਸਾ ਪੰਥ ਦੇ ਪਰਿਵਾਰ ਹਨ।

ਉਸ ਸਮੇਂ ਗੁਰਦੁਆਰਾ ਕਮੇਟੀ ਵੱਲੋਂ ਮਦਦ ਲਈ ਜਿਵੇਂ ਕਿ ਪਰਿਵਾਰਕ ਵਿਆਹ-ਸ਼ਾਦੀਆਂ ਵਿਚ ਮਦਦ ਕਰਨਾ, ਬੱਚਿਆਂ ਦੀ ਪੜ੍ਹਾਈ ਸਬੰਧੀ ਸਹਿਯੋਗ ਦੇਣਾ, ਪਰਿਵਾਰ ਦੇ ਬੇਰੁਜ਼ਗਾਰ ਮੈਂਬਰਾਂ ਨੂੰ ਰੁਜ਼ਗਾਰ ਦੇਣਾ ਅਤੇ ਜ਼ਿੰਦਗੀ ਵਿਚ ਪੈਰਾਂ ਸਿਰ ਹੋਣ ਲਈ ਮਦਦ ਕਰਨਾ ਆਦਿ ਵਾਅਦੇ ਕੀਤੇ ਗਏ। ਇਨ੍ਹਾਂ ਸਾਰੀਆਂ ਗੱਲਾਂ ਦੀ ਬਕਾਇਦਾ ਟੇਪ ਰਿਕਾਰਡਿੰਗ ਮੇਰੇ ਕੋਲ ਮੌਜੂਦ ਹੈ।

ਹੁਣ ਕਰੀਬ ੨੦ ਸਾਲ ਤੋਂ ਵੱਧ ਦਾ ਸਮਾਂ ਹੋ ਗਿਆ ਹੈ ਪਰ ਕੋਈ ਵੀ ਵਾਅਦਾ ਨਿਭਾਇਆ ਨਹੀਂ ਗਿਆ, ਸਿਵਾਏ ਇਸ ਦੇ ਕਿ ਮੇਰੇ ਦੋ ਪੁੱਤਰਾਂ ਨੂੰ ਬਹੁਤ ਵੀ ਤ੍ਰਿਸਕਾਰ ਅਤੇ ਜ਼ਿਲਤ ਅਤੇ ਵਾਰ-ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਪ੍ਰਧਾਨ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਅਤੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਮਿਲਣ ਕਾਰਨ ਹੀ ਇਸ ਜ਼ਿਲਤ ਤੋਂ ਸਿਵਾਏ ਕੁੱਝ ਨਹੀਂ ਮਿਲਿਆ। ਇਥੋਂ ਤੱਕ ਕਿ ਸਿੱਖ ਪੰਥ ਦੀ ਸਰਵਉੱਚ ਅਦਾਲਤ ਦੇ ਜਥੇਦਾਰ ਅਤੇ ਪ੍ਰਕਾਸ਼ ਸਿੰਘ ਬਾਦਲ ਦੀਆਂ ਹਦਾਇਤਾਂ ਵੀ ਕੋਈ ਕੰਮ ਨਹੀਂ ਆਈਆਂ। ਮੇਰੇ ਤਿੰਨ ਬੱਚੇ- ਦੋ ਪੁੱਤਰ ਤੇ ਇਕ ਧੀ ਵਧੀਆ ਪੜ੍ਹੇ-ਲਿਖੇ ਹਨ, ਬਕਾਇਦਾ ਦਿੱਲੀ ਯੂਨੀਵਰਸਿਟੀ ਤੋਂ। ਉਨ੍ਹਾਂ ਨੂੰ ਖਾਲਸਾ ਕਾਲਜ ਵਿਚ ਦਾਖਲਾ ਲੈਣ ਦੀ ਇਜਾਜ਼ਤ ਨਹੀਂ ਦਿੱਤੀ ਗਈ ਅਤੇ ਉਨ੍ਹਾਂ ਨੇ ਆਪਣੀ ਸਾਰੀ ਪੜ੍ਹਾਈ ਡਿਸਟੈਂਸ ਐਜੂਕੇਸ਼ਨ ਦੇ ਰਾਹੀਂ ਕੀਤੀ ਹੈ। ਮੇਰੇ ਭਰਾ ਦੀ ਪਤਨੀ ਜੋ ਕਿ ਹੁਣ ਐਮ. ਏ. ਪਾਸ ਹੈ ਅਤੇ ਜਿਸਨੇ ਨਰਸਰੀ ਟੀਚਰ ਟਰੇਨਿੰਗ ਡਿਪਲੋਮਾ ਵੀ ਪਾਸ ਕੀਤਾ ਹੋਇਆ ਹੈ, ਉਸ ਨੂੰ ਬਸੰਤ ਵਿਹਾਰ (ਦਿੱਲੀ) ਸਥਿਤ ਸ੍ਰੀ ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ ਵਿਚ ਐਡਹੋਕ ਸੇਵਾਵਾਂ ਦੇ ਅਧਾਰ 'ਤੇ ਨਿਯੁਕਤ ਕੀਤਾ ਗਿਆ ਸੀ, ਜਿਸ ਨੂੰ ਇਕ ਸਾਲ ਬਾਅਦ ਫੇਰ ਨੌਕਰੀ ਤੋਂ ਵਿਹਲਾ ਕਰ ਦਿੱਤਾ ਗਿਆ। ਸ਼੍ਰੋਮਣੀ ਅਕਾਲੀ ਦਲ ਬਾਦਲ ਦੇ ਪ੍ਰਧਾਨ ਪ੍ਰਕਾਸ਼ ਸਿੰਘ ਬਾਦਲ ਜੋ ਕਿ ਉਸ ਸਮੇਂ ਵੀ ਪੰਜਾਬ ਦੇ ਮੁੱਖ ਮੰਤਰੀ ਸਨ ਦੀਆਂ ਹਦਾਇਤਾਂ ਦੇ ਬਾਵਜੂਦ ਵੀ ਉਸ ਨੂੰ ਅਜੇ ਤੱਕ ਮੁੜ ਨਿਯੁਕਤ ਨਹੀਂ ਕੀਤਾ ਗਿਆ।

ਸਤੰਬਰ ਵਿਚ ਜਦੋਂ ਮੈਨੂੰ **N.S.A.** ਦੀ ਡਿਟੇਨਸ਼ਨ ਤੋਂ ਮੁਕਤ ਕੀਤਾ ਗਿਆ ਤਾਂ ੧੯੮੯ ਤੋਂ ਅਪ੍ਰੈਲ ੨੦੦੦ ਤੱਕ ਸ੍ਰੀ ਰਾਮ ਜੇਠ ਮਲਾਨੀ ਨੇ ਮੈਨੂੰ ਆਪਣੇ ਸਕੱਤਰ ਵਜੋਂ ਆਪਣੇ ਨਾਲ ਰੱਖਿਆ ਜੋ ਕਿ ਮੇਰੇ ਵਾਸਤੇ ਬਹੁਤ ਵੱਡੀ ਸੌਖਮਈ ਸਥਿਤੀ ਸੀ। ਮੈਂ ਉਸ ਦਾ ਬਹੁਤ ਸ਼ੁਕਰਗੁਜ਼ਾਰ ਹਾਂ। ਸ੍ਰੀ ਰਾਮ ਜੇਠ ਮਲਾਨੀ ਦਾ ਧੰਨਵਾਦ ਕਰਨ ਲਈ ਮੇਰੇ ਕੋਲ ਸ਼ਬਦ ਨਹੀਂ ਹਨ।

ਮੈਂ ਇਹ ਗੱਲ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜੇ ਉਸ ਬੁਰੇ ਵਕਤ ਵਿਚ

ਸ੍ਰੀ ਰਾਮ ਜੇਠ ਮਲਾਨੀ ਮੇਰੀ ਬਾਂਹ ਨਾ ਫੜਦੇ ਤਾਂ ਇਹ ਪੱਕਾ ਸੀ ਕਿ ਮੇਰਾ ਪਰਿਵਾਰ ਸੜਕਾਂ ਉੱਤੇ ਹੀ ਰੁਲ ਜਾਂਦਾ ਅਤੇ ਅਸੀਂ ਭੁੱਖੇ ਹੀ ਅਤੇ ਤ੍ਰਿਸਕਾਰ ਦੀ ਭਾਵਨਾ ਨਾਲ ਹੀ ਸ਼ਾਇਦ ਮਰ ਜਾਂਦੇ।

ਸਾਧ ਸੰਗਤ ਜੀ, ਹੁਣ ਮੈਂ ੬੨-੬੩ ਸਾਲ ਦਾ ਹਾਂ ਅਤੇ ਅਪ੍ਰੈਲ ੨੦੦੦ ਤੋਂ ਬੇਰੋਜ਼ਗਾਰ ਹਾਂ। ਇਸ ਕਰਕੇ ਨਹੀਂ ਕਿ ਮੈਂ ਕੰਮ ਕਰਨ ਤੋਂ ਅਸਮਰੱਥ ਹਾਂ। ਅਸਲ ਵਿਚ ਅਪ੍ਰੈਲ ੨੦੦੦ ਵਿਚ ਮੈਂ ਕਮੇਟੀ ਵਿਚ ਇਕ ਯੋਗ ਅਹੁਦੇ ਲਈ ਅਰਜ਼ੀ ਦਿੱਤੀ ਸੀ, ਮੈਂ ਤਕਰੀਬਨ ਹਰ ਥਾਂ ਕਿਸੇ ਯੋਗ ਕੰਮ ਦੀ ਭਾਲ ਵਿਚ ਧੱਕੇ ਖਾਂਦਾ ਰਿਹਾ ਹਾਂ, ਪਰ ਸਭ ਬੇਕਾਰ ਹੀ ਗਿਆ। ਮੇਰੀ ਮਾੜੀ ਕਿਸਮਤ ਇਥੋਂ ਤੱਕ ਕਿ ਮੈਨੂੰ ਸਿੱਖਾਂ ਨੇ ਕੰਮ ਦੇਣ ਤੋਂ ਇਨਕਾਰ ਕਰ ਦਿੱਤਾ, ਕੋਰਾ ਜਵਾਬ ਦੇ ਦਿੱਤਾ ਕਿਉਂਕਿ ਉਨ੍ਹਾਂ ਦੇ ਮਨ ਵਿਚ ਹਿੰਦੂਆਂ ਦਾ ਡਰ ਅਜੇ ਤੱਕ ਲੁਕਿਆ ਹੋਇਆ ਹੈ।

ਮੇਰੇ ਵਾਸਤੇ ਹੁਣ ਆਪਣੀਆਂ ਜ਼ਰੂਰਤਾਂ ਪੂਰੀਆਂ ਕਰਨੀਆਂ ਅਤੇ ਆਪਣਾ ਟਾਈਮ ਪਾਸ ਕਰਨਾ ਦੁੱਭਰ ਹੋ ਗਿਆ ਹੈ। ਮੇਰੀ ਮਾਂ ਜੋ ਕਿ ਦਿਲ ਦੀ ਬਿਮਾਰੀ ਦੀ ਮਰੀਜ਼ ਹੈ ਅਤੇ ਕਾਫੀ ਬਜ਼ੁਰਗ ਹੈ, ਹਾਲ ਹੀ ਵਿਚ ਉਸ ਦੀ ਐਂਜਿਓਗ੍ਰਾਫੀ ਹੋਈ ਹੈ। ਜਦੋਂ ਕੁੱਝ ਸਮਾਂ ਪਹਿਲਾਂ ਉਸ ਦੀਆਂ ਅੱਖਾਂ ਦਾ ਅਪਰੇਸ਼ਨ ਕਰਵਾਇਆ ਗਿਆ ਤਾਂ ਡਾਕਟਰਾਂ ਨੇ ਉਸ ਨੂੰ ਏਅਰ ਕੰਡੀਸ਼ਨਡ ਥੱਲੇ ਰਹਿਣ ਦੀ ਤਾਕੀਦ ਕੀਤੀ ਸੀ।

ਜੋ ਕੁੱਝ ਵੀ ਮੈਂ ਸ੍ਰੀ ਰਾਮ ਜੇਠ ਮਲਾਨੀ ਨਾਲ ਕੀਤੀ ਆਪਣੀ ਸਰਵਿਸ ਦੌਰਾਨ ਕਮਾਇਆ, ਉਹ ਮੈਂ ਆਪਣੇ ਧੀਆਂ-ਪੁੱਤਰਾਂ ਦੀ ਸ਼ਾਦੀ 'ਤੇ ਖਰਚ ਕਰ ਚੁੱਕਾ ਹਾਂ। ਉਸ ਸਮੇਂ ਵਿਚ ਵੀ ਸ੍ਰੀ ਰਾਮ ਜੇਠ ਮਲਾਨੀ ਤੋਂ ਬਗੈਰ ਕਿਸੇ ਨੇ ਵੀ ਮੇਰੀ ਮਦਦ ਨਹੀਂ ਕੀਤੀ। ਉਨ੍ਹਾਂ ਨੇ ਮੇਰੇ ਧੀਆਂ-ਪੁੱਤਰਾਂ ਦੇ ਵਿਆਹ 'ਤੇ ਸਾਰਾ ਖਰਚ ਕੀਤਾ ਹੈ। ਮੈਂ ਇੰਝ ਮਹਿਸੂਸ ਕਰਦਾ ਹਾਂ ਕਿ ਜਿਵੇਂ ਮੇਰੀ ਇਸ ਸੰਸਾਰ ਦੀ ਧਰਤੀ ਉੱਤੇ ਰਹਿਣ ਲਈ ਆਪਣੀ ਕੋਈ ਥਾਂ ਨਹੀਂ ਹੈ।

ਮੇਰੀਆਂ ਅਤੇ ਸ੍ਰੀ ਰਾਮ ਜੇਠ ਮਲਾਨੀ ਜੀ ਦੀਆਂ ਵਾਰ-ਵਾਰ ਬੇਨਤੀਆਂ ਕਰਨ ਦੇ ਬਾਵਜੂਦ ਵੀ ਸਰਕਾਰ ਵਲੋਂ ਅਜੇ ਤੱਕ ਵੀ ਮੇਰਾ ਬਕਾਇਆ ਮੈਨੂੰ ਨਹੀਂ ਦਿੱਤਾ ਗਿਆ। ਜੇ ਮੈਂ ਇਸ ਸਮੇਂ ਨੌਕਰੀ 'ਤੇ ਹੁੰਦਾ ਤਾਂ ਮੇਰੀ ਤਨਖਾਹ ਹੁਣ ਤੱਕ ੪੦-੫੦ ਹਜ਼ਾਰ ਰੁਪਏ ਮਹੀਨਾ ਹੋਣੀ ਸੀ ਅਤੇ ਮੇਰੀ ਰਿਟਾਇਰਮੈਂਟ ਤੱਕ ਮੇਰੀ ਪੈਨਸ਼ਨ ਕਰੀਬ ੧੫ ਹਜ਼ਾਰ ਰੁਪਏ ਤੱਕ ਮਹੀਨਾ ਹੋਣੀ ਸੀ। ਇਸ ਤੋਂ ਇਲਾਵਾ ਮੈਨੂੰ ਸਰਕਾਰ ਵੱਲੋਂ ਰਿਟਾਇਰਮੈਂਟ ਤੋਂ ਬਾਅਦ ਮਿਲਣ ਵਾਲੀਆਂ ਸਰਕਾਰੀ ਸਹੂਲਤਾਂ ਜਿਵੇਂ ਕਿ ਫੰਡ, ਗਰੈਚੂਇਟੀ ਆਦਿ ਵੀ ਮਿਲਣੇ ਸਨ।

ਇਤਫਾਕ ਨਾਲ ਇਤਿਹਾਸਕਾਰ ਲੇਖਕ ਮਨਿੰਜਰ ਸਿੰਘ ਬਾਜਾ ਆਪਣੇ ਇਕ ਸਾਥੀ ਨਾਲ (ਸੰਗਤ ਰੂਪ) ਸਤੰਬਰ ੨੦੦੫ ਵਿਚ ਗੁਰਦੁਆਰਾ ਬੰਗਲਾ ਸਾਹਿਬ ਕਾਰ ਸੇਵਾ ਵਾਲੇ ਬਾਬਿਆਂ ਨਾਲ ਸੇਵਾ 'ਤੇ ਆਇਆ ਸੀ ਤੇ ਮੇਰੇ ਭਰਾ ਸ. ਸਤਵੰਤ ਸਿੰਘ ਨੂੰ ਗੁਰਦੁਆਰਾ ਬੰਗਲਾ ਸਾਹਿਬ ਮਿਲਿਆ ਸੀ ਤੇ ਉਸ ਦੇ ਦੱਸਣ 'ਤੇ ਗੁਰਦੁਆਰਾ ਮੋਤੀ ਬਾਗ (ਦਿੱਲੀ) ਦਰਸ਼ਨ ਕਰਨ ਆਇਆ ਤਾਂ ਮੇਰੀ ਰਿਹਾਇਸ਼ 'ਤੇ ਮੈਨੂੰ ਆਪਣੇ ਦੋਸਤ ਸੁਬੇਗ ਸਿੰਘ ਦੇ ਨਾਲ ਮਿਲਣ ਆਇਆ। ਮਨਿੰਦਰ ਸਿੰਘ ਬਾਜਾ, ਸ਼ਹੀਦ ਸ. ਸਤਵੰਤ ਸਿੰਘ ਤੇ ਉਸ ਦੀ ਸਿੰਘਣੀ ਦੇ ਜੀਵਨ ਤੇ ਅਧਾਰਤ

ਦਸਤਾਵੇਜ਼ੀ ਕਿਤਾਬ 'ਪੱਗ ਦੀ ਲਾਜ' ਪਹਿਲਾਂ ਵੀ ਲਿਖ ਚੁੱਕਾ ਹੈ। ਮੇਰਾ ਪਿਤਾ ਜੀ ਸ਼ਹੀਦ ਸ੍ਰ. ਕਿਹਰ ਸਿੰਘ ਜੀ ਦੀ ਸ਼ਹੀਦੀ ਦਾ ਵੀ ਉਸ ਨੇ ਬਹੁਤ ਸੋਹਣਾ ਜ਼ਿਕਰ ਕੀਤਾ ਹੈ। ਜਦੋਂ ਉਸਨੇ ਸਾਡੇ ਘਰ ਗੁਰਦੁਆਰਾ ਮੋਤੀ ਬਾਗ ਬੈੱਲ ਮਾਰੀ ਤਾਂ ਮੇਰੀ ਸਿੰਘਣੀ ਨੇ ਦਰਵਾਜ਼ੇ ਵਿਚ ਜਾ ਕੇ ਦੇਖਿਆ ਕਿ ਦੋ ਪੇਂਡੂ ਜਿਹੇ ਜੱਟ ਖੜ੍ਹੇ ਸੀ, ਉਨ੍ਹਾਂ ਹੱਥ ਜੋੜ ਕੇ 'ਸਤਿ ਸ੍ਰੀ ਅਕਾਲ' ਕਹਿ ਕੇ ਕਿਹਾ ਕਿ ਅਸੀਂ ਸ. ਰਜਿੰਦਰ ਸਿੰਘ ਨੂੰ ਮਿਲਣਾ ਹੈ, ਤਾਂ ਸਿੰਘਣੀ ਨੇ ਕਿਹਾ, "ਭਾਈ ਤੁਸੀਂ ਕੌਣ ਹੋ ਤੇ ਕਿੱਥੋਂ ਆਏ ਹੋ?" ਤਾਂ ਜੋ ਦੋਵੇਂ ਪੇਂਡੂ ਜਿਹੇ ਜੱਟ ਸਨ, ਉਨ੍ਹਾਂ ਕਿਹਾ, "ਮੈਂ ਮਨਿੰਦਰ ਸਿੰਘ ਬਾਜਾ 'ਪੱਗ ਦੀ ਲਾਜ' ਦਾ ਲੇਖਕ ਹਾਂ ਤੇ ਪੰਜਾਬ ਦੇ ਮੁਕਤਸਰ ਸ਼ਹਿਰ ਤੋਂ ਆਇਆਂ ਹਾਂ।" ਮੇਰੀ ਸਿੰਘਣੀ ਨੇ ਮੈਨੂੰ ਆ ਕੇ ਦੱਸਿਆ ਕਿ ਦੋਂ ਪੰਜਾਬੀ ਆਦਮੀ ਹਨ, ਇਕ ਕਹਿੰਦਾ ਕਿ ਮੈਂ ਮਨਿੰਦਰ ਸਿੰਘ ਬਾਜਾ 'ਪੱਗ ਦੀ ਲਾਜ' ਕਿਤਾਬ ਦਾ ਲੇਖਕ ਹਾਂ। 'ਪੱਗ ਦੀ ਲਾਜ਼' ਮੇਰੀ ਬੈਠਕ ਦੇ ਸ਼ੋਅ ਕੇਸ ਵਿਚ ਮੇਰੇ ਸਾਹਮਣੇ ਹੀ ਰਹਿੰਦੀ ਸੀ। ਮੈਂ ਕਮੀਜ਼ ਪਹਿਣ ਕੇ ਕਾਹਲੇ ਕਦਮੀਂ ਅੰਦਰੋਂ ਬਾਹਰ ਦਰਵਾਜ਼ੇ ਨੂੰ ਚੱਲ ਪਿਆ। ਸ਼ਾਮ ਦੇ ੭ ਦਾ ਸਮਾਂ ਸੀ। ਅੱਗੇ ਜਾ ਕੇ ਵੇਖਿਆ ਦੋ ਪੇਂਡੂ ਆਦਮੀ ਖੜੇ ਸਨ। ਅਸਲ ਵਿਚ ਹਰਜਿੰਦਰ ਸਿੰਘ ਜੋ ਮੇਰਾ ਦੋਸਤ ਹੀ ਹੈ ਤੇ ਇਥੇ ਮੇਰੇ ਕੋਲ ਗੁਰਦੁਆਰਾ ਕੁਆਰਟਰ ਨੰ: ੫ ਵਿਚ ਰਹਿੰਦਾ ਹੈ, ਗੁਰਦੁਆਰਾ ਸਾਹਿਬ ਗ੍ਰੰਥੀ ਸਿੰਘ ਦੀ ਸੇਵਾ ਕਰਦਾ ਹੈ। ਅਸੀਂ ਕਈ ਵਾਰੀ ਮਨਿੰਦਰ ਸਿੰਘ ਬਾਜਾ ਨੂੰ ਮਿਲਣ ਬਾਰੇ ਵਿਚਾਰ ਕਰਦੇ ਸਾਂ। ਪਰ ਉਹ ਦੂਰ-ਦੁਰਾਡੇ ਇਲਾਕੇ ਪੰਜਾਬ ਦੇ ਮੁਕਤਸਰ ਦੇ ਲਾਗੇ ਦਾ ਹੋਣ ਕਰਕੇ ਕੋਈ ਸਬੱਬ ਨਹੀਂ ਸੀ ਬਣਦਾ। ੨੫ ਸਤੰਬਰ ੨੦੦੫ ਨੂੰ ਇਤਫ਼ਾਕ ਨਾਲ ਹੀ ਮਨਿੰਦਰ ਸਿੰਘ ਬਾਜਾ ਤੇ ਦੋਸਤ ਸੁਬੇਗ ਸਿੰਘ ਨਾਲ ਮੇਲ ਹੋ ਗਿਆ। ਉਹ ਵੀ ਮੇਰੇ ਘਰ ਵਿਚ ਹੀ। ਗੁਰੂ ਫਤਿਹ ਦੀ ਸਾਂਝ ਕਰਨ ਤੋਂ ਬਾਅਦ ਮੈਂ ਦੋਵਾਂ ਸਿੱਖਾਂ ਨੂੰ ਆਪਣੇ ਘਰ ਅੰਦਰ ਲੈ ਆਇਆ ਤੇ ਮੈਂ ਆਪਣੇ ਸੁਭਾ ਮੁਤਾਬਿਕ ਪੁੱਛਿਆ ਕਿ ਆਪ ਦੋਵਾਂ ਵਿਚ ਮਨਿੰਦਰ ਸਿੰਘ ਬਾਜਾ ਕੌਣ ਹੈ? ਤਾਂ ਮਨਿੰਦਰ ਸਿੰਘ ਕਹਿੰਦਾ, "ਮੈਂ ਹੀ ਹਾਂ?" ਮੈਂ ਫਿਰ ਸਵਾਲ ਕੀਤਾ, "ਕੀ ਗੱਲ ਅਸੀਂ ਜੁਲਾਹੇ ਸਿੱਖ ਹੋਏ, ਇਸ ਕਰਕੇ ਮੇਰੇ ਪਿਤਾ ਸ. ਕਿਹਰ ਸਿੰਘ ਬਾਰੇ ਪੂਰਾ ਖੁੱਲ੍ਹ ਕੇ ਨਹੀਂ ਲਿਖਿਆ ਗਿਆ। ਤੁਸੀਂ ਜੱਟ ਸਿੱਖ ਹੋਵੋਗੇ, ਜਿਸ ਕਰਕੇ ਮੇਰੇ ਪਿਤਾ ਸ਼ਹੀਦ ਸ. ਕਿਹਰ ਸਿੰਘ ਨੂੰ 'ਪੱਗ ਦੀ ਲਾਜ਼' ਨਾਵਲ ਵਿਚ ਬਾਈਪਾਸ ਰੱਖਿਆ ਗਿਆ ਹੈ।" ਮਨਿੰਦਰ ਸਿੰਘ ਨੇ ਕਿਹਾ, "ਭਾਜੀ ਹੈ ਤਾਂ ਅਸੀਂ ਜੱਟ ਸਿੱਖ। ਪਰ ਤੁਹਾਡੇ ਗਿਲੇ ਦਾ ਜਵਾਬ ਇਹ ਹੈ ਕਿ ਸਾਡੇ ਕੋਲ ਸ਼ਹੀਦ ਸ. ਕਿਹਰ ਸਿੰਘ ਬਾਰੇ ਜੋ ਜਾਣਕਾਰੀ ਸੀ, ਉਸ ਨੂੰ ਲਿਖਣ ਤੋਂ ਅਸੀਂ ਸੰਕੋਚ ਨਹੀਂ ਕੀਤਾ, ਜੇ ਅਸੀਂ ਸ਼ਹੀਦ ਸ. ਕਿਹਰ ਸਿੰਘ ਬਾਰੇ ਕੋਈ ਗਲਤ ਟਿੱਪਣੀ ਕੀਤੀ ਹੈ ਤਾਂ ਸਾਨੂੰ ਦੱਸੋ? ਅਸੀਂ ਉਸ ਦਾ ਸੁਧਾਰ ਕਰਨ ਲਈ ਤਿਆਰ ਹਾਂ। ਦੂਜੀ ਗੱਲ ਰਹੀ ਜੁਲਾਹੇ ਸਿੱਖ ਹੋਣ ਦੀ, ਜੁਲਾਹਾ ਉਨਾ ਚਿਰ ਹੀ ਜੁਲਾਹਾ ਹੈ, ਜਿੰਨਾ ਚਿਰ ਖੱਡੀ ਵਿਚ ਬੈਠਾ ਆਪਣੇ ਕੰਮ ਨਾਲ ਵਾਹ-ਵਾਸਤਾ ਰੱਖਦਾ ਹੈ। ਜਦੋਂ ਇਹ ਮੈਦਾਨ ਵਿਚ ਆ ਨਿੱਤਰੇ ਫੇਰ ਤਾਂ ਇਹ ਰੱਬ ਦੀ ਪ੍ਰਵਾਹ ਨਹੀਂ ਕਰਦਾ। ਹਿੰਦੂਵਾਦ ਨੂੰ ਨੰਗਾ ਕਰਨ ਵਾਲਾ ਸਭ ਤੋਂ ਪਹਿਲਾ ਬਾਗੀ ਸੂਰਮਾ, ਭਗਤ ਕਬੀਰ ਜੁਲਾਹਾ ਹੀ ਹੈ ਜਿਸ ਦੀ ਬਾਣੀ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰੱਬੀ ਬਾਣੀ ਦਾ ਰੁਤਬਾ ਦਿੱਤਾ ਹੈ। ਬਾਦਸ਼ਾਹ

ਸਿਕੰਦਰ ਸ਼ਾਹ ਲੋਧੀ ਅਤੇ ਬ੍ਰਾਹਮਣਵਾਦੀ ਵਿਚਾਰਧਾਰਾ ਵਿਰੁੱਧ ਬਗਾਵਤ ਕਰਨ ਵਾਲਾ ਭਗਤ ਕਬੀਰ ਜੁਲਾਹਾ ਹੀ ਹੈ। ਤੇ ਰਹਿੰਦੀ ਕਸਰ ਸ਼ਹੀਦ ਸ੍ਰ. ਕਿਹਰ ਸਿੰਘ ਜੀ ਸ਼ਹੀਦ ਸ੍ਰ. ਬਿਅੰਤ ਸਿੰਘ ਜੀ ਜੁਲਾਹੇ ਸਿੱਖਾਂ ਨੇ, ਜੱਟ ਸਿੱਖਾਂ ਦੇ ਮੁੰਡੇ ਸ. ਸਤਵੰਤ ਸਿੰਘ ਨੂੰ ਨਾਲ ਰਲਾ ਕੇ ਕੱਢਤੀ। ਹਿੰਦੁਸਤਾਨ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਸਿੱਖਾਂ ਦੇ ਹਰਿਮੰਦਰ ਸਾਹਿਬ 'ਤੇ ਫੌਜ ਤੋਂ ਹਮਲਾ ਕਰਵਾ ਕੇ ਧੌਣ ਅਕੜਾਈ ਫਿਰਦੀ ਸੀ। ਜੁਲਾਹਿਆਂ ਦੀ ਸਕੀਮ ਦੀ ਫੂੰਡੀ ਇਸ਼ਨਾਨ ਕੁਰਵਾਉਣ ਯੋਗੀ ਅਤੇ ਸਾੜੀ ਬੰਨ੍ਹਣ ਯੋਗੀ ਵੀ ਨਹੀਂ ਛੱਡੀ। ਭਾਜੀ, ਅਸੀਂ ਪੰਜਾਬ ਤੋਂ ਚੱਲ ਕੇ ਸ਼ਹੀਦ ਸ. ਕਿਹਰ ਸਿੰਘ ਬਾਰੇ ਜਾਣਕਾਰੀ ਲੈਣ ਆਏ ਹਾਂ। ਸਾਨੂੰ ਜਾਣਕਾਰੀ ਨੋਟ ਕਰਾਉ। ਜੇ ਅਸੀਂ ਫਿਰ ਵੀ ਨਾ ਲਿਖਿਆ ਫਿਰ ਤੁਸੀਂ ਜੋ ਮਰਜ਼ੀ ਲਾਂਭਾ ਦੇਈ ਜਾਇਉ।"

ਮੈਨੂੰ ਖੁੱਲ੍ਹੇ ਜਿਹੇ ਸੁਭਾ ਦੇ ਵੇਖ ਕੇ ਸੋਚੀਂ ਪੈ ਗਿਆ ਕਿ ਜੇ ਕੁਰਬਾਨੀ ਕਰਨ ਵਾਲਿਆਂ ਦੀ ਕਿਸੇ ਸਿੱਖ ਨੇ ਸਾਰ ਨਹੀਂ ਲਈ ਤਾਂ ਇਸ ਗਰੀਬ ਸਿੱਖ ਇਤਿਹਾਸਕਾਰ ਲੇਖਕ ਮਨਿੰਦਰ ਸਿੰਘ ਬਾਜਾ ਦੀ ਮਦਦ ਕਿਸੇ ਸਿੱਖ ਨੇ ਕਾਹਦੀ ਕਰਨੀ ਸੀ। ਇਤਿਹਾਸਕਾਰ ਲੇਖਕ ਦੇ ਪੈਰਾਂ ਵਿਚ ਚੱਪਲਾਂ ਵੀ ਨਹੀਂ ਸਨ। ਮੈਂ ਹਰਜਿੰਦਰ ਸਿੰਘ ਨੂੰ ਫੋਨ ਕਰ ਦਿੱਤਾ ਕਿ ਮਨਿੰਦਰ ਸਿੰਘ ਬਾਜਾ, ਜਿਸ ਨੂੰ ਆਪਾਂ ਮਿਲਣਾ ਚਾਹੁੰਦੇ ਸੀ, ਉਹ ਇਕ ਹੋਰ ਸਾਥੀ ਨਾਲ ਆਪਣੇ ਘਰ ਆ ਗਿਆ। ਤੂੰ ਛੇਤੀ ਆ ਜਾ। ਉਹ ਸ਼ਹੀਦ ਸ੍ਰ. ਕਿਹਰ ਸਿੰਘ ਜੀ ਬਾਰੇ ਜਾਣਕਾਰੀ ਲਿਖਣੀ ਚਾਹੁੰਦਾ। ਹਰਜਿੰਦਰ ਸਿੰਘ ਛੇਤੀ ਆ ਗਿਆ ਤੇ ਮਨਿੰਦਰ ਸਿੰਘ ਬਾਜਾ ਪਹਿਲਾਂ ਵੀ ਸ਼ਹੀਦ ਸ. ਸਤਵੰਤ ਸਿੰਘ ਦੀ ਬਰਸੀ 'ਤੇ ਮਿਲ ਚੁੱਕੇ ਸਨ, ਜੱਫੀ ਪਾ ਕੇ ਮਿਲੇ। ਸਾਡੇ ਪਾਸ ਜੋ ਜਾਣਕਾਰੀ ਸੀ ਅਸੀਂ ਉਹ ਮਨਿੰਦਰ ਸਿੰਘ ਬਾਜਾ ਨੂੰ ਲਿਖਾ ਦਿੱਤੀ ਜਿਸ ਦੇ ਅਧਾਰਤ ਉਸ ਨੇ ਲਿਖਤ ਤਿਆਰ ਕੀਤੀ ਹੈ ਉਹ ਸਾਡੇ ਵੱਲੋਂ ਨੋਟ ਕਰਾਈ ਗਈ ਜਾਣਕਾਰੀ ਦੇ ਅਧਾਰ 'ਤੇ ਹੈ।

ਇਤਫਾਕ ਨਾਲ ਕੁੱਝ ਚਿਰ ਪਹਿਲਾਂ ਸ਼ਹੀਦ ਸ. ਸਤਵੰਤ ਸਿੰਘ ਦੇ ਭਰਾਤਾ ਸ. ਸਰਵਨ ਸਿੰਘ ਜੋ ਕਿ ਵਿਦੇਸ਼ ਜਾ ਰਹੇ ਸਨ, ਮਿਲਣ ਦਾ ਮੌਕਾ ਮਿਲਿਆ। ਮੈਂ ਉਨ੍ਹਾਂ ਨੂੰ ਆਪਣੀ ਵਿਥਿਆ ਸੁਣਾਈ ਅਤੇ ਬੇਨਤੀ ਕੀਤੀ ਕਿ ਮੇਰੀਆਂ ਭਾਵਨਾਵਾਂ ਨੂੰ ਵਿਦੇਸ਼ਾਂ ਵਿਚ ਵੱਸਦੀ ਸਮੂਹ ਸਾਧ ਸੰਗਤ ਤੱਕ ਪਹੁੰਚਾਇਆ ਜਾਵੇ ਅਤੇ ਉਨ੍ਹਾਂ ਨੂੰ ਮੇਰੀ ਮਦਦ ਕਰਨ ਦੀ ਬੇਨਤੀ ਕੀਤੀ ਜਾਵੇ ਤਾਂ ਕਿ ਕੰਮ ਸੇ ਕੰਮ ਮੈਂ ਅਤੇ ਮੇਰਾ ਪਰਿਵਾਰ ਆਪਣੀ ਛੱਤ ਥੱਲੇ ਤਾਂ ਰਹਿ ਸਕੀਏ।

ਉਨ੍ਹਾਂ ਨੇ ਵਿਦੇਸ਼ਾਂ ਵਿਚ ਰਹਿੰਦੀ ਸਿੱਖ ਸੰਗਤ ਤੱਕ ਮੇਰੀ ਅਵਾਜ਼ ਪਹੁੰਚਾਉਣ ਵਿਚ ਮੇਰੀ ਮਦਦ ਕੀਤੀ ਹੈ। ਮੈਂ ਦੇਸ਼ਾਂ-ਵਿਦੇਸ਼ਾਂ ਵਿਚ ਵੱਸਦੀ ਸਮੁੱਚੀ ਸਿੱਖ ਸੰਗਤ ਦਾ ਬਹੁਤ ਧੰਨਵਾਦੀ ਹੋਵਾਂਗਾ, ਜੇ ਉਹ ਮੇਰੀ ਅਤੇ ਮੇਰੇ ਪਰਿਵਾਰ ਦੀ ਆਰਥਿਕ ਸਥਿਤੀ ਸੁਧਾਰਨ ਵਿਚ ਮੇਰੀ ਮਦਦ ਕਰਨ ਤਾਂ ਕਿ ਮੈਂ ਅਤੇ ਮੇਰਾ ਪਰਿਵਾਰ ਆਪਣੇ ਗੁਜ਼ਾਰੇ ਲਈ ਸਿਰ ਲੁਕਾਉਣ ਲਈ ਆਸਰਾ ਬਣਾ ਸਕੀਏ ਕਿਉਂਕਿ ਹੁਣ ਸਾਡੀ ਸਥਿਤੀ ਗੁਰਦੁਆਰਾ ਮੋਤੀ ਬਾਗ ਸਾਹਿਬ ਵਿੱਚੋਂ ਬਾਹਰ ਨਿਕਲਣ ਵਾਲੀ ਹੈ।

ਮੈਂ ਇਸ ਸਮੇਂ ਬਿਲਕੁਲ ਲਾਚਾਰ ਹਾਂ ਅਤੇ ਇਸ ਤਰ੍ਹਾਂ ਦੀ ਬੇਨਤੀ ਮੈਂ ਆਪਣੀ ਜ਼ਿੰਦਗੀ ਵਿਚ ਪਹਿਲੀ ਵਾਰ ਕਰ ਰਿਹਾ ਹਾਂ। ਮੈਂ ਇਹ ਬੇਨਤੀ ਮਨਿੰਜਰ

ਸਿੰਘ ਬਾਜਾ ਨੂੰ ਨੋਟ ਕਰਾ ਰਿਹਾ ਹਾਂ ਕਿ ਇਸ ਨੂੰ ਸ਼ਹੀਦ ਸ. ਬਿਅੰਤ ਸਿੰਘ, ਸ਼ਹੀਦ ਸ. ਸਤਵੰਤ ਸਿੰਘ ਤੇ ਸ਼ਹੀਦ ਸ. ਕਿਹਰ ਸਿੰਘ ਜੀ ਬਾਰੇ ਜਦੋਂ ਕਿਤਾਬ ਲਿਖੇ ਉਸ ਵਿਚ ਵੀ ਲਗਾ ਦੇਵੇ ਅਤੇ ਆਪਣੇ ਵੱਲੋਂ ਹੋਰ ਅਖਬਾਰ ਰਸਾਲਿਆਂ ਵਿਚ ਲਗਾ ਕੇ, ਦੇਸ਼ਾਂ-ਵਿਦੇਸ਼ਾਂ ਵਿਚ ਵੱਸਦੀ ਸਮੂਹ ਸਾਧ ਸੰਗਤ ਤੱਕ ਪਹੁੰਚਾਉਣ ਦੀ ਕੋਸ਼ਿਸ਼ ਕਰੇ।

ਖਾਲਸਾ ਪੰਥ, ਸਮੂਹ ਸਾਧ ਸੰਗਤ ਦੀ ਚੜ੍ਹਦੀ ਕਲਾ ਦਾ ਚਾਹਵਾਨ।

*ਆਪ ਜੀ ਦਾ ਸ਼ੁਭਚਿੰਤਕ*
*ਰਜਿੰਦਰ ਸਿੰਘ*
*ਸਪੁੱਤਰ ਸ਼ਹੀਦ ਸ. ਕਿਹਰ ਸਿੰਘ ਜੀ (ਇੰਦਰਾ ਕਤਲ ਕੇਸ)*
*ਗੁਰਦੁਆਰਾ ਮੋਤੀ ਬਾਗ ਸਾਹਿਬ, A-1, ਨਾਨਕਪੁਰਾ, ਰਿੰਗ ਰੋਡ*
*ਨਵੀਂ ਦਿੱਲੀ-੧੧੦੦੨੧*

*ਪੇਸ਼ਕਾਰ- ਮਨਿੰਦਰ ਸਿੰਘ ਬਾਜਾ*
*ਪਿੰਡ- ਬਾਜਾ ਮਰਾੜ੍ਹ, ਡਾਕ- ਬਰੀਵਾਲਾ*
*ਤਹਿਸੀਲ ਤੇ ਜ਼ਿਲ੍ਹਾ- ਮੁਕਤਸਰ, ਪੰਜਾਬ-੧੫੨੦੨੫*



ਸ. ਮਨਿੰਦਰ ਸਿੰਘ ਬਾਜਾ

ਸ. ਮਨਿੰਦਰ ਸਿੰਘ ਬਾਜਾ ਵੱਲੋਂ ਲਿਖੀਆਂ ਹੋਈਆਂ ਬਹੁ ਚਰਚਿਤ ਹੇਠ ਦਿੱਤੀਆਂ ਪੁਸਤਕਾਂ ਨੂੰ ਪੜ੍ਹ ਕੇ ਮੌਜੂਦਾ ਸਿੱਖ ਸੰਘਰਸ਼ ਬਾਰੇ ਭਰਪੂਰ ਜਾਣਕਾਰੀ ਪ੍ਰਾਪਤ ਕੀਤੀ ਜਾ ਸਕਦੀ ਹੈ।




ਪੱਗ ਦੀ ਲਾਜ
(ਸ. ਮਨਿੰਦਰ ਸਿੰਘ ਬਾਜਾ)




ਖਾੜਕੂ ਯੋਧੇ
(ਸ. ਮਨਿੰਦਰ ਸਿੰਘ ਬਾਜਾ)




ਸ਼ੇਰ ਦਿਲ
(ਸ. ਮਨਿੰਦਰ ਸਿੰਘ ਬਾਜਾ)





ਪ੍ਰਕਾਸ਼ਕ—
ਗੁਰਮਤਿ ਪੁਸਤਕ ਭੰਡਾਰ (31 ਨੰਬਰ ਵਾਲੇ)

ਦੁਕਾਨ ਨੰ.: 154, ਘੰਟਾ ਘਰ ਮਾਰਕੀਟ, ਅੰਮ੍ਰਿਤਸਰ
ਫੋਨ : 0183-5101231 ਮੋਬਾਇਲ : 98726-58302, 98151-61234
ਨੋਟ: ਇਹ ਦੁਕਾਨ ਇਸ ਮਾਰਕੀਟ 'ਚੋਂ ਬਦਲ ਕੇ ਨਵੀਂ ਬਣੀ ਘੰਟਾ ਘਰ ਮਾਰਕੀਟ (ਸਕੂਟਰ ਸਟੈਂਡ ਦੇ ਉਪਰ) 154 ਨੰਬਰ ਵਿਚ ਜਾ ਚੁੱਕੀ ਹੈ